ਜੀਵਨ ਬ੍ਰਿਤਾਂਤ

# ਮਹਾਰਾਜਾ ਸ਼ੇਰ ਸਿੰਘ

## ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ

ਕਰਤਾ

ਜੀਵਨ ਬ੍ਰਿਤਾਂਤ ਮਹਾਰਾਜਾ ਰਣਜੀਤ ਸਿੰਘ
ਜੀਵਨ ਬ੍ਰਿਤਾਂਤ ਸਰਦਾਰ ਹਰੀ ਸਿੰਘ ਨਲੂਆ
ਜੀਵਨ ਬ੍ਰਿਤਾਂਤ ਮਹਾਰਾਜਾ ਨੌ-ਨਿਹਾਲ ਸਿੰਘ
ਜੀਵਨ ਬ੍ਰਿਤਾਂਤ ਬਾਬਾ ਫੂਲਾ ਸਿੰਘ ਅਕਾਲੀ
ਖ਼ਾਲਸਾ ਰਾਜ ਦੇ ਉਸਰੱਈਏ ਪੁਸਤਕ-1, 2
ਖ਼ਾਲਸਾ ਰਾਜ ਦੇ ਬਦੇਸ਼ੀ ਕਾਰਿੰਦੇ
ਜੀਵਨ ਬ੍ਰਿਤਾਂਤ ਨਵਾਬ ਕਪੂਰ ਸਿੰਘ
ਜੀਵਨ ਬ੍ਰਿਤਾਂਤ ਮਹਾਂ ਸ਼ਹੀਦ ਭਾਈ ਸੁੱਖਾ ਸਿੰਘ

ਲਾਹੌਰ ਬੁੱਕ ਸ਼ਾਪ
2- ਲਾਜਪਤ ਰਾਏ ਮਾਰਕੀਟ, ਲੁਧਿਆਣਾ

Maharaja Sher Singh
by
Baba Prem Singh Hoti Mardan


| | | |
|---|---|---|
| ISBN | : | 81-7647-097-X |
| ਸਰਵਰਕ | : | ਸੁਖਵੰਤ |
| | : | 2002 |
| ਪ੍ਰਕਾਸ਼ਕ | : | ਲਾਹੌਰ ਬੁੱਕ ਸ਼ਾਪ, 2, ਲਾਜਪਤ ਰਾਏ ਮਾਰੀਕਟ (ਨੇੜੇ ਸੁਸਾਇਟੀ ਸਿਨੇਮਾ) ਲੁਧਿਆਣਾ ਫ਼ੋਨ : 740738<br>E-Mail : lahorebookshop@yahoo.com |
| ਅੱਖਰ ਸੰਯੋਜਨ | : | ਜਸਵਾਲ ਕੰਪਿਊਟਰਜ਼, ਲੁਧਿਆਣਾ |
| ਛਾਪਕ | : | ਸਰਤਾਜ ਪ੍ਰਿਟਿੰਗ ਪ੍ਰੈਸ, ਜਲੰਧਰ |
| ਮੁੱਲ | : | 70 ਰੁਪਏ |

ਸਮਰਪਨ

ਬਿਦੋਸੇ ਸ਼ਾਹਜ਼ਾਦਾ

ਪ੍ਰਤਾਪ ਸਿੰਘ ਦੀ ਰੂਹ ਦੇ

ਸਮਰਪਨ ਕਰਦਾ ਹਾਂ

(ਬਾਬਾ ਪ੍ਰੇਮ ਸਿੰਘ )

# ਲੇਖ ਸੂਚੀ


1. ਭੂਮਿਕਾ 9
2. ਮਹਾਰਾਜਾ ਸ਼ੇਰ ਸਿੰਘ 11
3. ਕੰਵਰ ਸ਼ੇਰ ਸਿੰਘ ਦੀ ਪਹਿਲੀ ਪ੍ਰੀਖਿਆ 13
4. ਸ਼ਹਿਜ਼ਾਦਾ ਸ਼ੇਰ ਸਿੰਘ ਦਾ ਵਿਆਹ 17
5. ਲੈਲੀ ਤੇ ਕੰਵਰ ਸ਼ੇਰ ਸਿੰਘ 18
6. ਲੈਲੀ ਮਰ ਗਿਆ 19
7. ਲੈਲੀ ਜੀ ਪਿਆ 19
8. ਲੈਲੀ ਮਿਲ ਗਿਆ 19
9. ਲੈਲੀ ਚਲਿਆ ਗਿਆ 20
10. ਧੰਨਪਤ ਰਾਏ ਦੀ ਕੂਟਲ ਚਾਲ 20
11. ਘਟਨਾ ਵਿਚੋਂ ਘਟਨਾ, ਲੈਲੀ ਨੂੰ ਗ਼ਾਜ਼ੀ ਲੁੱਟ ਕੇ ਲੈ ਗਏ 21
12. ਲੈਲੀ ਮੁੜ ਕੰਵਰ ਸ਼ੇਰ ਸਿੰਘ ਦੀ ਹਜ਼ੂਰੀ ਵਿਚ 22
13. ਸ਼ਹਿਜ਼ਾਦੇ ਦਾ ਲਾਹੌਰ ਪਹੁੰਚਣਾ 23
14. ਕੁਦਰਤ ਦਾ ਚਮਤਕਾਰ 23
15. ਲੈਲੀ ਹੁਗਲ ਦੀ ਨਿਗਾਹ ਵਿਚ 23
16. ਲੈਲੀ ਘੋੜਾ ਸੀ ਕਿ ਘੋੜੀ 24
17. ਦੂਜਾ ਵਿਵਾਹ 25
18. ਖ਼ਟਕਾਂ ਪਰ ਭਾਰੀ ਫ਼ਤਹ 26
19. ਸ਼ਹਿਜ਼ਾਦਾ ਸ਼ੇਰ ਸਿੰਘ ਦੀ ਅਦੁੱਤੀ ਪੁਲੀਟੀਕਲ ਸਫਲਤਾ 29
20. ਫ਼ਕੀਰ ਜੀ ਬਰੇਲਵੀ ਦੇ ਦਰਬਾਰ ਵਿਚ 30
21. ਸ਼ਹਿਜ਼ਾਦਾ ਸ਼ੇਰ ਸਿੰਘ ਦੀ ਹੋਰ ਸਫਲਤਾ 34
22. ਬਰੇਲਵੀ ਖ਼ਲੀਫ਼ੇ ਦੀ ਜਹਾਦੀ ਲਹਿਰ ਦਾ ਅੰਤ 37
23. ਥਾਕੋਟ ਤੋਂ ਵੀ ਭੱਜ ਗਿਆ 40
24. ਵਹਾਬੀਆਂ ਦੀ ਲਹਿਰ ਦੀ ਸਮਾਪਤੀ 42
25. ਸੱਯਦ ਅਹਿਮਦ ਨੂੰ ਅੰਗਰੇਜ਼ਾਂ ਵਲੋਂ ਉਕਸਾਹਟ 43
26. ਕੁਦਰਤੀ ਨਿਆਂ 44
27. ਸ਼ੇਰਿ ਪੰਜਾਬ ਦੀ ਦੂਰ-ਦ੍ਰਿਸ਼ਟੀ 46
28. ਬਾਲਾਕੋਟ ਪਰ ਚੜ੍ਹਾਈ 46
29. ਬਾਲਾਕੋਟ ਦਾ ਸੰਗਰਾਮ 47
30. ਸੱਯਦ ਅਹਿਮਦ ਸ਼ਾਹ ਦੇ ਇਰਾਦੇ 52
31. ਸ਼ੇਰਿ ਪੰਜਾਬ ਨੂੰ ਖ਼ੁਸ਼ਖ਼ਬਰੀ 54
32. ਖ਼ਲੀਫ਼ੇ ਦਾ ਅੰਤਮ ਸੰਸਕਾਰ 54
33. ਸ਼ੇਰਿ ਪੰਜਾਬ ਦੀਆਂ ਖ਼ੁਸ਼ੀਆਂ 55
34. ਇਸ ਫ਼ਤਹ ਦਾ ਖ਼ਲੀਫ਼ਾ ਦੀ ਲਹਿਰ ਪਰ ਕੀ ਅਸਰ ਪਿਆ? 56
35. ਸ਼ਹਿਜ਼ਾਦਾ ਸ਼ੇਰ ਸਿੰਘ ਦਾ ਲਾਹੌਰ ਪਹੁੰਚਣਾ 56
36. ਕਸ਼ਮੀਰ ਦੀ ਗਵਰਨਰੀ 58
37. ਕਸ਼ਮੀਰ ਦਾ ਕੁਦਰਤੀ ਚਿੱਤਰ 58
38. ਕਸ਼ਮੀਰ ਦੀ ਵਿਲੱਖਣ ਉਪਜ 59
39. ਸ਼ਹਿਜ਼ਾਦਾ ਸ਼ੇਰ ਸਿੰਘ ਕਸ਼ਮੀਰ ਵਿਚ 61
40. ਸ਼ਾਹੀ ਦਰਬਾਰ 61
41. ਜਮਾਂਦਾਰ ਖ਼ੁਸ਼ਾਲ ਸਿੰਘ ਦਾ ਕਸ਼ਮੀਰ ਤੋਂ ਨਿਕਾਲਾ 61

42. ਹੋਰ ਸੁਧਾਰ 65
43. ਜ਼ਿਮੀਂਦਾਰਾਂ ਦੀ ਉੱਨਤੀ ਦੇ ਸਾਧਨ 66
44. ਸ਼ਹਿਜ਼ਾਦਾ ਸ਼ੇਰ ਸਿੰਘ ਦਾ ਲੱਦਾਖ਼ (ਤਿੱਬਤ) ਨੂੰ ਖ਼ਾਲਸਾ ਰਾਜ ਵਿਚ ਮਿਲਾਣਾ 68
45. ਸ਼ੇਰਿ-ਪੰਜਾਬ ਨਾਲ ਵਿਚਾਰ 69
46. ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਹੋਰ ਵੱਧ ਜ਼ਿੰਮੇਵਾਰੀ ਸੌਂਪੀ ਗਈ 73
47. ਖ਼ਾਲਸਾ ਰਾਜ ਉੱਨਤੀ ਦੀ ਟੀਸੀ ਪਰ 75
48. ਖ਼ਾਲਸਾ ਰਾਜ ਪਰ ਕਾਲੇ ਬੱਦਲ 77
49. ਕੰਵਰ ਸ਼ੇਰ ਸਿੰਘ ਦੀ ਉਦਾਰ-ਚਿਤੀ 80
50. ਖ਼ਾਲਸਾ ਰਾਜ ਕੌਂਸਲ ਦੇ ਪ੍ਰਬੰਧ ਵਿਚ 80
51. ਪਾਜ ਦਾ ਖੁੱਲ੍ਹਣਾ 81
52. ਮੁਖੀਆਂ ਦਾ ਫ਼ੈਸਲਾ 81
53. ਲਾਹੌਰ ਵੱਲ ਕੂਚ 82
54. ਲਾਹੌਰ ਪਰ ਚੜ੍ਹਾਈ 83
55. ਅਜੇ ਵੀ ਟਾਲ ਮਟੋਲਾ 87
56. ਖ਼ਜ਼ਾਨੇ ਦੀ ਲੁੱਟ 88
57. ਮਹਾਰਾਜਾ ਸ਼ੇਰ ਸਿੰਘ ਦੀ ਤਖ਼ਤ-ਨਸ਼ੀਨੀ ਦੇ ਅੱਖੀਂ ਡਿੱਠੇ ਹਾਲ 90
58. ਘਰੋਗੀ ਝਗੜੇ ਮੁਕਾਉਣ ਦਾ ਯਤਨ 93
59. ਮਹਾਰਾਣੀ ਦੀ ਪ੍ਰਵਾਨਗੀ 93
60. ਸਿੱਕਾ ਚਲਾਉਣਾ 97
61. ਪੁਨਰ ਜਨਮ 97
62. ਰਾਣੀ ਚੰਦ ਕੌਰ ਦੀ ਹੱਤਿਆ 99
63. ਭੇਦ ਖੁੱਲ੍ਹ ਜਾਣਾ 102
64. ਖ਼ਾਲਸੇ ਦੀ ਤਿੱਬਤ ਤੇ ਚੀਨੀਆਂ ਪਰ ਦੂਜੀ ਵਾਰ ਫ਼ਤਹ 104
65. ਅੰਗਰੇਜ਼ ਹਕੂਮਤ ਦੀ ਘਬਰਾਹਟ 106
66. ਲਹੂ ਰੰਗੇ ਪੱਤਰੇ 107
67. ਸੰਧਾਂਵਾਲੀਏ ਕੌਣ ਸਨ ? 107
68. ਵਿਰੋਧਤਾ ਦਾ ਕਾਰਨ
69. ਸੰਧਾਵਾਲੀਏ ਮੁੜ ਪੰਜਾਬ ਵਿਚ ਕਿਵੇਂ ਆਏ 110
70. ਮਹਾਰਾਜੇ ਦੀ ਹਜ਼ੂਰੀ ਵਿਚ 112
71. ਡੂੰਘੀ ਚਾਲ 113
72. ਘਰ ਫੂਕ ਤਮਾਸ਼ਾ 114
73. ਮਨਾਂ ਨੂੰ ਤੜਫ਼ਾ ਦੇਣ ਵਾਲੀ ਘਟਨਾ 117
74. ਕੀਤੇ ਦਾ ਫਲ 119
75. ਕਿਲ੍ਹੇ ਪਰ ਚੜ੍ਹਾਈ 123
76. ਮਹਾਰਾਜਾ ਸ਼ੇਰ ਸਿੰਘ ਦੇ ਜੀਵਨ ਪਰ ਇਕ ਨਜ਼ਰ 125
77. ਵਿਦਿਆ ਨਾਲ ਪਿਆਰ 126
78. ਖੁੱਲ੍ਹ-ਦਿਲੀ 127
79. ਰਾਜ-ਪ੍ਰਬੰਧ 128
80. ਮਹਾਰਾਜਾ ਸ਼ੇਰ ਸਿੰਘ ਦਾ ਜ਼ਾਤੀ ਖ਼ਰਚ 130
81. ਖ਼ਾਲਸਾ ਰਾਜ ਵਿਚ ਹੋਰ ਵਾਧਾ 131
82. ਖ਼ਾਲਸਾ ਝੰਡੇ ਦਾ ਸਤਿਕਾਰ 131
83. ਉਸ ਦੀਆਂ ਭੁੱਲਾਂ 133
84. ਨਿਚੋੜ 136

# ਪ੍ਰੋਫ਼ੈਸਰ ਤੇਜਾ ਸਿੰਘ ਜੀ ਐਮ. ਏ.

## ਜੀਵਨ ਬ੍ਰਿਤਾਂਤ ਸਰਦਾਰ ਹਰੀ ਸਿੰਘ ਨਲੂਏ ਬਾਰੇ ਰਾਏ !

ਬਾਬਾ ਪ੍ਰੇਮ ਸਿੰਘ ਜੀ 'ਪ੍ਰਸਿੱਧ ਇਤਿਹਾਸ ਖੋਜੀ' ਦੀ ਇਹ ਚੌਥੀ ਪੁਸਤਕ ਹੈ। ਅੱਗੇ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ ਅਤੇ ਮਹਾਰਾਜਾ ਨੌ-ਨਿਹਾਲ ਸਿੰਘ ਦੇ ਜੀਵਨ ਬ੍ਰਿਤਾਂਤ ਲਿਖੇ ਹਨ । ਇਨ੍ਹਾਂ ਨੇ ਆਪਣੇ ਦੇਸ਼ ਜਾਂ ਕੌਮ ਦੇ ਸਮੁੱਚੇ ਇਤਿਹਾਸ ਲਿਖਣ ਦੀ ਥਾਂ ਦੇਸ਼ ਦੇ ਉਘੇ-ਉਘੇ ਸੂਰਬੀਰਾਂ ਦੇ ਜੀਵਨ ਲਿਖਣ ਦੀ ਸੇਵਾ ਆਪਣੇ ਉੱਤੇ ਲਈ ਹੈ ਅਤੇ ਆਪਣੀ ਸਾਰੀ ਉਮਰ ਇਸੇ ਸੇਵਾ ਨੂੰ ਪੂਰਾ ਕਰਨ ਵਿਚ ਲਾ ਦਿੱਤੀ ਹੈ । ਬਾਬਾ ਜੀ ਅੱਜ-ਕੱਲ੍ਹ ਦੇ ਖ਼ੁਸ਼ਕ, ਸ਼ਰਧਾ-ਹੀਨ, ਦੇ ਨਾਂ ਉੱਤੇ ਵੱਡਿਆਂ ਦੀ ਨਿਰਾਦਰੀ ਕਰਨ ਵਾਲੇ ਇਤਿਹਾਸਕਾਰਾਂ ਵਾਕਰ ਨਹੀਂ, ਬਲਕਿ ਇਨ੍ਹਾਂ ਦੇ ਦਿਲ ਵਿਚ ਦੇਸ਼ ਤੇ ਕੌਮ ਦਾ ਪਿਆਰ ਕੁੱਟ-ਕੁੱਟ ਕੇ ਭਰਿਆ ਹੋਇਆ ਹੈ । ਇਨ੍ਹਾਂ ਦੇ ਲੂੰ-ਲੂੰ ਅੰਦਰ ਵੱਡਿਆਂ ਲਈ ਆਦਰ ਤੇ ਉਨ੍ਹਾਂ ਦੇ ਕਾਰਨਾਮਿਆਂ ਲਈ ਅਦਬ ਵਾਲੀ ਸ਼ਰਧਾ ਹੈ ।ਸੱਚ ਪੁੱਛੋ ਤਾਂ ਕਿਸੇ ਲਿਖਾਰੀ ਨੂੰ ਇਤਿਹਾਸ ਲਿਖਣ ਦੀ ਲੋੜ ਹੀ ਕੀ ਹੈ, ਜੇਕਰ ਉਹਦੇ ਦਿਲ ਵਿਚ ਆਪਣੇ ਮਜ਼ਮੂਨ ਲਈ ਲਗਨ ਨਹੀਂ; ਅਤੇ ਜਿਸ ਕੌਮ ਜਾਂ ਦੇਸ਼ ਦਾ ਇਤਿਹਾਸ ਲਿਖਣਾ ਹੈ, ਉਸ ਦੀ ਵਡਿਆਈ ਦਾ ਨਕਸ਼ਾ ਦਿਲ 'ਤੇ ਨਹੀਂ ਬੈਠਾ । ਬਾਬਾ ਪ੍ਰੇਮ ਸਿੰਘ ਜੀ ਅਥੱਕ ਮਿਹਨਤੀ ਅਤੇ ਬਿਨਾਂ ਖੋਜ ਦੇ ਕਿਸੇ ਵਾਕਿਆ ਨੂੰ ਸਹੀ ਮੰਨਣ ਵਾਲੇ ਨਹੀਂ, ਪਰ ਉਹ ਨਿਰੀ ਗੁਸਤਾਖ਼ੀ ਨੂੰ ਨਿਰਪੱਖਤਾ ਨਹੀਂ ਕਹਿੰਦੇ ।

ਇਸ ਜੀਵਨ ਬ੍ਰਿਤਾਂਤ ਵਿਚ ਉਨ੍ਹਾਂ ਨੇ ਸਰਦਾਰ ਹਰੀ ਸਿੰਘ ਨਲੂਏ ਨੂੰ ਕੇਵਲ ਬਹਾਦਰ ਜਰਨੈਲ ਹੀ ਨਹੀਂ ਸਾਬਤ ਕੀਤਾ, ਬਲਕਿ ਉਸ ਦੀ ਵਿਦਵਤਾ, ਸ਼ਰਾਫ਼ਤ, ਆਮ ਸਮਝ, ਖ਼ਾਸ ਕਰਕੇ ਉਸ ਦੇ ਦੇਸ਼-ਪ੍ਰਬੰਧਕ ਹੋਣ ਦੇ ਵੀ ਅਲੌਕਿਕ ਗੁਣ ਵਿਸਥਾਰ ਨਾਲ ਦੱਸੇ ਹਨ, ਜੋ ਸਿੱਖ ਇਤਿਹਾਸ ਵਿਚ ਇਕ ਖ਼ਾਸਾ ਵਾਧਾ ਹੈ ।

# ਵਿਦਿਆ ਮਾਰਤੰਡ ਡਾਕਟਰ ਬਲਬੀਰ ਸਿੰਘ ਜੀ ਦੀ 'ਖ਼ਾਲਸਾ ਰਾਜ ਦੇ ਉਸਰੱਈਏ' ਬਾਰੇ ਰਾਏ

ਬਾਬਾ ਪ੍ਰੇਮ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਹਰੀ ਸਿੰਘ ਨਲੂਆ ਆਦਿਕ ਦੀ ਜੀਵਨ-ਕਥਾ ਏਸ ਵਿਸਥਾਰ ਨਾਲ ਲਿਖੀ ਕਿ ਉਸ ਵਿਚ 'ਜ਼ਮਾਨੇ ਦਾ ਸਵਾਦ' ਭਰ ਦਿੱਤਾ ਹੈ । ਹੁਣ ਆਪ ਦੀ ਇਕ ਹੋਰ ਪੁਸਤਕ 'ਖ਼ਾਲਸਾ ਰਾਜ ਦੇ ਉਸਰੱਈਏ' ਨਿਕਲੀ ਹੈ । ਇਸ ਵਿਚ ਉਨ੍ਹਾਂ ਹਸਤੀਆਂ ਦੀਆਂ ਜੀਵਨੀਆਂ ਦਰਜ ਹਨ ਜਿਨ੍ਹਾਂ ਨੇ ਕੌਮੀ ਰਾਜ ਦੀ ਉਸਾਰੀ ਵਿਚ ਹਿੱਸਾ ਲੀਤਾ ।

ਜੋ ਪਹਿਲੂ ਬਾਬਾ ਪ੍ਰੇਮ ਸਿੰਘ ਜੀ ਨੇ ਆਪਣੀਆ ਰਚਨਾਵਾਂ ਵਿਚ ਲੀਤਾ ਹੈ, ਉਸ ਪਹਿਲੂ ਵਿਚ ਇਹ ਗੁਣ ਹੈ ਕਿ ਇਤਿਹਾਸ ਨਿਰਾ ਵਾਰਦਾਤਾਂ ਦਾ ਸੁੱਕਾ ਪਿੰਜਰ ਹੀ ਨਹੀਂ ਰਹਿ ਜਾਂਦਾ, ਸਗੋਂ ਉਸ ਦੇ ਹੱਡ ਚੰਮ ਵਿਚ ਵਲਵਲੇ ਦੀ ਜੀਵਨ ਰੂਹ ਫੂਕੀ ਜਾਂਦੀ ਹੈ । ਸੁੱਤਾ ਪਿਆ ਪੁਰਾਣਾ ਜ਼ਮਾਨਾ ਨਵੀਨ ਸਮੇਂ ਨਾਲ ਜੀਵਤ ਸੰਬੰਧ ਵਿਚ ਜਾਗ ਉੱਠਦਾ ਹੈ।

ਇਤਿਹਾਸ ਨੂੰ ਜੀਵਨ ਚਰਿੱਤਰਾਂ ਵਿਚ ਨਿਰੂਪਣ ਕਰਨਾ ਇਕ ਹੁਨਰ ਹੈ । ਤਵਾਰੀਖ਼ ਏਸ ਤਰ੍ਹਾਂ ਸਾਹਿਤ ਦਾ ਹੁਸੀਨ ਜਾਮਾ ਪਹਿਨ ਕੇ ਕੋਮਲ ਹੁਨਰ ਦੀ ਰੰਗ-ਬਰੰਗੀ ਫਬਨ ਦੁਆਰਾ ਡੂੰਘੇ ਅਸਲੇ ਵਾਲੀ ਹੋ ਜਾਂਦੀ ਹੈ । ਕੌਮੀ ਲਹਿਰ ਨੂੰ ਪੈਦਾ ਕਰਨ ਵਾਲੇ ਲੇਖਕ ਏਸ ਤਰੀਕੇ ਨੂੰ ਵਰਤਦੇ ਹਨ ।

ਬਾਬਾ ਪ੍ਰੇਮ ਸਿੰਘ ਜੀ ਵੀ ਇਤਿਹਾਸਕ ਮਸਾਲੇ ਨੂੰ ਜੀਵਨ ਕਥਾ ਵਿਚ ਵਰਤਦੇ ਹਨ । ਆਪ ਦੀ ਲਿਖਣ ਸ਼ੈਲੀ ਦੇ ਉਪਰਲੇ ਪੱਧਰ ਦੇ ਹੇਠਾਂ ਕੌਮੀ ਪਿਆਰ ਦੀ ਡੂੰਘਾਈ ਹੈ । ਇਸ ਜਜ਼ਬੇ ਦੇ ਅਸਰ ਹੇਠ ਸਿੱਧੇ-ਸਾਧੇ ਲਫ਼ਜ਼ਾਂ ਨਾਲ ਉਹ ਨਮੂਨੇ ਚਿੱਤਰੇ ਜਾਂਦੇ ਹਨ ਜਿਨ੍ਹਾਂ ਦੇ ਅੰਦਰ ਧਾਰਮਕ ਤੇ ਕੌਮੀ ਪ੍ਰਾਣ ਸਾਹ ਲੈਂਦੇ ਪ੍ਰਤੀਤ ਹੁੰਦੇ ਹਨ । ਇਤਿਹਾਸ ਇਕ ਜਿਊਂਦੀ ਜਾਗਦੀ ਵਸਤੂ ਬਣ ਜਾਂਦੀ ਹੈ ਤੇ ਪਾਠਕ ਨੂੰ ਪਤਾ ਲੱਗਦਾ ਹੈ ਕਿ ਜਿਨ੍ਹਾਂ ਵੱਡਿਆਂ ਦਾ ਉਹ ਹਾਲ ਪੜ੍ਹ ਰਿਹਾ ਹੈ, ਉਹ ਕੋਈ ਓਪਰੇ ਬੰਦੇ ਨਹੀਂ, ਸਗੋਂ ਉਹ ਉਸ ਦੇ ਆਪਣੇ ਬਜ਼ੁਰਗ ਹਨ ।

# ਭੂਮਿਕਾ

ਮਹਾਰਾਜਾ ਸ਼ੇਰ ਸਿੰਘ ਦਾ ਜੀਵਨ ਸਿੱਖ ਇਤਿਹਾਸ ਦਾ ਉਹ ਭਿਆਨਕ ਭਾਗ ਹੈ, ਜਿਸ ਦੇ ਪੜ੍ਹਿਆਂ ਮਨ ਤੜਫ ਉਠਦਾ ਹੈ, ਨੈਣ ਛਲਕ ਪੈਂਦੇ ਹਨ ਅਤੇ ਸਰੀਰ ਰੋਮਾਂਚ ਹੋ ਜਾਂਦਾ ਹੈ । ਇਹ ਹਿਰਦੇ-ਵੇਧਕ ਵਿਥਿਆ ਦੱਸਦੀ ਹੈ ਕਿ ਕਿਵੇਂ ਮਹਾਰਾਜਾ ਸ਼ੇਰ ਸਿੰਘ ਵਰਗੇ ਸ਼ੇਰ-ਮਰਦ ਦਾ ਸੀਸ ਆਪਣੇ ਚਚੇਰੇ ਭਾਈ ਨੇ ਆਪ ਉਸ ਦੇ ਤਨ ਨਾਲੋਂ ਵੱਢ ਕੇ ਅੱਡ ਕੀਤਾ । ਫਿਰ ਉਸੇ ਸਮੇਂ ਉਸ ਦੇ ਹੋਣਹਾਰ ਸਪੁੱਤਰ ਸ਼ਹਿਜ਼ਾਦਾ ਪ੍ਰਤਾਪ ਸਿੰਘ, ਜਿਹੜਾ ਸੁੰਦਰਤਾ ਦੀ ਸਜੀਲੀ ਮੂਰਤ ਅਤੇ ਚਤੁਰਤਾ ਦੀ ਫਬੀਲੀ ਸੂਰਤ ਸੀ, ਕਿਵੇਂ ਉਸ ਦਾ ਗਲਾ ਉਸ ਦੇ ਆਪਣੇ ਦਾਦਾ ਜੀ ਨੇ ਆਪਣੇ ਹੱਥ ਨਾਲ ਕੱਟਿਆ[1] । ਇਥੇ ਹੀ ਬਸ ਨਹੀਂ, ਇਨ੍ਹਾਂ ਦੇ ਕੱਟੇ ਹੋਏ ਸਿਰਾਂ ਨੂੰ ਹਤਿਆਰਿਆਂ ਨੇ ਆਪਣੀਆਂ ਬਰਛੀਆਂ ਦੀਆਂ ਨੋਕਾਂ ਉੱਤੇ ਟੁੰਗ ਕੇ ਲਾਹੌਰ ਵਿਚ ਇਨ੍ਹਾਂ ਦਾ ਵਿਖਾਵਾ ਕੀਤਾ ।

ਇਸ ਦੇ ਨਾਲ ਹੀ ਇਹ ਦੁਖਦਾਈ ਦ੍ਰਿਸ਼ ਅੱਖਾਂ ਮੂਹਰੇ ਆ ਖੜੋਂਦਾ ਹੈ ਕਿ ਅਗਲੇ ਦਿਨ ਹੀ ਉਪਰੋਕਤ ਭੁੱਲੜ ਸੰਧਾਂਵਾਲੀਏ ਸਰਦਾਰਾਂ ਦੇ ਆਪਣੇ ਸੀਸ ਵੀ ਠੀਕ ਉਸੇ ਤਰ੍ਹਾਂ ਵੱਢੇ ਗਏ ਜਿਵੇਂ ਇਨ੍ਹਾਂ ਨੇ ਆਪਣੇ ਭਾਈਆਂ ਦੇ ਵੱਢੇ ਸਨ ।

ਇਸ ਘਰ ਫੂਕ ਤਮਾਸ਼ੇ ਵਿਚ ਦੁਪਾਸੀਂ ਤਬਾਹੀ ਖ਼ਾਲਸਾ ਕੌਮ ਦੀ ਹੋਈ । ਇਸ ਅਤਿਅੰਤ ਹਾਨੀਕਾਰਕ ਕੁਕਰਮ ਵਿਚ ਜਿੱਥੇ ਡੋਗਰੇ ਭਾਈ ਦੋਸ਼ੀ ਸਿੱਧ ਹੁੰਦੇ ਹਨ ਉਥੇ ਨਾਲ ਹੀ ਇਸ ਸਾਜ਼ਿਸ਼ ਦੇ ਪਿੱਛੇ ਅੰਗਰੇਜ਼ ਦਾ ਗੁਪਤ ਹੱਥ ਵੀ ਕੰਮ ਕਰਦਾ ਦਿੱਸਦਾ ਹੈ ।

ਮਹਾਰਾਣੀ ਚੰਦ ਕੌਰ ਦੀ ਹੱਤਿਆ ਅਤੇ ਰਾਜਾ ਧਿਆਨ ਸਿੰਘ ਦੇ ਕਤਲ ਦੀਆਂ ਘਟਨਾਵਾਂ ਦੇ ਮਾਜਰੇ ਪੜ੍ਹਿਆਂ ਨਿਰ-ਸੰਦੇਹ ਉਸ ਸਮੇਂ ਦੇ ਇਤਿਹਾਸ ਦੇ ਇਸ ਭਾਗ ਨੂੰ ਹੱਤਿਆ-ਕਾਂਡ ਕਹਿਣਾ ਪੈਂਦਾ ਹੈ ।

ਇਸ ਪੁਸਤਕ ਦੇ ਲਿਖਣ ਲਈ ਅਸਾਂ ਜਿੰਨੀਆਂ ਪੁਸਤਕਾਂ ਘੋਖੀਆਂ ਹਨ, ਉਨ੍ਹਾਂ ਸਾਰੀਆਂ ਦੀ ਇਥੇ ਸੂਚੀ ਦੇਣ ਨਾਲ ਲੇਖ ਨੂੰ ਲੰਬਾ ਨਹੀਂ ਕਰਨਾ ਚਾਹੁੰਦੇ, ਕੇਵਲ ਏਨਾ ਹੀ ਕਹਿਣਾ ਉੱਚਿਤ ਸਮਝਦੇ ਹਾਂ ਕਿ ਅਸਾਂ ਲਗਦੇ ਵਾਹ ਐਸੀ ਕੋਈ ਪੁਸਤਕ ਨਹੀਂ ਛੱਡੀ ਜਿਸ ਵਿਚ ਸ਼ੇਰ ਸਿੰਘ ਬਾਰੇ ਕੋਈ ਲਿਖਤ ਲਿਖੀ ਗਈ ਹੋਵੇ ਅਤੇ ਅਸਾਂ ਨਾ ਵਿਚਾਰੀ ਹੋਵੇ।

ਇਸ ਤੋਂ ਛੁੱਟ ਇਸ ਪੁਸਤਕ ਦਾ ਆਧਾਰ ਵਿਸ਼ੇਸ਼ ਕਰਕੇ ਉਸ ਸਮੇਂ ਲਿਖੇ ਗਏ ਰੋਜ਼ਨਾਮਚਿਆਂ, ਖ਼ਬਰ-ਨਵੀਸਾਂ ਦੀਆਂ ਰਿਪੋਟਾਂ, ਦੋਵਾਂ ਹਕੂਮਤਾਂ ਅੰਗਰੇਜ਼ੀ ਤੇ ਖ਼ਾਲਸਈ ਦਫ਼ਤਰੀ ਰੀਕਾਰਡਾਂ ਅਤੇ ਅਖ਼ਬਾਰਾਂ ਉੱਪਰ ਹੈ ।

ਸਾਨੂੰ ਦੋ ਐਸੇ ਅਣ-ਛਪੇ ਰੋਜ਼ਨਾਮਚਿਆਂ ਦੇ ਪੜ੍ਹਨ ਦਾ ਸਮਾਂ ਮਿਲਿਆ ਜਿਨ੍ਹਾਂ

---------------------

*1. ਸਰਦਾਰ ਲਹਿਣਾ ਸਿੰਘ ਸੰਧਾਂਵਾਲੀਆ, ਮਹਾਰਾਜਾ ਰਣਜੀਤ ਸਿੰਘ ਦਾ ਦਾਦੇ ਪੋਤਰਾ ਭਾਈ ਸੀ ਜੋ ਸ਼ਹਿਜ਼ਾਦਾ ਪ੍ਰਤਾਪ ਸਿੰਘ ਦਾ ਦਾਦਾ ਲੱਗਦਾ ਸੀ ।*

ਵਿਚ ਵਧੇਰੇ ਸਮਾਚਾਰ, ਇਨ੍ਹਾਂ ਲੇਖਕਾਂ ਨੇ ਆਪਣੇ ਅੱਖੀਂ ਦੇਖ ਕੇ ਲਿਖੇ ਹਨ । ਇਨ੍ਹਾਂ ਵਿਚੋਂ ਮੌਲਵੀ ਅਹਿਮਦ ਬਖ਼ਸ਼ ਚਿਸ਼ਤੀ, ਲਾਹੌਰੀ[1] ਦਾ ਰੋਜ਼ਨਾਮਚਾ ਹੈ ਜੋ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਬਹੁਮੁੱਲੀ ਚੀਜ਼ ਹੈ ।ਇਸ ਵਿਚ ਸੰਨ 1236 ਤੋਂ ਲੈ ਕੇ 1277 ਹਿਜਰੀ (1819 ਤੋਂ ਲੈ ਕੇ 1860 ਈ:) ਤੱਕ, ਪੂਰੇ 41 ਸਾਲਾਂ ਦੇ ਸਮਾਚਾਰ ਕਾਨੀ-ਬੰਦ ਕੀਤੇ ਗਏ ਹਨ । ਇਸ ਲਿਖਤ ਵਿਚ, ਬਹੁਤ ਸਾਰਾ ਸਮਾਂ, ਖ਼ਾਲਸਾ ਰਾਜ ਦਾ ਆ ਜਾਂਦਾ ਹੈ।

ਦੋ ਹੋਰ ਪੁਸਤਕਾਂ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ ਲਿਖੀਆਂ ਗਈਆਂ ਜੋ ਇਤਿਹਾਸ ਦੇ ਖੋਜੀਆਂ ਲਈ ਵਾਕਫ਼ੀ ਦਾ ਅਮੋਲਕ ਭੰਡਾਰ ਹਨ । ਇਹ ਮੁਹੰਮਦ ਨਕੀ ਖ਼ਾਨ ਪਿਸ਼ਾਵਰੀ ਦੀਆਂ ਲਿਖਤਾਂ ਹਨ । ਇਕ 'ਸ਼ੇਰ ਸਿੰਘ ਨਾਮਾ' ਅਤੇ ਦੂਜੀ 'ਖ਼ਾਲਸਾਨਾਮਾ' ਇਹ ਦੋਵੇਂ ਕਲਮੀ ਨੁਸਖ਼ੇ, ਮੌਲਾਨਾ ਦੇ ਸੰਬੰਧੀਆਂ ਪਾਸ ਪਿਸ਼ਾਵਰ ਵਿਚ ਹੈਸਨ[2] ਜਿਨ੍ਹਾਂ ਵਿਚ ਮਹਾਰਾਜਾ ਸ਼ੇਰ ਸਿੰਘ ਦੇ ਜੀਵਨ ਦੇ ਸਮਾਚਾਰ ਬੜੇ ਵਿਸਥਾਰ ਨਾਲ ਦਿੱਤੇ ਹਨ ।

ਨਕੀ ਖ਼ਾਨ ਸੰਨ 1839 ਈ: ਵਿਚ ਲਾਹੌਰ ਆਇਆ ਅਤੇ ਛੇਤੀ ਹੀ ਬਖ਼ਸ਼ੀ ਭਗਤ ਰਾਮ ਖ਼ਜ਼ਾਨਚੀ ਦੇ ਰਾਹੀਂ, ਇਸ ਨੂੰ ਖ਼ਾਲਸਾ ਦਰਬਾਰ ਵਿਚ ਨੌਕਰੀ ਮਿਲ ਗਈ। ਸੰਨ 1839 ਤੋਂ 1844 ਤੱਕ ਲਾਹੌਰ ਵਿਚ ਜੋ ਕੁਝ ਵਾਪਰਿਆ ਉਹ ਆਪਣੀਆਂ ਪੁਸਤਕਾਂ ਵਿਚ ਨਾਲੋ ਨਾਲ ਲਿਖਦਾ ਗਿਆ । ਮਹਾਰਾਜਾ ਸ਼ੇਰ ਸਿੰਘ ਦਾ ਲਾਹੌਰ ਉੱਪਰ ਅਧਿਕਾਰ ਹੋਣਾ, ਉਸ ਦੀ ਤਖ਼ਤ-ਨਸ਼ੀਨੀ, ਮਹਾਰਾਣੀ ਚੰਦ ਕੌਰ ਦਾ ਕਤਲ, ਸੰਧਾਵਾਲੀਏ ਸਰਦਾਰਾਂ ਦਾ ਮੁੜ ਲਾਹੌਰ ਆਵਣਾ, ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ, ਰਾਜਾ ਧਿਆਨ ਸਿੰਘ ਅਤੇ ਸੰਧਾਵਾਲੀਏ ਸਰਦਾਰਾਂ ਦੀ ਹੱਤਿਆ ਦੇ ਹਾਲ, ਇਸ ਦੇ ਅੱਖੀਂ ਡਿੱਠੇ ਤੇ ਕੰਨੀ ਸੁਣੇ ਹੋਏ ਹਨ । ਇਸ ਲਈ ਇਹ ਪ੍ਰਮਾਣੀਕ ਮੰਨੇ ਜਾਂਦੇ ਹਨ[3] ।

ਇਸ ਤੋਂ ਛੁੱਟ ਕੁਝ ਹੋਰ ਲਿਖਤਾਂ ਹਨ ਜੋ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਦੇ ਸਮੇਂ ਦੀਆਂ ਘਟਨਾਵਾਂ ਨੂੰ ਵਧੇਰੇ ਉਜਾਗਰ ਕਰਦੀਆਂ ਹਨ; ਉਹ ਹਨ ਮਹਾਰਾਜ ਸ਼ੇਰ ਸਿੰਘ ਦੇ ਦਰਬਾਰ ਦੇ ਅਖ਼ਬਾਰ, ਜਿਨ੍ਹਾਂ ਨੂੰ ਵਾਚਣ ਦਾ ਬਹੁਤ ਘੱਟ ਸਮਾਂ ਆਮ ਲੇਖਕਾਂ ਨੂੰ ਮਿਲਿਆ ਹੈ । ਇਨ੍ਹਾਂ ਦੇ ਪੜ੍ਹਨ ਤੋਂ ਬਹੁਤ ਸਾਰੀਆਂ ਸਾਜ਼ਸ਼ਾਂ ਦਾ ਪਤਾ ਮਿਲਿਆ ਹੈ।

ਖ਼ਾਲਸਾ ਰਾਜ ਦੇ ਬੰਨੇ ਨੂੰ ਲੱਦਾਖ਼, ਤਿੱਬਤ ਅਤੇ ਚੀਨ ਤੱਕ ਪਹੁੰਚਾਵਣ ਦੇ ਸਮਾਚਾਰ, ਜਿਵੇਂ ਖ਼ਾਲਸਾ ਫ਼ੌਜ ਨੇ ਆਪਣੀ ਬੀਰਤਾ ਨਾਲ ਫ਼ਤਹ ਕਰ ਕੇ ਖ਼ਾਲਸਾ ਰਾਜ ਵਿਚ ਮਿਲਾਇਆ, ਇਹ ਪਹਿਲੀ ਵਾਰ ਅਸਲ ਰੂਪ ਵਿਚ ਜਨਤਾ ਦੇ ਸਾਹਮਣੇ ਆਏ ਹਨ ।

ਮਹਾਰਾਜਾ ਸ਼ੇਰ ਸਿੰਘ ਦੀ ਨਿਰਭੈਤਾ ਦੇ ਕਾਰਨਾਮੇ, ਉਸ ਦੀ ਰਾਜਸੀ ਸੂਝ-ਬੂਝ ਦੀਆਂ ਉੱਚੀਆਂ ਵੀਚਾਰਾਂ ਅਤੇ ਉਸ ਦੀਆਂ ਭਿਆਨਕ ਭੁੱਲਾਂ ਉੱਤੇ ਸਣੇ ਵੇਰਵੇ ਚਾਨਣਾ ਪਾਇਆ ਗਿਆ ਹੈ । ਇਸ ਦੇ ਨਾਲ ਉਸ ਸਮੇਂ ਦੇ ਇਤਿਹਾਸ ਬਾਰੇ ਕਈ ਅਜਿਹੀਆਂ ਨਵੀਆਂ ਗੱਲਾਂ ਵੀ ਉਜਾਗਰ ਕੀਤੀਆਂ ਗਈਆਂ ਹਨ ਜਿਨ੍ਹਾਂ ਤੋਂ ਸਿੱਖ ਸੰਸਾਰ ਇਸ ਤੋਂ ਪਹਿਲਾਂ ਜਾਣੂ ਨਹੀਂ ਸੀ ।

ਪਟਿਆਲਾ —*ਬਾਬਾ ਪ੍ਰੇਮ ਸਿੰਘ*

22 ਅਗਸਤ 1951

---

1. *ਇਹ ਮੌਲਾਨਾ ਨੂਰ ਅਹਿਮਦ ਚਿਸ਼ਤੀ ਦਾ ਪਿਤਾ ਸੀ, ਜਿਸ ਨੇ ਤਹਿਕੀਕਾਤੇ ਚਿਸ਼ਤੀ ਨਾਮ ਦੀ ਪ੍ਰਸਿੱਧ ਪੁਸਤਕ ਲਿਖੀ ਹੈ ।*
2. *ਇਨ੍ਹਾਂ ਦੇ ਉਤਾਰੇ ਅਸਾਂ ਪ੍ਰਾਪਤ ਕਰ ਲਏ ਹਨ ।*
3. *ਉਪਰੋਕਤ ਤਿੰਨੇ ਪੁਸਤਕਾਂ ਅਜੇ ਛਪੀਆਂ ਨਹੀਂ ।*

ੴ ਸਤਿਗੁਰ ਪ੍ਰਸਾਦਿ ॥

# ਜੀਵਨ ਬ੍ਰਿਤਾਂਤ

# ਮਹਾਰਾਜਾ ਸ਼ੇਰ ਸਿੰਘ

ਮਹਾਰਾਜਾ ਸ਼ੇਰ ਸਿੰਘ, ਸ਼ੇਰਿ ਪੰਜਾਬ, ਮਹਾਰਾਜਾ ਰਣਜੀਤ ਸਿੰਘ ਦਾ ਦੂਜਾ ਸ਼ਹਿਜ਼ਾਦਾ ਸੀ, ਜਿਸ ਦਾ ਜਨਮ 4 ਦਸੰਬਰ ਸੰਨ 1807 ਈ:[1] ਨੂੰ ਮਹਾਰਾਣੀ ਮਹਿਤਾਬ ਕੌਰ ਜੀ ਦੀ ਕੁੱਖ ਤੋਂ ਹੋਇਆ ।[2] ਇਹ ਮੰਗਲ-ਮਈ ਖ਼ਬਰ ਜਦ ਮਹਾਰਾਣੀ ਦੀ ਇਕ ਦਾਸੀ 'ਦੇਸਾਂ' ਨਾਮੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਪਹੁੰਚਾਈ ਤਾਂ ਸਿੰਘ ਸਾਹਿਬ ਦੀ ਖ਼ੁਸ਼ੀ ਦਾ ਕੋਈ ਅੰਤ ਨਹੀਂ ਸੀ ਰਿਹਾ । ਉਸੇ ਛਿਨ ਸੋਨੇ ਦੇ ਕੰਗਣਾਂ ਦੀ ਜੋੜੀ ਉਸ ਦੇ ਹੱਥਾਂ ਵਿਚ ਪੁਵਾ ਦਿੱਤੀ ਅਤੇ ਹਜ਼ਾਰਾਂ ਰੁਪਏ ਦਾਨ ਵਜੋਂ ਲੋੜਵੰਦਾਂ ਨੂੰ ਵੰਡੇ । ਕਈ ਦਿਨਾਂ ਤੱਕ ਖ਼ੁਸ਼ੀਆਂ ਦੇ ਸਮਾਗਮ ਹੁੰਦੇ ਰਹੇ । ਕਈ ਅਧਿਕਾਰੀਆਂ ਨੂੰ ਜਾਗੀਰਾਂ ਬਖ਼ਸ਼ੀਆਂ । ਲਾਹੌਰ, ਅੰਮ੍ਰਿਤਸਰ ਅਤੇ ਰਾਜ ਦੇ ਹੋਰਨਾਂ ਵੱਡੇ-ਵੱਡੇ ਸ਼ਹਿਰਾਂ ਵਿਚ ਦੀਪਮਾਲਾ ਹੋਈਆਂ।

ਯੋਗ ਸਮੇਂ ਸ਼ਹਿਜ਼ਾਦੇ ਦਾ ਨਾਮ ਸ਼ਾਹੀ ਸ਼ਾਨ ਅਨੁਸਾਰ ਸ਼ੇਰ ਸਿੰਘ ਰੱਖਿਆ ਗਿਆ । ਇਸ ਦਿਨ ਕਿਲ੍ਹੇ ਵਿਚ ਇਕ ਬਹੁਤ ਵੱਡਾ ਸ਼ਾਹੀ ਦਰਬਾਰ ਹੋਇਆ । ਤੋਪਖ਼ਾਨਿਆਂ ਸ਼ਾਹੀ ਸਲਾਮੀ ਉਤਾਰੀ ਅਤੇ ਬਹੁਤ ਸਾਰੇ ਫ਼ੌਜੀ ਮੁਖੀਆਂ ਅਤੇ ਮੁਲਕੀ ਕਰਮਚਾਰੀਆਂ ਨੂੰ ਖ਼ਿਲਤਾਂ ਤੇ ਸਿਰੋਪਾ ਬਖ਼ਸ਼ੇ ਗਏ ।

ਮਹਾਰਾਜਾ ਰਣਜੀਤ ਸਿੰਘ, ਕੰਵਰ ਸ਼ੇਰ ਸਿੰਘ ਦਾ ਬਾਲੜੀ ਉਮਰ ਤੋਂ ਹੀ ਖਿੜਿਆ ਚਿਹਰਾ ਅਤੇ ਭਰਵਾਂ ਦੂਹਰਾ ਸਰੀਰ ਦੇਖ ਕੇ ਐਸੇ ਮੋਹੇ ਗਏ ਸਨ ਕਿ ਇਹੋ ਜਿਹਾ ਪਿਆਰ ਹੋਰ ਕਿਸੇ ਸ਼ਹਿਜ਼ਾਦੇ ਨੂੰ ਕਦੇ ਨਹੀਂ ਸੀ ਮਿਲਿਆ ਜੋ ਇਸ ਨੂੰ ਪ੍ਰਾਪਤ ਸੀ।

ਸ਼ੇਰਿ ਪੰਜਾਬ ਜਿਹੜੇ ਵਿੱਦਿਆ ਨੂੰ ਸਾਰੇ ਖ਼ਾਲਸਾ ਰਾਜ ਵਿਚ ਘਰ-ਘਰ ਪਹੁੰਚਾਣ ਦੇ ਬੜੇ ਚਾਹਵਾਨ ਸਨ, ਵਲੋਂ ਆਪਣੇ ਸ਼ਹਿਜ਼ਾਦਿਆਂ ਅਤੇ ਵੱਡੇ-ਵੱਡੇ ਸਰਦਾਰਾਂ ਦੇ ਬੱਚਿਆਂ ਦੀ ਵਿੱਦਿਆ ਪ੍ਰਾਪਤੀ ਲਈ ਮੀਆਂ ਵੱਡੇ ਦੇ ਪ੍ਰਸਿੱਧ ਮਦਰਸੇ ਵਿਚ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਸੀ । ਕਾਦਰ ਨੇ ਜਿੱਥੇ ਇਸ ਸ਼ਹਿਜ਼ਾਦੇ ਨੂੰ ਮਨਮੋਹਣਾ ਰੂਪ ਰੰਗ ਤੇ ਸਰੀਰ ਬਖ਼ਸ਼ਿਆ ਸੀ, ਉਥੇ ਨਾਲ ਹੀ ਉੱਚਾ ਦਿਮਾਗ ਅਤੇ ਸਿਆਣਪ ਦੀ ਦਾਤ ਦੇ

---

1. *ਸ: ਮ: ਲਤੀਫ, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 370 ।*
2. *ਮਹਾਰਾਣੀ ਮਹਿਤਾਬ ਕੌਰ, ਪ੍ਰਸਿੱਧ ਕਨ੍ਹੱਯਾ ਮਿਸਲ ਦੇ ਮਿਸਲਦਾਰ ਸਰਦਾਰ ਗੁਰਬਖ਼ਸ਼ ਸਿੰਘ ਅਤੇ ਬਹਾਦਰ ਸਰਦਾਰਨੀ ਸਦਾ ਕੌਰ ਦੀ ਸਪੁੱਤਰੀ ਸੀ । ਇਸ ਦਾ ਜਨਮ ਮਾਰਚ ਸੰਨ 1780 ਵਿਚ ਹੋਇਆ ।*

ਖੁੱਲ੍ਹੇ ਗੱਫੇ ਬਖ਼ਸ਼ੇ ਸਨ । ਆਪ ਨੇ ਥੋੜ੍ਹੇ ਸਾਲਾਂ ਵਿਚ ਸਮੇਂ ਦੀ ਲੋੜ ਅਨੁਸਾਰ ਗੁਰਮੁਖੀ ਤੇ ਫ਼ਾਰਸੀ ਵਿਚ ਪੂਰਨ ਨਿਪੁੰਨਤਾ ਪ੍ਰਾਪਤ ਕਰ ਲਈ । ਇਸੇ ਤਰ੍ਹਾਂ ਅੰਗਰੇਜ਼ੀ ਅਤੇ ਫ੍ਰਿੰਚ ਵਿਚ, ਜੋ ਉਸ ਸਮੇਂ ਪੰਜਾਬ ਵਿਚ ਬਹੁਤ ਘੱਟ ਲੋਕ ਜਾਣਦੇ ਸਨ, ਕਾਫ਼ੀ ਸੂਝ-ਬੂਝ ਹਾਸਲ ਕਰ ਲਈ ਸੀ[1] ।

ਜਿਉਂ-ਜਿਉਂ ਇਸ ਸ਼ਹਿਜ਼ਾਦੇ ਦੀ ਆਯੂ ਦੇ ਵਰ੍ਹੇ ਬੀਤਦੇ ਜਾ ਰਹੇ ਸਨ, ਉਹ ਨਾਲੋ-ਨਾਲ ਜੀਵਨ ਸਫ਼ਲਤਾ ਦੇ ਉੱਚੇ ਤੋਂ ਉੱਚੇ ਗੁਣ ਪ੍ਰਾਪਤ ਕਰਦਾ ਜਾ ਰਿਹਾ ਸੀ । ਇਨ੍ਹਾਂ ਵਿਚੋਂ ਘੋੜਸਵਾਰੀ, ਨੇਜ਼ਾਬਾਜ਼ੀ ਅਤੇ ਸ਼ਮਸ਼ੇਰਜ਼ਨੀ ਵਿਚ ਤਾਂ ਆਪ ਨੇ ਉਹ ਕਮਾਲ ਪਾਇਆ ਕਿ ਇੰਨੀ ਉਮਰ ਦੇ ਬੱਚੇ ਵਿਚ ਇਸ ਤੋਂ ਪਹਿਲਾਂ ਕਦੇ ਕਿਸੇ ਨੇ ਨਹੀਂ ਸੀ ਡਿੱਠਾ । ਚਪਲ ਤੋਂ ਚਪਲ ਘੋੜੇ ਪਰ ਉਹ ਐਸੀ ਰਾਨ ਪਟੜੀ ਜਮਾਏ ਤਾਣ ਕੇ ਬੈਠਦਾ ਹੁੰਦਾ ਸੀ ਕਿ ਘੋੜਾ ਡਿੱਗ ਜਾਏ ਤਾਂ ਭਾਵੇਂ ਡਿੱਗ ਜਾਏ ਪਰ ਇਹ ਸਵਾਰ ਅਡੋਲ ਕਾਠੀ ਵਿਚ ਜੰਮਿਆ ਰਹਿੰਦਾ ਸੀ । ਇਸੇ ਦਸ਼ਾ ਵਿਚ ਉਹ ਘੋੜੇ ਨੂੰ ਐਸਾ ਉਡਾ ਕੇ ਲਿਆਂਵਦਾ ਅਤੇ ਬਲਮ ਜਾਂ ਤਲਵਾਰ ਦੀ ਨੋਕ ਨਾਲ ਐਸਾ ਨਿਸ਼ਾਨਾ ਫੁੰਡਦਾ ਕਿ ਦੇਖਣ ਵਾਲਿਆਂ ਦੇ ਮੂੰਹੋਂ ਆਪ-ਮੁਹਾਰੇ ਵਾਹ ! ਵਾਹ !! ਦੀ ਗੂੰਜ ਨਿਕਲ ਜਾਂਦੀ ਸੀ । ਚੂੰਕਿ ਸ਼ੇਰਿ ਪੰਜਾਬ ਰਣਜੀਤ ਸਿੰਘ ਆਪ ਖ਼ੁਦ ਇਸ ਹੁਨਰ ਦੇ ਬੜੇ ਉੱਚੇ ਗੁਣਵਾਨ ਸਨ, ਇਸ ਲਈ ਉਹ ਆਪਣੇ ਹੋਣਹਾਰ ਸਪੁੱਤਰ ਦੇ ਇਹ ਕਰਤਬ ਦੇਖ-ਦੇਖ ਕੇ ਖ਼ੁਸ਼ੀ ਨਾਲ ਕਪੜਿਆਂ ਵਿਚ ਨਹੀਂ ਸਨ ਸਮਾਂਵਦੇ ਅਤੇ ਉਸ ਦੇ ਉਤਸ਼ਾਹ ਵਿਚ ਹੋਰ ਵਧੇਰੇ ਉਤੇਜਨਾ ਉਪਜਾਣ ਲਈ ਭਰੇ ਪਿੜਾਂ ਵਿਚ ਇਸ ਦੇ ਸੀਸ ਤੋਂ ਬੁੱਕਾਂ ਭਰ ਕੇ ਮਾਇਆ ਵਾਰਦੇ, ਜਿਸ ਦੇ ਕਾਰਨ ਸ਼ਾਹਜ਼ਾਦੇ ਦਾ ਮਨ ਜੰਗੀ ਕਰਤਬਾਂ ਵਿਚ ਸ਼ੇਰ ਜਿਹਾ ਨਿਡਰ ਹੋ ਗਿਆ, ਜੋ ਅੱਗੇ ਜਾ ਕੇ ਇਸ ਦੇ ਜੀਵਨ ਦੀ ਸਫ਼ਲਤਾ ਦਾ ਮੂਲ ਕਾਰਨ ਬਣਿਆ । ਇਸ ਤਰ੍ਹਾਂ ਕੰਵਲ ਸ਼ੇਰ ਸਿੰਘ ਦੇ ਜੀਵਨ ਦੇ ਬਾਰਾਂ ਵਰ੍ਹੇ ਬੀਤ ਗਏ ।

ਮਹਾਰਾਜਾ ਰਣਜੀਤ ਸਿੰਘ ਆਪਣੇ ਸਾਰੇ ਬੱਚਿਆਂ ਨੂੰ ਜਗੀਰਾਂ ਬਖ਼ਸ਼ਣ ਤੇ ਪਿਆਰਨ ਲਈ ਖ਼ਾਸ ਪ੍ਰਸਿੱਧਤਾ ਰੱਖਦੇ ਸਨ, ਪਰ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਸਫ਼ਲ ਬਾਲਪਣ ਦੇ ਕਾਰਨ ਇਸ ਨੂੰ ਸਭ ਤੋਂ ਵੱਧ ਨਿਵਾਜਦੇ ਅਤੇ ਸਨਮਾਨ ਦਿੰਦੇ ਹੁੰਦੇ ਸਨ। ਸਰਕਾਰ ਸਦਾ ਹੀ ਰਣਤੱਤਿਆਂ ਵਿਚ ਅਤੇ ਮੁਲਕੀ ਦੌਰਿਆਂ ਸਮੇਂ ਇਸ ਸ਼ਹਿਜ਼ਾਦੇ ਨੂੰ ਆਪਣੇ ਨਾਲ ਰੱਖਿਆ ਕਰਦੇ ਸਨ । ਇਹੀ ਕਾਰਨ ਸੀ ਕਿ ਵੱਡੇ ਮਹਾਰਾਜੇ ਦੇ ਸਾਰੇ ਗੁਣ ਸੁੱਤੇ ਹੀ ਉਸ ਵਿਚ ਪ੍ਰਵੇਸ਼ ਕਰ ਗਏ ।

-----------

1. *ਪੰਜਾਬ ਗਵਰਨਮੈਂਟ ਦੇ ਹਿਸਟੋਰੀਕਲ ਰੀਕਾਰਡ ਆਫ਼ਿਸ ਵਿਚ ਬਹੁਤ ਸਾਰੇ ਐਸੇ ਫ਼ੁਰਮਾਨ ਮੌਜੂਦ ਹਨ ਜਿਨ੍ਹਾਂ ਪਰ ਮਹਾਰਾਜਾ ਸ਼ੇਰ ਸਿੰਘ ਦੇ ਹੱਥ-ਅੱਖਰ ਅੰਗਰੇਜ਼ੀ ਵਿਚ ਲਿਖੇ ਹੋਏ ਹਨ। ਸੀਤਾ ਰਾਮ, ਮਹਾਰਾਜਾ ਰਣਜੀਤ ਸਿੰਘ, ਸਫ਼ਾ 327*

# ਕੰਵਰ ਸ਼ੇਰ ਸਿੰਘ ਦੀ ਪਹਿਲੀ ਪ੍ਰੀਖਿਆ

ਹਜ਼ਾਰੇ ਦੇ ਮੁਸਲਮ ਵਸਨੀਕ ਅਥਰੇ ਸੁਭਾਓ ਲਈ ਸਦੀਆਂ ਤੋਂ ਪ੍ਰਸਿੱਧ ਮੰਨੇ ਜਾਂਦੇ ਸਨ। ਛਤ੍ਰਪਤੀ ਮਹਾਰਾਜਾ ਸ਼ੰਕਰ ਵਰਮਨ ਕਸ਼ਮੀਰ ਦਾ ਬੜਾ ਬੀਰ ਤੇ ਸਫ਼ਲ ਹੁਕਮਰਾਨ ਹੋ ਬੀਤਿਆ ਹੈ ।ਇਸ ਨੇ ਆਪਣੇ ਰਾਜ ਸਮੇਂ ਦੂਰ-ਦੂਰ ਦੇ ਇਲਾਕੇ ਵਿਜਯ ਕਰਕੇ ਕਸ਼ਮੀਰ ਦੇ ਰਾਜ ਵਿਚ ਸਮਿਲਤ ਕਰ ਲਏ ਸਨ । ਸੰਨ 902 ਈ: ਵਿਚ ਆਪਣੀਆਂ ਬਹੁਤ ਬੜੀਆਂ ਫ਼ਤਹਿਯਾਬੀਆਂ ਦੇ ਉਪਰੰਤ ਜਦ ਉਹ ਆਪਣੀ ਰਾਜਧਾਨੀ ਸ੍ਰੀ ਨਗਰ ਕਸ਼ਮੀਰ ਵੱਲ ਪਰਤ ਰਿਹਾ ਸੀ ਤਾਂ ਉਹਨੂੰ ਹਜ਼ਾਰੇ ਵਿਚੋਂ ਗੁਜ਼ਰਨਾ ਪਿਆ । ਉਸ ਸਮੇਂ ਇਕ ਰਾਤ ਨੂੰ ਹਜ਼ਾਰੇ ਦਿਆਂ ਖਰੂਦੀਆਂ ਨੇ ਬੇਖ਼ਬਰੀ ਵਿਚ ਉਸ ਪਰ ਐਸਾ ਕਰੜਾ ਹੱਲਾ ਬੋਲ ਦਿੱਤਾ, ਜਿਸ ਨਾਲ ਕੇਵਲ ਉਸ ਦਾ ਬਹੁਤ ਸਾਰਾ ਧਨ, ਅਨਾਜ ਅਤੇ ਹੋਰ ਜੰਗੀ ਸਮਾਨ ਲੁੱਟ ਲਿਆ ਸਗੋਂ ਬਹਾਦਰ ਸ਼ੰਕਰ ਵਰਮਨ ਨੂੰ ਵੀ ਉਥੇ ਨਾਲ ਹੀ ਮਾਰ ਮੁਕਾਇਆ[1] ।

ਇਸੇ ਤਰ੍ਹਾਂ ਸੰਨ 1623 ਈ: ਵਿਚ ਜਦ ਜਹਾਂਗੀਰ ਬਾਦਸ਼ਾਹ ਹਜ਼ਾਰੇ ਦੇ ਰਾਹ ਕਸ਼ਮੀਰ ਜਾ ਰਿਹਾ ਸੀ ਤਾਂ ਇਥੋਂ ਦੇ ਲੋਕਾਂ ਨੇ ਦਿਨ ਦੇ ਸਮੇਂ ਤਾਂ ਇਸ ਨੂੰ ਖਾਣੇ ਦਾ ਨਿਉਤਾ ਦਿੱਤਾ ਤੇ ਇਸ ਦੀ ਪ੍ਰਾਹੁਣਾਚਾਰੀ ਵਿਚ ਬੜੀ ਅਨਸਾਰਤਾ ਦੱਸੀ ਪਰ ਠੀਕ ਉਸੇ ਰਾਤ ਹੀ ਉਸ ਦੇ ਡੇਰੇ ਪਰ ਐਸਾ ਛਪੋਲ ਮਾਰਿਆ ਕਿ ਉਸ ਦਾ ਬਹੁਤ ਸਾਰਾ ਸਫ਼ਰੀ ਸਮਾਨ ਲੁੱਟ ਲਿਆ[2] ।

ਹਜ਼ਾਰੇ ਦਾ ਇਤਿਹਾਸ ਵਾਚਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਬੀਤੇ ਕਈ ਸੌ ਸਾਲਾਂ ਤੋਂ ਇਹ ਕਦੇ ਕਿਸੇ ਦੇ ਪੂਰੇ ਅਨਸਾਰੀ ਨਹੀਂ ਹੋਏ ਅਤੇ ਨਾ ਹੀ ਇਨ੍ਹਾਂ ਕਦੇ ਕਿਸੇ ਨੂੰ ਸੌਖੇ ਹੱਥ ਹਾਲਾ ਦਿੱਤਾ ਹੈ ।

ਬੀਰ ਖ਼ਾਲਸਾ ਫ਼ੌਜ ਨੇ ਜਦੋਂ 13 ਜੁਲਾਈ 1813 ਈ: ਨੂੰ ਹਜ਼ਰੋ ਛਛ ਦੇ ਖੁੱਲ੍ਹੇ ਮੈਦਾਨ ਵਿਚ ਅਫ਼ਗਾਨਾਂ ਨਾਲ ਹੱਥੋ-ਹੱਥ ਲੜਾਈ ਲੜ ਕੇ ਪਹਿਲੀ ਵਾਰ ਉਨ੍ਹਾਂ ਪਰ ਸਫ਼ਲ ਫ਼ਤਹਿ ਪਾਈ ਤਾਂ ਮਹਾਰਾਜਾ ਸਾਹਿਬ ਨੇ ਇਸ ਕਰੜੇ ਇਲਾਕੇ ਦੇ ਪ੍ਰਬੰਧ ਲਈ ਪਹਿਲਾ ਗਵਰਨਰ ਵਰਯਾਮ ਸਰਦਾਰ ਹੁਕਮਾ ਸਿੰਘ ਚਿਮਨੀ ਨੂੰ ਨੀਯਤ ਕੀਤਾ । ਇਸ ਨਿਡਰ ਸਰਦਾਰ ਨੇ ਚੁਣ-ਚੁਣ ਕੇ ਇਨ੍ਹਾਂ ਜਰਵਾਣਿਆਂ ਨੂੰ ਪੰਜਾਬ ਦੀ ਪਵਿੱਤਰ ਧਰਤੀ ਤੋਂ ਕੱਢ ਕੇ ਮੁਕਾ ਦਿੱਤਾ ।

ਚਿਮਨੀ ਸਰਦਾਰ ਨੇ ਆਪਣਾ ਨਿਵਾਸ ਅਟਕ ਦੇ ਪ੍ਰਸਿੱਧ ਇਤਿਹਾਸਿਕ ਕਿਲ੍ਹੇ ਵਿਚ ਰੱਖਿਆ ਜਿਥੋਂ ਉਹ ਨਾ ਕੇਵਲ ਉਤਰੀ ਪੰਜਾਬ ਤੇ ਛਛ ਦੇ ਇਲਾਕੇ ਪਰ ਹੀ ਹਕੂਮਤ ਕਰਦਾ ਸੀ ਸਗੋਂ ਨਾਲ ਲਾਗਵੇਂ ਹਜ਼ਾਰੇ ਦੇ ਆਪ-ਹੁਦਰੇ ਪਰਗਨੇ ਨੂੰ ਵੀ ਆਪਣੀ ਬੀਰਤਾ

---

1. *ਕਲਹਿਣ, ਰਚਿਤ ਰਾਜ ਤ੍ਰੰਗਣੀ, ਪੰਨਾ 314*
2. *ਤੋਜ਼ਕੇ ਜਹਾਂਗੀਰੀ*

ਤੇ ਰਾਜਸੀ ਪ੍ਰਭਾਵ ਹੇਠ ਰੱਖ ਕੇ ਉਨ੍ਹਾਂ ਨੂੰ ਸਮੇਂ-ਸਮੇਂ ਖ਼ਾਲਸੇ ਦੀ ਸਿਰੀ ਸਾਹਿਬ ਦੇ ਚਮਤਕਾਰ ਦੱਸਦਾ ਰਹਿੰਦਾ ਸੀ । ਇਥੇ ਆਪ ਨੇ ਮਰਯਾਦਾ ਇਹ ਰੱਖੀ ਸੀ ਕਿ ਜਦ ਹਜ਼ਾਰੇ ਵਿਚ ਫ਼ਸਲਾਂ ਤਿਆਰ ਹੁੰਦੀਆਂ ਤਾਂ ਆਪ ਛਿਮਾਹੀ ਦੌਰੇ ਪਰ ਜਾਂਦੇ ਅਤੇ ਆਪਣੇ ਦਬਦਬੇ ਦੇ ਪ੍ਰਭਾਵ ਨਾਲ ਯੋਗ ਰਕਮ ਮਾਲੀਏ ਦੀ ਉਨ੍ਹਾਂ ਤੋਂ ਪ੍ਰਾਪਤ ਕਰਕੇ ਮੁੜ ਅਟਕ ਪਰਤ ਆਂਵਦੇ । ਇਹ ਸਿਲਸਿਲਾ ਸੰਨ 1818 ਈ: ਤੱਕ ਚਾਲੂ ਰਿਹਾ । ਇਸ ਸਾਲ ਹਜ਼ਾਰੇ ਵਲੋਂ ਖ਼ਬਰਾਂ ਪੁੱਜੀਆਂ ਕਿ ਕੁਝ ਮੌਲਵੀ ਲਗਪਗ ਸਾਰੇ ਇਲਾਕੇ ਵਿਚ ਖ਼ਾਲਸੇ ਵਿਰੁੱਧ ਬੜੀ ਘ੍ਰਿਣਾ ਖਿਲਾਰ ਰਹੇ ਹਨ ਜਿਸ ਦੇ ਕਾਰਨ ਇਥੋਂ ਦੇ ਵਸਨੀਕ ਜਹਾਦ ਦੀਆਂ ਤਿਆਰੀਆਂ ਕਰ ਰਹੇ ਹਨ ।ਇਨ੍ਹਾਂ ਨੂੰ ਖਰੂਦ ਖੜ੍ਹਾ ਕਰਨ ਤੋਂ ਪਹਿਲਾਂ ਹੀ ਕੁਚਲ ਦੇਣ ਦੀ ਭਾਵਨਾ ਨਾਲ ਮਹਾਰਾਜਾ ਸਾਹਿਬ ਵਲੋਂ ਪੁੱਜੇ ਫ਼ੁਰਮਾਨ ਨੂੰ ਆਪ ਨੇ ਰਾਵਲਪਿੰਡੀ ਦੇ ਨਾਇਬ ਗਵਰਨਰ ਸ: ਮੱਖਣ ਸਿੰਘ ਨੂੰ ਘੱਲ ਦਿੱਤਾ ਕਿ ਆਪ ਆਪਣੀ ਫ਼ੌਜ ਨਾਲ ਹਜ਼ਾਰੇ ਦੀ ਸੁਧਾਈ ਲਈ ਪਹੁੰਚ ਜਾਵੋ ਅਤੇ ਜੇ ਆਪ ਨੇ ਹੋਰ ਸਹਾਇਤਾ ਦੀ ਲੋੜ ਸਮਝੀ ਤਾਂ ਸਾਨੂੰ ਲਿਖ ਘੱਲਣਾ ਅਸੀਂ ਆਪ ਹੀ ਪਹੁੰਚ ਕੇ ਸਭ ਤਰ੍ਹਾਂ ਦੀ ਮੱਦਦ ਕਰ ਦਿਆਂਗੇ ।

ਉਪਰੋਕਤ ਵਿਚਾਰ ਅਨੁਸਾਰ ਸਰਦੀਆਂ ਦੇ ਆਰੰਭ ਹੁੰਦਿਆਂ ਹੀ ਸਰਦਾਰ ਮੱਖਣ ਸਿੰਘ ਸਣੇ ਪਿੰਡੀ ਦੀ ਖ਼ਾਲਸਾ ਫ਼ੌਜ ਦੇ ਹਜ਼ਾਰੇ ਪਰ ਚੜ੍ਹ ਆਇਆ ਅਤੇ ਬਿਨਾਂ ਕਿਸੇ ਲੰਬੀ ਲੜਾਈ ਦੇ ਹਾਲਾ ਉਗਰਾਹ ਕੇ ਮੁੜ ਪਿੰਡੀ ਪਰਤ ਗਿਆ ।

ਅਗਲੇ ਸਾਲ ਸੰਨ 1819 ਵਿਚ ਜਦ ਮੁੜ ਸਰਦਾਰ ਮੱਖਣ ਸਿੰਘ ਹਜ਼ਾਰੇ ਦੇ ਦੌਰੇ ਪਰ ਆਇਆ ਤਾਂ ਹਜ਼ਾਰੇ ਦੇ ਖਰੂਦੀਆਂ ਇਕ ਰਾਤ ਦੇ ਹਨ੍ਹੇਰੇ ਵਿਚ ਸਰਦਾਰ ਜੀ ਦੇ ਡੇਰੇ ਪਰ ਐਸਾ ਛਪੋਲ ਮਾਰਿਆ ਜਿਸ ਵਿਚ ਡੇਰੇ ਦੇ ਕਈ ਜਵਾਨ ਆਪਾ ਵਾਰ ਗਏ, ਜਿਨ੍ਹਾਂ ਵਿਚੋਂ ਸਰਦਾਰ ਮੱਖਣ ਸਿੰਘ ਦਾ ਨਾਮ ਖ਼ਾਸ ਮਹੱਤਤਾ ਰੱਖਦਾ ਹੈ । ਇਸ ਦੁਰਘਟਨਾ ਦੀ ਰਿਪੋਰਟ ਜਦ ਸ਼ੇਰਿ ਪੰਜਾਬ ਨੇ ਸੁਣੀ ਤਾਂ ਸਰਕਾਰ ਨੂੰ ਬੜਾ ਦੁੱਖ ਹੋਇਆ, ਕਿਉਂਕਿ ਸਰਦਾਰ ਜੀ ਮਹਾਰਾਜਾ ਸਾਹਿਬ ਦੇ ਪ੍ਰਸਿੱਧ ਨਾਮੀ ਸਰਦਾਰਾਂ ਵਿਚੋਂ ਸਨ ਅਤੇ ਮਹਾਰਾਜਾ ਉਸ ਨੂੰ ਪਿਆਰਦੇ ਹੁੰਦੇ ਸਨ । ਇਸ ਲਈ ਮਹਾਰਾਜਾ ਸਾਹਿਬ ਨੇ ਸਰਦਾਰ ਮੱਖਣ ਸਿੰਘ ਦੀ ਹੱਤਿਆ ਦੇ ਦੋਸ਼ੀਆਂ ਨੂੰ ਪੂਰੀ-ਪੂਰੀ ਸਿੱਖਿਆ ਦੇਣ ਅਤੇ ਉਥੇ ਪੂਰਨ ਸ਼ਾਂਤੀ ਸਥਾਪਤ ਕਰਨ ਲਈ ਇਕ ਸ਼ਕਤੀਮਾਨ ਫ਼ੌਜ ਦੀ ਤਿਆਰੀ ਦਾ ਹੁਕਮ ਦੇ ਦਿੱਤਾ । ਜਦ ਯੋਗ ਸਮੇਂ ਤੱਕ ਚੜ੍ਹਾਈ ਦੇ ਸਾਰੇ ਪ੍ਰਬੰਧ ਠੀਕ ਹੋ ਗਏ ਤਾਂ ਮਾਹਾਰਾਜਾ ਸਾਹਿਬ ਨੇ ਇਕ ਦਿਨ ਇਸ ਮੁਹਿੰਮ ਦੇ ਹਰ ਇਕ ਵਿਭਾਗ ਦੀ ਆਪ ਦੇਖਭਾਲ ਕੀਤੀ । ਇਸ ਵਿਚ ਜੋ ਕੁਝ ਸਰਕਾਰ ਨੂੰ ਘੱਟ ਦਿਸਿਆ, ਉਸ ਨੂੰ ਪੂਰਾ ਕਰਨ ਦਾ ਹੁਕਮ ਦਿੱਤਾ, ਜਿਸ ਦੀ ਪਾਲਣਾ ਤੁਰੰਤ ਕੀਤੀ ਗਈ ।

ਹੁਣ ਇਕ ਵੱਡੇ ਫ਼ੌਜੀ ਇਕੱਠ ਵਿਚ ਮਹਾਰਾਜਾ ਸਾਹਿਬ ਨੇ ਕੁਝ ਪੁਰਾਣੇ ਸਰਦਾਰਾਂ ਦੀ ਦ੍ਰਿਸ਼ਟੀ ਹੇਠ ਇਸ ਮੁਹਿੰਮ ਦੀ ਸੌਂਪਣੀ ਆਪਣੇ ਨੌਜਵਾਨ ਵੀਰ ਸਪੁੱਤਰ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਹੱਥ ਸੌਂਪੀ ।

ਰਵਾਨਗੀ ਤੋਂ ਪਹਿਲਾਂ ਮਹਾਰਾਜਾ ਸਾਹਿਬ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਇਸ ਮੁਹਿੰਮ ਦੇ ਜੁਆਨਾਂ ਨੂੰ ਸੰਬੋਧਨ ਕਰਦੇ ਹੋਏ ਆਖਿਆ ਕਿ ਬਹਾਦਰ ਸਰਦਾਰ ਮੱਖਣ ਸਿੰਘ ਸਾਨੂੰ ਅਤਿ ਪਿਆਰਾ ਸੀ ਅਤੇ ਅਸੀਂ ਚਾਹੁੰਦੇ ਹਾਂ ਕਿ ਹਜ਼ਾਰੇ ਦੇ ਬਾਗੀਆਂ ਨੂੰ ਐਸੀ ਸਿੱਖਿਆ ਦੇਵੋ ਕਿ ਅੱਗੇ ਨੂੰ ਖ਼ਾਲਸੇ ਵੱਲ ਕੋਈ ਵਿੰਗੀ ਨਜ਼ਰ ਨਾਲ ਵੇਖਣ ਦਾ ਹੀਆ ਹੀ ਨਾ ਕਰ ਸਕੇ । ਸਾਡੀਆਂ ਦਿਲੀ ਸ਼ੁਭ ਇਛਾਵਾਂ ਅਤੇ ਅਸੀਸਾਂ ਆਪ ਸਰਬੱਤ ਦੇ ਨਾਲ ਨਾਲ ਹਨ ।

ਇਨ੍ਹਾਂ ਥੋੜ੍ਹੇ ਜਿਹੇ ਸ਼ਬਦਾਂ ਦਾ ਸੁਣਨ ਵਾਲਿਆਂ ਪਰ ਐਸਾ ਜਾਦੂ ਭਰਿਆ ਅਸਰ ਹੋਇਆ ਕਿ ਸਭ ਦੇ ਚਿਹਰੇ ਲਾਲੋ-ਲਾਲ ਹੋ ਗਏ । ਇਸੇ ਜੋਸ਼ ਦੀ ਲਹਿਰ ਵਿਚ ਕੂਚ ਦੇ ਦਮਾਮੇ ਪਰ ਚੋਟ ਲੱਗੀ ਅਤੇ ਹੁਣ ਆਕਾਸ਼ ਜੈਕਾਰਿਆਂ ਦੀ ਧੁੰਨ ਨਾਲ ਗੂੰਜ ਉਠਿਆ ਅਤੇ ਹੜ੍ਹ ਦੀ ਕਾਂਗ ਵਤ ਇਹ ਵਗ ਤੁਰੇ । ਇਸ ਤਰ੍ਹਾਂ ਲੰਮੀਆਂ ਮੰਜ਼ਲਾਂ ਮਾਰ ਕੇ ਅੱਠਾਂ ਦਿਨਾਂ ਦੀ ਥਾਏਂ ਛੇਵੇਂ ਦਿਨ ਇਹ ਫ਼ੌਜ ਸ੍ਰੀ ਪੰਜਾ ਸਾਹਿਬ ਪਹੁੰਚ ਗਈ । ਇਥੇ ਇਕ ਦਿਨ ਗੁਰਦੁਆਰੇ ਦੇ ਦਰਸ਼ਨ ਅਤੇ ਆਰਾਮ ਕਰਨ ਲਈ ਇਕ ਮੁਕਾਮ ਕੀਤਾ ਗਿਆ । ਅਗਲੇ ਦਿਨ ਖ਼ਾਲਸਾ ਫ਼ੌਜ ਹਜ਼ਾਰੇ ਦੀ ਹੱਦ ਵਿਚ ਦਾਖ਼ਲ ਹੋ ਗਈ ।

ਪ੍ਰਤੀਤ ਹੁੰਦਾ ਹੈ ਕਿ ਜਦ ਖ਼ਾਲਸਾ ਫ਼ੌਜ ਹਜ਼ਾਰੇ ਵੱਲ ਮਾਰੋ-ਮਾਰ ਵਧਦੀ ਚਲੀ ਜਾ ਰਹੀ ਸੀ ਤਾਂ ਹਜ਼ਾਰੇ ਦੇ ਮੁਖੀ ਆਪਣੀ ਸਾਰੀ ਸ਼ਕਤੀ ਨਾਲ ਖ਼ਾਲਸੇ ਦੇ ਟਾਕਰੇ ਲਈ ਸਭ ਤਰ੍ਹਾਂ ਤਿਆਰ ਹੋ ਗਏ ਅਤੇ ਜੋਸ਼ੀਲੇ ਗ਼ਾਜ਼ੀਆਂ ਨੇ ਖ਼ਾਲਸੇ ਦੇ ਰਾਹ ਨੂੰ ਰੋਕ ਲਿਆ ਪਰ ਇਨ੍ਹਾਂ ਦਾ ਇਹ ਯਤਨ ਇੰਝ ਨਿਸਫਲ ਸਾਬਤ ਹੋਇਆ ਜਿਵੇਂ ਅਥਾਹ ਦਰਿਆ ਦੀ ਲਹਿਰ ਕਖ-ਕਾਨ ਅੱਗੇ ਧਰ ਲੈਂਦੀ ਹੈ । ਖ਼ਾਲਸਾ ਫ਼ੌਜ ਅਤੇ ਹਜ਼ਾਰਵੀ ਲਸ਼ਕਰ ਦਾ ਪਹਿਲਾ ਟਾਕਰਾ ਗੱਖੜਾਂ ਦੇ ਇਲਾਕੇ ਵਿਚ ਖਾਨਪੁਰ ਦੇ ਲਾਗੇ ਹੋਇਆ ਜਿਸ ਵਿਚ ਗੱਖੜਾਂ, ਤਰੀਨਾਂ, ਮਸ਼ਵਾਨੀਆਂ ਅਤੇ ਸੁਵਾਂਤੀਆਂ ਨੇ ਆਪਣੀ ਸਮਿਲਤ ਸ਼ਕਤੀ ਨਾਲ ਖ਼ਾਲਸੇ ਨੂੰ ਠੱਲ੍ਹ ਪਾਣਾ ਚਾਹਿਆ ਪਰ ਖ਼ਾਲਸਾ ਇਸ ਸਮੇਂ ਗ਼ਜ਼ਬ ਦੇ ਜੋਸ਼ ਵਿਚ ਆਪੇ ਤੋਂ ਬਾਹਰ ਹੋ ਰਿਹਾ ਸੀ, ਜੋ ਵੀ ਸਾਹਮਣੇ ਆਇਆ ਉਸ ਨੂੰ ਮਿੱਧ ਕੇ ਰੱਖ ਦਿੱਤਾ । ਹਜ਼ਾਰੇ ਦੇ ਜਹਾਦੀਆਂ ਆਪਣੀ ਵਿਤੋਂ ਵੱਧ ਕੇ ਬਹਾਦਰੀ ਦਾ ਸਬੂਤ ਦਿੱਤਾ ਪਰ ਖ਼ਾਲਸੇ ਨੂੰ ਠੱਲ੍ਹਣਾ ਇਨ੍ਹਾਂ ਦੇ ਵਸ ਦਾ ਰੋਗ ਨਹੀਂ ਸੀ । ਅੱਜ ਨੌਜਵਾਨ ਸ਼ੇਰ ਸਿੰਘ ਨੇ ਆਪਣੀ ਜਵਾਨੀ ਤੋਂ ਹੱਥ ਧੋ ਕੇ ਖ਼ਾਲਸਾ ਫ਼ੌਜ ਦੀ ਐਸੀ ਨਿਰਭੈਰਤਾ ਨਾਲ ਅਗਵਾਈ ਕੀਤੀ ਜਿਸ ਨੂੰ ਦੇਖ ਪੁਰਾਣੇ ਹੰਢੇ ਹੋਏ ਸੂਰਬੀਰ ਸਰਦਾਰ ਵੀ ਚਕ੍ਰਤ ਰਹਿ ਗਏ । ਹੁਣ ਅਜੇ ਦੁਪਹਿਰ ਦਾ ਸੂਰਜ ਸਿਖਰੋਂ ਢਲਿਆ ਹੀ ਸੀ ਕਿ ਜਹਾਦੀਆਂ ਦੇ ਮਨ ਵੀ ਇਸ ਦੇ ਨਾਲ ਹੀ ਢਲ ਗਏ ਤੇ ਉਪਰੋਂ ਜਦ ਕੁਝ ਹੋਰ ਸੱਜਰ-ਸ਼ਾਹ ਫ਼ੌਜ ਨਾਲ ਸ਼ਹਿਜ਼ਾਦੇ ਨੇ ਗ਼ਾਜ਼ੀਆਂ ਪਰ ਹੱਲਾ ਕੀਤਾ ਤਾਂ ਇਸ ਦੇ ਨਾਲ ਵੈਰੀਆਂ ਦੀ ਰਹਿੰਦੀ ਖੂੰਹਦੀ ਆਸ ਦਾ ਲੱਕ ਵੀ ਟੁੱਟ ਗਿਆ ਅਤੇ ਇਥੇ ਗ਼ਾਜ਼ੀ ਮੈਦਾਨ ਜੰਗ ਖ਼ਾਲਸੇ ਦੀ ਭੇਟਾ ਕਰਕੇ ਸਿੱਧੇ ਪਹਾੜਾਂ ਦੇ ਰਾਹ ਪੈ ਗਏ, ਪਰ ਇਹ ਹੁਣ ਉਨ੍ਹਾਂ ਦੀ ਸ਼ਕਤੀ ਤੋਂ ਬਾਹਰ ਸੀ ਕਿ ਖ਼ਾਲਸੇ ਦੀ ਤਲਵਾਰ ਤੋਂ ਬੱਚ ਕੇ ਨਿਕਲ ਜਾਂਦੇ । ਅਣਗਿਣਤ ਰਣ-ਭੂਮੀ ਦੀ ਭੇਂਟ ਚੜ੍ਹ ਗਏ ਅਤੇ ਬਹੁਤ ਸਾਰਿਆਂ ਨੂੰ ਖ਼ਾਲਸੇ ਨੇ ਕੈਦੀ ਬਣਾ ਲਿਆ । ਹਾਂ, ਕੁਝ ਐਸੇ ਭਾਗਾਂ ਦੇ ਧਨੀ ਵੀ ਨਿਕਲ ਆਏ ਸਨ ਜਿਹੜੇ ਆਪਣੇ ਤਿੱਖੇ ਪੈਰਾਂ ਦੀ ਬਰਕਤ ਨਾਲ ਆਪਣਾ ਹੱਡ ਚੰਮ ਬਚਾ ਕੇ ਸਿੱਧੇ ਘਰੀਂ ਜਾ ਵੜੇ ।

ਸ਼ੇਰਿ ਪੰਜਾਬ ਮਾਹਾਰਾਜਾ ਰਣਜੀਤ ਸਿੰਘ ਨੇ ਇਸ ਫ਼ੌਜ ਦੀ ਵਿਦਾਇਗੀ ਸਮੇਂ ਹਜ਼ਾਰੇ ਦੇ ਬਾਗ਼ੀਆਂ ਨੂੰ ਜਿਹੋ ਜਿਹੀ ਸਿੱਖਿਆ ਦੇਣ ਦੀ ਇੱਛਾ ਪ੍ਰਗਟ ਕੀਤੀ ਸੀ, ਅੱਜ ਸ਼ਹਿਜ਼ਾਦਾ ਸਾਹਿਬ ਅਤੇ ਖ਼ਾਲਸਾ ਫ਼ੌਜ ਨੇ ਸਭ ਕੁਝ ਠੀਕ ਉਸੇ ਮੰਗ ਦੀ ਰੌਸ਼ਨੀ ਵਿਚ ਕੀਤਾ ।

ਹਜ਼ਾਰੇ ਦੇ ਪਠਾਣਾਂ ਦੇ ਸੁਭਾਅ ਬੜੇ ਅਸਚਰਜ ਹੁੰਦੇ ਹਨ, ਜਦੋਂ ਇਹ ਜੋਸ਼ ਵਿਚ ਆ ਕੇ ਆਕੜਦੇ ਹਨ ਤਾਂ ਇਨ੍ਹਾਂ ਜਿਹਾ ਆਕੜਖ਼ਾਨ ਵੀ ਹੋਰਥੇ ਘੱਟ ਮਿਲਦੇ ਹਨ, ਪਰ ਇਨ੍ਹਾਂ ਦਾ ਇਹ ਜੋਸ਼ ਜਦ ਛੇਤੀ ਹੀ ਪਾਣੀ ਦੀ ਝੱਗ ਵਾਂਗ ਬੈਠ ਜਾਂਦਾ ਹੈ ਤਾਂ ਇਨ੍ਹਾਂ ਵਰਗਾ ਲਿਫਣ ਤੇ ਝੁਕਣ ਵਾਲਾ ਵੀ ਦੂਜਾ ਕੋਈ ਨਹੀਂ ਹੋਣਾ ।

ਅਗਲੇ ਦਿਨ ਖ਼ਾਲਸਾ ਫ਼ੌਜ ਦੇ ਆਗੂ ਹਜ਼ਾਰੇ ਦੇ ਬਾਕੀ ਰਹਿੰਦੇ ਇਲਾਕੇ ਦੀ ਸੁਧਾਈ ਦੀਆਂ ਵਿਉਂਤਾਂ ਸੋਚ ਰਹੇ ਸਨ ਕਿ ਇਕਾ-ਇਕ ਸਾਹਮਣੇ ਪਾਸੇ ਤੋਂ ਵਾ-ਵਿਰੋਲੇ ਜਿਹੇ ਉੱਠਦੇ ਦਿਸੇ। ਜਦ ਗਹੁ ਨਾਲ ਨੀਝ ਲਾ ਕੇ ਡਿੱਠਾ ਤਾਂ ਇਨ੍ਹਾਂ ਵਾ-ਵਰੋਲਿਆਂ ਵਿਚੋਂ ਸਵਾਰ ਇਧਰ ਆਉਂਦੇ ਦਿਸੇ। ਖ਼ਾਲਸੇ ਦੇ ਤੋਪਚੀਆਂ ਝਟਾ-ਪਟ ਆਪਣੀਆਂ ਤੋਪਾਂ ਦੇ ਮੂੰਹ ਉਨ੍ਹਾਂ ਵੱਲ ਸਿਧੇ ਕਰ ਦਿੱਤੇ। ਇਨ੍ਹਾਂ ਨੂੰ ਦਾਗਣ ਦਾ ਹੁਕਮ ਅਜੇ ਸ਼ਹਿਜ਼ਾਦੇ ਦੇ ਮੂੰਹ ਵਿਚ ਹੀ ਸੀ ਕਿ ਸਵਾਰਾਂ ਦੇ ਅੱਗੇ ਅੱਗੇ ਇਕ ਸਵਾਰ ਦੇ ਹੱਥ ਵਿਚ ਚਿੱਟਾ ਝੰਡਾ ਡਿੱਠਾ ਜਿਸ ਦੇ ਅਰਥ ਇਹ ਸਨ ਕਿ ਇਹ ਲੜਨ ਲਈ ਨਹੀਂ ਸਗੋਂ ਅਨਸਾਰੀ ਹੋਣ ਲਈ ਆ ਰਹੇ ਹਨ, ਸੋ ਥੋੜ੍ਹੇ ਸਮੇਂ ਵਿਚ ਹੀ ਉਹ ਮਲਕ ਤੇ ਖ਼ਾਨ ਖ਼ਾਲਸੇ ਦੇ ਡੇਰੇ ਦੇ ਲਾਗੇ ਪਹੁੰਚ ਗਏ ਅਤੇ ਘੋੜਿਆਂ ਤੋਂ ਉੱਤਰ ਕੇ ਅਤਿ ਨਿਮਰਤਾ ਨਾਲ ਇਨ੍ਹਾਂ ਸ਼ਹਿਜ਼ਾਦਾ ਸਾਹਿਬ ਦੇ ਪੈਰਾਂ ਵਿਚ ਆਪਣੇ ਹਥਿਆਰ ਰੱਖ ਦਿੱਤੇ ਅਤੇ ਉਨ੍ਹਾਂ ਤੋਂ ਸੁਲ੍ਹਾ ਦੀਆਂ ਸ਼ਰਤਾਂ ਦੀ ਮੰਗ ਕੀਤੀ। ਸ਼ਹਿਜ਼ਾਦਾ ਸਾਹਿਬ ਨੇ ਇਨ੍ਹਾਂ ਘਾਬਰੇ ਤੇ ਭੈਭੀਤ ਹੋਏ ਮੁਖੀਆਂ ਨੂੰ ਆਪਣੇ ਸਾਹਮਣੇ ਬਿਠਾ ਲਿਆ ਅਤੇ ਆਪਣੇ ਮੁਖੀ ਸਰਦਾਰਾਂ ਨੂੰ ਬੁਲਵਾ ਕੇ ਇਨ੍ਹਾਂ ਨੂੰ ਆਪਣੀਆਂ ਸ਼ਰਤਾਂ ਦੱਸੀਆਂ ਜਿਨ੍ਹਾਂ ਨੂੰ ਇਨ੍ਹਾਂ ਬਿਨਾਂ ਕਿਸੇ ਕਾਂਟ ਛਾਂਟ ਦੇ ਪ੍ਰਵਾਨ ਕਰ ਲਿਆ। ਇਸ ਤਰ੍ਹਾਂ ਇਸ ਪਹਿਲੀ ਮੁਹਿੰਮ ਵਿਚ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਸੰਪੂਰਨ ਸਫ਼ਲਤਾ ਪ੍ਰਾਪਤ ਹੋਈ।

ਇਸ ਮਹਾਨ ਜ਼ਰੂਰੀ ਮੁਹਿੰਮ ਦੀ ਸਫ਼ਲਤਾ ਦੇ ਉਪਰੰਤ ਜਦ ਇਹ ਵਿਜਯੀ ਫ਼ੌਜ ਰਾਜਧਾਨੀ ਲਾਹੌਰ ਵੱਲ ਪਰਤੀ ਤਾਂ ਇਹ ਅਜੇ 4 ਕੋਹ ਦੀ ਵਾਟ ਪਰ ਪਹੁੰਚੇ ਸਨ ਕਿ ਇਥੇ ਕਈ ਰਜਮੰਟਾਂ ਨੇ ਸਣੇ ਆਪੋ-ਆਪਣੇ ਬੈਂਡਾਂ (ਵਾਜਿਆਂ) ਅਤੇ ਤੋਪਖ਼ਾਨਿਆਂ ਦੇ ਇਨ੍ਹਾਂ ਦੀ ਅਗਵਾਈ ਕੀਤੀ ਤੇ ਸਲਾਮੀ ਦਿੱਤੀ।

ਇਸ ਸਮੇਂ ਸ਼ਹਿਜ਼ਾਦਾ ਜਦ ਆਪਣੇ ਪਿਆਰੇ ਪਿਤਾ ਨੂੰ ਮਿਲਿਆ ਤਾਂ ਮਹਾਰਾਜਾ ਸਾਹਿਬ ਨੇ ਉਸ ਵਕਤ ਉਸ ਨੂੰ ਘੁੱਟ ਕੇ ਆਪਣੀ ਹਿੱਕ ਨਾਲ ਲਾ ਲਿਆ ਅਤੇ ਕਈ ਵਾਰੀ ਉਸ ਦਾ ਮੱਥਾ ਚੁੰਮਿਆ ਅਤੇ ਹਜ਼ਾਰਾਂ ਰੁਪਏ ਉਸ ਦੇ ਸਿਰ ਤੋਂ ਆਪਣੇ ਹੱਥਾਂ ਨਾਲ ਵਾਰੇ। ਇਸਦੇ ਨਾਲ ਸਰਦਾਰ ਸ਼ਾਮ ਸਿੰਘ ਦੇ ਮੂੰਹ ਤੋਂ ਜਦ ਸ਼ਹਿਜ਼ਾਦਾ ਸਾਹਿਬ ਦੀ ਨਿਰਭੈਤਾ, ਯੋਗਤਾ ਅਤੇ ਦ੍ਰਿੜ੍ਹਤਾ ਬਾਰੇ ਅੱਖੀਂ ਡਿੱਠੇ ਸਵਿਸਥਾਰ ਸੁਣੇ ਤਾਂ ਸ਼ੇਰਿ ਪੰਜਾਬ ਖ਼ੁਸ਼ੀ ਨਾਲ ਕਪੜਿਆਂ ਵਿਚ ਨਾ ਸਨ ਸਮਾਂਵਦੇ[1]। ਸਰਕਾਰ ਨੇ ਇਸ ਸਮੇਂ ਅਤਿ ਪ੍ਰਸੰਨ ਹੋ ਕੇ 15000 ਰੁਪਿਆ ਰੋਕ ਅਤੇ 15000 ਰੁਪਏ ਦੀ ਜਾਗੀਰ ਦੀਨਾ ਨਗਰ ਦੇ ਪਰਗਨੇ ਵਿਚ ਆਪਣੇ ਪਿਆਰੇ ਸੁਪੱਤਰ ਦਾ ਹੌਸਲਾ ਵਧਾਉਣ ਲਈ ਉਸ ਨੂੰ ਬਖ਼ਸ਼ੀ[2]।

----------

1. *ਲੈਪਲ ਗ੍ਰਿਫਨ, ਰਣਜੀਤ ਸਿੰਘ, ਸਫ਼ਾ 165।*
2. *ਆਜ਼ਬਰਨ, ਕੋਰਟ ਐਂਡ ਕੈਂਪ ਰਣਜੀਤ ਸਿੰਘ, ਸਫ਼ਾ 337, ਗ੍ਰਿਫਨ, ਰਣਜੀਤ ਸਿੰਘ, ਸਫ਼ਾ 166।*

# ਸ਼ਹਿਜ਼ਾਦਾ ਸ਼ੇਰ ਸਿੰਘ ਦਾ ਵਿਆਹ

ਸ਼ਹਿਜ਼ਾਦਾ ਸ਼ੇਰ ਸਿੰਘ ਦੀ ਆਯੂ ਹੁਣ 12 ਸਾਲ ਦੀ ਹੋ ਗਈ ਸੀ । ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਸਰਦਾਰਨੀ ਸਦਾ ਕੌਰ ਨੇ ਇੱਛਾ ਪ੍ਰਗਟ ਕੀਤੀ ਕਿ ਕੰਵਰ ਸ਼ੇਰ ਸਿੰਘ ਦਾ ਵਿਆਹ ਕਿਸੇ ਯੋਗ ਘਰਾਣੇ ਵਿਚ ਕੀਤਾ ਜਾਏ । ਪ੍ਰਤੀਤ ਹੁੰਦਾ ਹੈ ਕਿ ਮਹਾਰਾਜਾ ਸਾਹਿਬ ਆਪ ਵੀ ਆਪਣੇ ਬੀਰ ਸਪੁੱਤਰ ਦੇ ਖ਼ੁਸ਼ੀ ਦੇ ਸਮਾਗਮ ਦੇਖਣ ਦੇ ਚਾਹਵਾਨ ਸਨ । ਕਿਉਂਕਿ ਅਸੀਂ ਪੜ੍ਹਦੇ ਹਾਂ ਕਿ ਮਹਾਰਾਜਾ ਸਾਹਿਬ ਨੇ ਤੁਰੰਤ ਹੀ ਸਰਦਾਰਨੀ ਨੂੰ ਆਗਿਆ ਦੇ ਦਿੱਤੀ ਕਿ ਇਸ ਕਾਰਜ ਵੱਲ ਆਪ ਖ਼ੁਦ ਹੀ ਧਿਆਨ ਦੇਵੋ ਅਤੇ ਇਸ ਨੂੰ ਸੰਪੂਰਨਤਾ ਤੱਕ ਪਹੁੰਚਾਉ ।

ਸਰਦਾਰਨੀ ਸਦਾ ਕੌਰ ਨੇ ਯੋਗ ਵਿਚਾਰ ਦੇ ਉਪਰੰਤ ਸਰਦਾਰ ਮੋਹਰ ਸਿੰਘ ਨਕੱਈ ਮਿਸਲ ਦੇ ਰਈਸ ਦੇ ਘਰ ਬੀਬੀ 'ਦੇਸਾਂ' ਜੀ ਨਾਲ ਜੋ ਬੜੀ ਰੂਪਵਤੀ ਪ੍ਰਸਿੱਧ ਸੀ, ਸ਼ਹਿਜ਼ਾਦਾ ਸ਼ੇਰ ਸਿੰਘ ਦੀ ਮੰਗਣੀ ਬੜੀ ਸ਼ਾਹਾਨਾ ਧੂਮ-ਧਾਮ ਨਾਲ ਕੀਤੀ । ਮੰਗਣੀ ਨੂੰ ਅਜੇ ਬਹੁਤਾ ਸਮਾਂ ਨਾ ਸੀ ਬੀਤਿਆ ਕਿ 10 ਸਤੰਬਰ ਸੰਨ 1819 ਦਾ ਦਿਨ ਆਨੰਦ ਕਾਰਜ ਲਈ ਨੀਯਤ ਕੀਤਾ ਗਿਆ । ਚੂੰਕਿ ਮਹਾਰਾਜਾ ਸਾਹਿਬ ਇਸ ਸ਼ਾਹਜ਼ਾਦੇ ਨੂੰ ਅਤੀ ਪਿਆਰਦੇ ਹੁੰਦੇ ਸਨ ਇਸ ਲਈ ਇਸ ਦਾ ਵਿਆਹ ਵੀ ਸ਼ਾਨ ਨਾਲ ਕੀਤਾ । ਜਨੇਤ ਪਰ ਜਾਣ ਲਈ ਕਈ ਰਾਜੇ ਅਤੇ ਨਵਾਬ ਆਏ ਸਨ । ਖ਼ਾਲਸਾ ਫ਼ੌਜਾਂ ਦੇ ਵੱਡੇ ਅਫ਼ਸਰ ਅਤੇ ਮੁਲਕ ਦੇ ਉੱਚੇ ਅਹੁਦਿਆਂ ਦੇ ਕਰਮਚਾਰੀਆਂ ਦੀ ਗਿਣਤੀ ਹਜ਼ਾਰਾਂ ਤੱਕ ਪਹੁੰਚੀ ਹੋਈ ਸੀ ।

ਇਸ਼ ਦੇ ਉਪਰੰਤ ਇਹ ਅਦੁੱਤੀ ਸ਼ਾਨ ਵਾਲੀ ਜਨੇਤ ਸਰਦਾਰ ਮੋਹਰ ਸਿੰਘ ਦੇ ਘਰ ਜਾ ਢੁਕੀ । ਅੱਗੋਂ ਨਕੱਈ ਸਰਦਾਰਾਂ ਆਪਣੇ ਪਤਵੰਤੇ ਪ੍ਰਾਹੁਣਿਆਂ ਦੀ ਆਗਤ ਭਾਗਤ ਆਪਣੀ ਵਿਤੋਂ ਵੱਧ ਕੇ ਕੀਤੀ । ਵਿਸ਼ੇਸ਼ ਕਰਕੇ ਸਰਦਾਰ ਮੋਹਰ ਸਿੰਘ ਨੇ ਇਸ ਸਮੇਂ ਜੋ ਦਾਜ ਆਪਣੀ ਸਪੁੱਤਰੀ ਨੂੰ ਦਿੱਤਾ, ਉਹ ਇੰਨਾ ਵੱਧ ਚੜ੍ਹ ਕੇ ਸੀ ਕਿ ਦੇਖਣ ਵਾਲੇ ਅਸਚਰਜ ਹੋ ਗਏ । ਇਸ ਤਰ੍ਹਾਂ ਇਹ ਕਦੇ ਨਾ ਭੁੱਲਣ ਵਾਲਾ ਸਮਾਗਮ ਬੜੀ ਸਫ਼ਲਤਾ ਨਾਲ ਸੰਪੂਰਨ ਹੋਇਆ

----------

# ਲੈਲੀ ਤੇ ਕੰਵਰ ਸ਼ੇਰ ਸਿੰਘ

'ਲੈਲੀ' ਸਰਦਾਰ ਯਾਰ ਮੁਹੰਮਦ ਖ਼ਾਨ ਬਾਰਕਜ਼ਈ ਗਵਰਨਰ ਪਿਸ਼ਾਵਰ ਦੇ ਪ੍ਰਸਿੱਧ ਇਤਿਹਾਸਕ ਘੋੜੇ ਦਾ ਨਾਮ ਸੀ, ਜਿਹੜਾ ਉਸ ਸਮੇਂ ਸੁਹੱਪਣ, ਕੱਦ-ਕਾਠ ਅਤੇ ਚਪਲਤਾ ਲਈ ਸਾਰੇ ਦੇਸ਼ ਵਿਚ ਅਦੁੱਤੀ ਮੰਨਿਆ ਜਾਂਦਾ ਸੀ। ਇਤਿਹਾਸ ਵਿਚ ਲਿਖਤ ਮਿਲਦੀ ਹੈ ਕਿ ਇਸ ਘੋੜੇ ਦੇ ਖ਼ਰੀਦਣ ਲਈ ਫ਼ਤਹ ਅਲੀ ਖ਼ਾਨ ਕਾਦਰ, ਸ਼ਾਹ ਈਰਾਨ ਨੇ ਯਾਰ ਮੁਹੰਮਦ ਖ਼ਾਨ ਨੂੰ ਪੰਜਾਹ ਹਜ਼ਾਰ ਰੁਪਿਆ ਦੇਣਾ ਕੀਤਾ ਸੀ ਪਰ ਬਾਰਕਜ਼ਈ ਸਰਦਾਰ ਨੇ ਇਹ ਨਾ ਸੀ ਪਰਵਾਨ ਕੀਤਾ[1] ।

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਚੰਗੇ ਘੋੜਿਆਂ ਦਾ ਬੜਾ ਸ਼ੌਕੀਨ ਸੀ। ਸਰਕਾਰ ਨੇ ਜਦ ਇਸ ਘੋੜੇ ਦੀ ਮਹਿਮਾ ਸੁਣੀ ਤਾਂ ਉਹ ਉਸ ਦਾ 'ਮਜਨੂੰ' ਬਣ ਗਿਆ ਅਰਥਾਤ ਉਸ ਦੀ ਪ੍ਰਾਪਤੀ ਲਈ ਆਪਣੇ ਬਾਜਗੁਜ਼ਾਰ (ਟਕੇ ਭਰਵੇਂ) ਗਵਰਨਰ ਯਾਰ ਮੁਹੰਮਦ ਖ਼ਾਨ ਨਾਲ ਲਿਖਾ ਪੜ੍ਹੀ ਕੀਤੀ ਪਰ ਬਾਰਕਜ਼ਈ ਸਰਦਾਰ ਸਦਾ ਟਾਲਮ ਟੋਲਾ ਹੀ ਕਰਦਾ ਰਿਹਾ। ਸ਼ੇਰਿ ਪੰਜਾਬ ਚਾਹੁੰਦਾ ਸੀ ਕਿ ਇਸ ਘੋੜੇ ਦੇ ਮਾਲਕ ਨੂੰ ਉਸ ਦੀ ਮੰਗ ਅਨੁਸਾਰ ਮੁੱਲ ਦੇ ਕੇ ਇਹ ਘੋੜਾ ਖ਼ਰੀਦ ਲਿਆ ਜਾਏ। ਇਕ ਤਾਂ ਇਹ ਕੰਮ ਸੀ, ਦੂਜਾ ਸੱਯਦ ਐਹਮਦ ਬਰੇਲਵੀ ਨੇ ਪਿਛਲੀ ਭਾਂਜ ਦੇ ਉਪਰੰਤ ਹੁਣ ਮੁੜ ਸਰਹੱਦੀ ਸੂਬੇ ਵਿਚ ਜੰਗ ਦਾ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ ਸੀ, ਇਸ ਨੂੰ ਦਬਾਣਾ ਅਤਿ ਜ਼ਰੂਰੀ ਸਮਝਿਆ।

ਇਨ੍ਹਾਂ ਦੋਹਾਂ ਕਾਰਜਾਂ ਦੀ ਸਫ਼ਲਤਾ ਲਈ ਸ਼ੇਰਿ ਪੰਜਾਬ ਨੇ ਆਪਣੇ ਬਹਾਦਰ ਸਪੁੱਤਰ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਹੀ ਯੋਗ ਸਮਝਿਆ ਅਤੇ ਇਹ ਦੋਵੇਂ ਕਾਰਜ ਉਸ ਨੂੰ ਸੌਂਪ ਕੇ ਹੁਕਮ ਦਿੱਤਾ ਕਿ ਲੋੜ ਅਨੁਸਾਰ ਫ਼ੌਜ ਆਪਣੇ ਨਾਲ ਲੈ ਕੇ ਸਰਹੱਦੀ ਸੂਬੇ ਵੱਲ ਕੂਚ ਕਰ ਦੇਣ।

ਸ਼ਹਿਜ਼ਾਦਾ ਸ਼ੇਰ ਸਿੰਘ ਨੇ ਪਿਤਾ ਤੋਂ ਥਾਪੜਾ ਲੈ ਕੇ 5 ਦਸੰਬਰ ਸੰਨ 1829 ਈ: ਨੂੰ ਸਰਹੱਦੀ ਸੂਬੇ ਵੱਲ ਚਾਲੇ ਪਾ ਦਿੱਤੇ ਅਤੇ ਦਸਵੇਂ ਦਿਨ ਪਿਸ਼ਾਵਰ ਪਹੁੰਚ ਗਏ।

ਯਾਰ ਮੁਹੰਮਦ ਖ਼ਾਨ ਗਵਰਨਰ ਪਿਸ਼ਾਵਰ ਨੇ ਸਣੇ ਆਪਣੇ ਪਤਵੰਤੇ ਸੰਬੰਧੀਆਂ ਤੇ ਕਰਮਚਾਰੀਆਂ ਦੇ ਸ਼ਹਿਰ ਤੋਂ ਕਈ ਕੋਹ ਬਾਹਰ ਆ ਕੇ ਸ਼ਹਿਜ਼ਾਦਾ ਸਾਹਿਬ ਦਾ ਸ਼ਾਹਾਨਾ ਸ਼ਾਨ ਨਾਲ ਸਵਾਗਤ ਕੀਤਾ। ਫਿਰ ਗੋਰਖ ਹਟੜੀ ਦੇ ਕਿਲ੍ਹੇ ਵਿਚ, ਜਿਸ ਨੂੰ ਕਈ ਤਰ੍ਹਾਂ ਨਾਲ ਸਜਾਇਆ ਗਿਆ ਸੀ, ਉਨ੍ਹਾਂ ਨੂੰ ਉਤਾਰਾ ਦਿੱਤਾ[2] ।

---

1. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 438*
2. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 438*

## ਲੈਲੀ ਮਰ ਗਿਆ

ਦੋ ਕੁ ਦਿਨ ਆਰਾਮ ਕਰਨ ਦੇ ਉਪਰੰਤ ਸ਼ਹਿਜ਼ਾਦੇ ਨੇ ਯਾਰ ਮੁਹੰਮਦ ਖ਼ਾਨ ਦੇ ਸਾਹਮਣੇ ਲੈਲੀ ਬਾਰੇ ਮਹਾਰਾਜਾ ਸਾਹਿਬ ਦੀ ਇੱਛਾ ਪ੍ਰਗਟ ਕੀਤੀ । ਇਸ ਪਰ ਸਰਦਾਰ ਯਾਰ ਮੁਹੰਮਦ ਖ਼ਾਨ ਨੇ ਦੱਸਿਆ ਕਿ ਲੈਲੀ ਕੋਈ ਪੰਦਰਾਂ ਦਿਨ ਹੋਏ ਮਰ ਗਿਆ ਹੈ ।

ਸ਼ਹਿਜ਼ਾਦਾ ਸ਼ੇਰ ਸਿੰਘ ਆਪਣੇ ਸਮੇਂ ਦਾ ਬੜਾ ਚਤਰ ਸਿਆਣਾ ਮੰਨਿਆ ਜਾਂਦਾ ਸੀ, ਆਪ ਨੂੰ ਬਾਰਕਜ਼ਈ ਸਰਦਾਰ ਦੇ ਇਸ ਕਹਿਣ ਪਰ ਭਰੋਸਾ ਨਾ ਹੋਇਆ ਅਤੇ ਖ਼ੁਫ਼ੀਆ ਤਰੀਕੇ ਨਾਲ ਇਸ ਗੱਲ ਦੀ ਸੱਚਾਈ ਲੱਭਣ ਲਈ ਪੁੱਛ-ਗਿੱਛ ਦਾ ਹੁਕਮ ਦੇ ਦਿੱਤਾ ।

## ਲੈਲੀ ਜੀ ਪਿਆ

ਅਜੇ ਬਹੁਤੇ ਦਿਨ ਨਾ ਸੀ ਬੀਤੇ ਕਿ ਸਾਰੇ ਮਾਮਲੇ ਦਾ ਭੇਦ ਖੁੱਲ੍ਹ ਗਿਆ । ਪਤਾ ਲੱਗਾ ਕਿ ਲੈਲੀ ਜੀਂਵਦਾ ਹੈ ਅਤੇ ਯਾਰ ਮੁਹੰਮਦ ਖ਼ਾਨ ਨੇ ਉਸ ਨੂੰ ਪਿਸ਼ਾਵਰ ਤੋਂ ਤਹਿਕਾਲ ਭੇਜ ਦਿੱਤਾ ਹੈ ਜਿਥੇ ਉਹ ਇਸ ਵਕਤ ਅਰਬਾਬ ਮੁਹੰਮਦ ਖ਼ਾਨ ਦੇ ਤਬੇਲੇ ਵਿਚ ਰਾਜ਼ੀ ਖ਼ੁਸ਼ੀ ਖੜਾ ਹੈ ।

ਅਗਲੇ ਦਿਨ ਸ਼ਹਿਜ਼ਾਦੇ ਨੇ ਸਰਦਾਰ ਯਾਰ ਮੁਹੰਮਦ ਖ਼ਾਨ ਨੂੰ ਆਪਣੇ ਪਾਸ ਬੁਲਾਇਆ, ਪਰ ਰੰਜ ਹੋਣ ਦੀ ਥਾਂ, ਸੁੱਘੜ ਸ਼ਹਿਜ਼ਾਦੇ ਨੇ ਉਸ ਨੂੰ ਬੜੇ ਪਿਆਰ ਤੇ ਨਰਮੀ ਨਾਲ ਸਮਝਾਇਆ ਕਿ ਮਹਾਰਾਜਾ ਸਾਹਿਬ ਨੇ ਮੈਨੂੰ ਖੁੱਲ੍ਹੀ ਆਗਿਆ ਬਖ਼ਸ਼ੀ ਹੈ ਸੋ ਸਾਡੇ ਤੋਂ ਘੋੜੇ ਦੀ ਮੂੰਹ ਮੰਗੀ ਕੀਮਤ ਵੀ ਲਵੋ ਅਤੇ ਨਾਲ ਸਰਕਾਰ ਦੀ ਖ਼ੁਸ਼ੀ ਦਾ ਭਾਈਵਾਲ ਵੀ ਬਣੋ ।

## ਲੈਲੀ ਮਿਲ ਗਿਆ

ਇਸ ਸਮੇਂ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਗੱਲਬਾਤ ਦਾ ਢੰਗ ਐਸਾ ਸੁਚੱਜਤਾ ਅਤੇ ਪ੍ਰਭਾਵਸ਼ਾਲੀ ਸੀ ਕਿ ਯਾਰ ਮੁਹੰਮਦ ਖ਼ਾਨ ਸ਼ਹਿਜ਼ਾਦੇ ਦੇ ਸਾਹਮਣੇ ਬੜਾ ਲੱਜਿਤ ਹੋਇਆ ਅਤੇ ਹੁਣ ਖ਼ੁਸ਼ੀ ਨਾਲ ਘੋੜਾ ਦੇਣਾ ਪ੍ਰਵਾਨ ਕਰ ਲਿਆ । ਕੰਵਰ ਸਾਹਿਬ ਨੇ ਉਸ ਨੂੰ ਇਸ ਘੋੜੇ ਲਈ (60,000) ਸੱਠ ਹਜ਼ਾਰ ਰੁਪਿਆ ਨਕਦ ਅਤੇ 25,000 ਰੁਪਏ ਦੀ ਸਾਲਾਨਾ ਜਾਗੀਰ ਬਖ਼ਸ਼ੀ । ਸ਼ਹਿਜ਼ਾਦੇ ਦੀ ਇਹ ਖੁੱਲ-ਦਿਲੀ ਦੇਖ ਕੇ ਯਾਰ ਮੁਹੰਮਦ ਖ਼ਾਨ ਅਤਿ

ਪ੍ਰਸੰਨ ਹੋਇਆ ਅਤੇ ਲੈਲੀ ਘੋੜਾ ਮੰਗਵਾ ਕੇ ਸ਼ਹਿਜ਼ਾਦੇ ਦੀ ਸੇਵਾ ਵਿਚ ਹਾਜ਼ਰ ਕਰ ਦਿੱਤਾ। ਸ਼ਹਿਜ਼ਾਦਾ ਇਸ ਘੋੜੇ ਦਾ ਸੁਹੱਪਣ, ਕੱਦ ਅਤੇ ਰੰਗ ਰੂਪ ਦੇਖ ਕੇ ਪ੍ਰਸੰਨ ਹੋ ਗਿਆ। ਇਸ ਦਾ ਰੰਗ ਗੂੜ੍ਹਾ ਕੁਮੇਤ ਅਤੇ ਹੇਠੋਂ ਚਾਰ ਪੈਰ ਕਾਲੇ ਸਨ, ਇਸ ਦੀ ਉਚਾਈ ਪੂਰੇ 16 ਹੱਥ ਸੀ[1], ਬਰੀਕ ਨਿੱਕੇ-ਨਿੱਕੇ ਕੰਨ ਮਸਤਕ ਤੋਂ ਲੈ ਕੇ ਨਾਸਾਂ ਤੱਕ ਇਕ ਚਿੱਟਾ ਟਿੱਕਾ ਇਸ ਦੀ ਛਬ ਨੂੰ ਦੂਣਾ ਕਰ ਦਿੰਦਾ ਸੀ। ਜਦ ਯਾਰ ਮੁਹੰਮਦ ਖ਼ਾਨ ਨੇ ਘੋੜੇ ਦੀ ਵਾਗਡੋਰ ਸ਼ਹਿਜ਼ਾਦੇ ਦੇ ਹੱਥ ਸੌਂਪੀ ਤਾਂ ਅੱਗੋਂ ਸਹਿਜ਼ਾਦੇ ਨੇ ਸ਼ਾਹੀ ਮਰਿਯਾਦਾ ਅਨੁਸਾਰ 1500 ਰੁਪਿਆ ਇਸ ਘੋੜੇ ਦੇ ਰਖਵਾਲਿਆਂ ਲਈ 'ਵਾਗ ਫੜਾਈ' ਵਜੋਂ ਬਖ਼ਸ਼ੀਸ਼ ਦਿੱਤਾ ਅਤੇ ਘੋੜੇ ਨੂੰ ਆਪਣਿਆਂ ਘੋੜਿਆਂ ਨਾਲ ਥਾਨ ਪੁਰ ਬੰਨ੍ਹ ਦਿੱਤਾ।

## ਲੈਲੀ ਚਲਿਆ ਗਿਆ

ਆਪਣੇ ਆਲੇ-ਦੁਆਲੇ ਨਵਿਆਂ ਘੋੜਿਆਂ ਨੂੰ ਦੇਖ ਕੇ ਲੈਲੀ ਬੜਾ ਵਿਆਕੁਲ ਦਿਸਦਾ ਸੀ ਤੇ ਜ਼ੋਰ ਜ਼ੋਰ ਦਾ ਹਿਣ-ਹਿਣਾਂਵਦਾ ਅਤੇ ਜ਼ਮੀਨ ਪਰ ਪੈਰ ਮਾਰਦਾ ਸੀ। ਦਾਣੇ ਅਤੇ ਘਾਹ ਵਲੋਂ ਉਕਾ ਉਪਰਾਮ ਹੋ ਗਿਆ। ਸ਼ਹਿਜ਼ਾਦਾ ਸਾਹਿਬ ਨੇ ਜਾਤਾ ਕਿ ਚੂੰਕਿ ਇਹ ਘੋੜਾ ਯਾਰ ਮੁਹੰਮਦ ਖ਼ਾਨ ਦੇ ਹੋਰਨਾਂ ਘੋੜਿਆਂ ਨਾਲ ਹਿਲਿਆ ਮਿਲਿਆ ਹੋਇਆ ਸੀ, ਉਨ੍ਹਾਂ ਦੇ ਵਿਛੋੜੇ ਦੇ ਕਾਰਨ ਉਦਾਸ ਹੈ। ਦੂਜਾ ਇਸ ਨੇ ਘਾਹ ਪੱਠਾ ਖਾਣਾ ਤਿਆਗ ਦਿੱਤਾ ਸੀ, ਐਸਾ ਨਾ ਹੋਵੇ ਕਿ ਲੈਲੀ ਮਾੜਾ ਹੋ ਜਾਏ, ਇਸ ਨੂੰ ਯਾਰ ਮੁਹੰਮਦ ਮੁਹੰਮਦ ਖ਼ਾਨ ਦੇ ਪਾਸ ਭਿਜਵਾ ਦਿੱਤਾ ਤਾਂ ਕਿ ਜਦ ਲਾਹੌਰ ਵੱਲ ਕੂਚ ਕਰਾਂਗੇ ਤਾਂ ਓਸੇ ਦਿਨ ਲੈਲੀ ਨੂੰ ਲੈ ਜਾਵਾਂਗੇ।

## ਧੰਨਪਤ ਰਾਏ ਦੀ ਕੁਟਲ ਚਾਲ

ਇਹ ਗੱਲ ਹੁਣ ਸਭ ਥਾਈਂ ਖਿੱਲਰ ਗਈ ਕਿ ਯਾਰ ਮੁਹੰਮਦ ਖ਼ਾਨ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਲੈਲੀ ਦੇ ਦਿੱਤਾ ਹੈ। ਦੀਵਾਨ ਧੰਨਪਤ ਰਾਏ ਨੇ ਸ਼ਾਇਦ ਵਿਚਾਰ ਕੇ ਕਿ ਕੁਝ ਸਮਾਂ ਪਹਿਲਾਂ ਮਹਾਰਾਜਾ ਸਾਹਿਬ ਨੇ ਇਸ ਘੋੜੇ ਦੀ ਪ੍ਰਾਪਤੀ ਲਈ ਕੰਵਰ ਖੜਗ ਸਿੰਘ ਨੂੰ ਏਧਰ ਭੇਜਿਆ ਸੀ ਪਰ ਉਹ ਲੈਲੀ ਨੂੰ ਨਹੀਂ ਸੀ ਲੈ ਸਕਿਆ। ਜੇ ਹੁਣ ਕੰਵਰ ਸ਼ੇਰ ਸਿੰਘ ਇਸ ਕਾਰਜ ਵਿਚ ਸਫ਼ਲ ਹੋ ਗਿਆ ਤਾਂ ਮੇਰੇ ਮਾਲਕ[2] ਦੀ ਬੜੀ ਹੇਠੀ ਹੋਵੇਗੀ। ਇਸ ਸਮੇਂ ਇਸ ਨੂੰ ਇਕ ਐਸੀ ਅਯੋਗ ਸੋਚ ਸੁੱਝੀ ਜਿਸ ਨਾਲ ਬਣੀ ਹੋਈ ਗੱਲ ਵਿਗੜ ਗਈ ਅਰਥਾਤ ਦੀਵਾਨ ਨੇ ਅਗਲੀ ਰਾਤ ਹਨੇਰੇ ਵਿਚ ਚੁੱਪ-ਚਾਪ, ਬਿਨਾਂ ਕਿਸੇ

---

1. *ਲੈਪਲ ਗ੍ਰਿਫ਼ਨ : ਰਣਜੀਤ ਸਿੰਘ, ਸਫ਼ਾ 104*
2. *ਦੀਵਾਨ ਧੰਨਪਤ ਰਾਏ ਸ਼ਹਿਜ਼ਾਦਾ ਖੜਗ ਸਿੰਘ ਦਾ ਮੁਖਤਾਰ ਸੀ। ਇਹ ਲੋਕ ਇਨ੍ਹਾਂ ਭਾਈਆਂ ਨੂੰ ਭੜਕਾ ਕੇ ਆਪਣੇ ਹੱਥ ਰੰਗਦੇ ਸਨ ਹਾਲਾਂ ਕਿ ਇਹ ਭਾਈ ਆਪਸ ਵਿਚ ਇਕ ਦੂਜੇ ਨਾਲ ਪਿਆਰ ਨਾਲ ਰਹਿੰਦੇ ਸਨ।*

ਕਾਰਨ ਯਾਰ ਮੁਹੰਮਦ ਖ਼ਾਨ ਦੇ 'ਗੁਲਾਮਖ਼ਾਨੇ'[1] ਪਰ ਹੱਲਾ ਬੋਲ ਕੇ ਕਈ ਆਦਮੀ ਮਾਰ ਦਿੱਤੇ, ਕਈਆਂ ਨੂੰ ਫੱਟੜ ਕਰ ਦਿੱਤਾ ਅਤੇ ਨਾਲ ਹੀ ਇਨ੍ਹਾਂ ਦਾ ਕੁਝ ਮਾਲ ਮਤਾ ਵੀ ਲੁੱਟ ਲਿਆ।

ਸਰਦਾਰ ਯਾਰ ਮੁਹੰਮਦ ਖ਼ਾਨ ਨੂੰ ਦੀਵਾਨ ਧੰਨਪਤ ਰਾਏ ਦੇ ਇਸ ਕਰਤੱਵ ਤੋਂ ਬੜਾ ਭੁਲੇਖਾ ਲੱਗਾ ਅਤੇ ਉਸ ਸਮਝਿਆ ਕਿ ਦੀਵਾਨ ਨੇ ਜੋ ਕੁਝ ਕੀਤਾ ਹੈ ਉਸ ਸ਼ਹਿਜ਼ਾਦੇ ਦੀ ਇੱਛਾ ਅਨੁਸਾਰ ਹੋਇਆ ਹੋਣਾ ਹੈ । ਜੇ ਅੱਜ ਮੇਰਾ ਗ਼ੁਲਾਮਖ਼ਾਨਾ ਲੁੱਟਿਆ ਗਿਆ ਹੈ ਤਾਂ ਕੱਲ੍ਹ ਸਾਡੇ ਮਹੱਲਾਂ ਦੀ ਬੇਪਤੀ ਕੀਤੀ ਜਾਏਗੀ । ਇਸ ਅਧੀਰਜ ਵਿਚ ਉਹ ਰਾਤੋ-ਰਾਤ ਸਣੇ ਆਪਣੀਆਂ ਬੇਗਮਾਂ ਅਤੇ ਜ਼ਰੂਰੀ ਜ਼ਰੂਰੀ ਸਾਮਾਨ ਅਤੇ ਲੈਲੀ ਦੇ ਪਿਸ਼ਾਵਰ ਤੋਂ ਭੱਜ ਕੇ ਇਲਾਕਾ ਯੂਸਫ਼ਜ਼ਈ ਵਿਚ ਜਾ ਪੁੱਜਾ ।

ਕੰਵਰ ਸ਼ੇਰ ਸਿੰਘ ਨੂੰ ਜਦ ਦੀਵਾਨ ਦੇ ਇਸ ਅਤਿ ਨਿੰਦਤ ਕਰਮ ਦਾ ਪਤਾ ਲੱਗਾ ਤਾਂ ਆਪ ਦੀਵਾਨ ਪਰ ਅਤਿਅੰਤ ਨਾਰਾਜ਼ ਹੋਏ ਅਤੇ ਉਸੇ ਸਮੇਂ ਉਸ ਨੂੰ ਫੜ ਕੇ ਕਰੜੀ ਨਜ਼ਰਬੰਦੀ ਵਿਚ ਪਾ ਦਿੱਤਾ । ਅਗਲੇ ਦਿਨ ਦੀਵਾਨ ਧੰਨਪਤ ਰਾਏ ਦੀ ਇਸ ਅਸਭਿਅਤ ਕਿਰਤ ਦਾ ਸਵਿਸਥਾਰ ਸਮਾਚਾਰ ਲਿਖ ਕੇ ਉਸ ਨੇ ਆਪਣੇ ਪਿਤਾ ਦੇ ਪਾਸ ਲਾਹੌਰ ਭਿਜਵਾ ਦਿੱਤਾ । ਮਹਾਰਾਜਾ ਰਣਜੀਤ ਸਿੰਘ ਨੇ ਜਦ ਦੀਵਾਨ ਧੰਨਪਤ ਰਾਏ ਬਾਰੇ ਸ਼ਹਿਜ਼ਾਦੇ ਦੀ ਭੇਜੀ ਹੋਈ ਸਾਰੀ ਵਿਥਿਆ ਪੜ੍ਹੀ ਤਾਂ ਆਪ ਦਾ ਟਿਕਿਆ ਹੋਇਆ ਮਨ ਐਸਾ ਬੇਵਸਾ ਜਿਹਾ ਹੋ ਗਿਆ ਕਿ ਸਰਕਾਰ ਨੇ ਆਪਣੇ ਸੁਭਾਅ ਦੇ ਵਿਰੁੱਧ ਉੱਠ ਕੇ ਜੋਸ਼ ਨਾਲ ਧੰਨਪਤ ਰਾਏ ਦੇ ਮੂੰਹ ਪਰ ਆਪਣੇ ਹੱਥ ਨਾਲ ਕਈ ਚਪੇੜਾਂ ਮਾਰੀਆਂ ਤੇ 20,000 ਰੁਪਿਆ ਉਸ ਪਰ ਜੁਰਮਾਨਾ ਕੀਤਾ[2] ।ਲਤੀਫ਼ ਦੀ ਇਸ ਬਾਰੇ ਅਸਲ ਲਿਖਤ ਇਹ ਹੈ:-

*The Maharaja was so much displeased with Dhanpat Rai that he dealt him several blows on the face with his own hand, and sentenced him to mulet of twenty thousand rupees.*

## ਘਟਨਾ ਵਿਚੋਂ ਘਟਨਾ
## ਲੈਲੀ ਨੂੰ ਗ਼ਾਜ਼ੀ ਲੁੱਟ ਕੇ ਲੈ ਗਏ

ਜਿਹਾ ਕਿ ਅਸੀਂ ਉਪਰ ਲਿਖ ਆਏ ਹਾਂ ਅਭਾਗਾ ਸਰਦਾਰ ਯਾਰ ਮੁਹੰਮਦ ਖ਼ਾਨ ਜਿਸ ਭੈ ਅਤੇ ਭੁਲੇਖੇ ਵਿਚ ਪਿਸ਼ਾਵਰ ਤੋਂ ਭੱਜ ਕੇ ਇਲਾਕਾ ਯੂਸਫ਼ਜ਼ਈ, ਸਵਾਬੀ ਵੱਲ ਚਲਾ ਗਿਆ ਸੀ, ਠੀਕ ਇਨ੍ਹਾਂ ਦਿਨਾਂ ਵਿਚ ਸੱਯਦ ਐਹਮਦ ਬਰੇਲਵੀ, ਸਵਾਬੀ ਦੇ ਲਾਗਲੇ ਪਰਗਨੇ ਵਿਚ ਖ਼ਾਲਸੇ ਦੇ ਵਿਰੁੱਧ ਜਹਾਦ ਦੀ ਵਿਖ ਖ਼ਿਲਾਰ ਰਿਹਾ ਸੀ । ਇਸ ਨੂੰ ਜਦ ਪਤਾ ਲੱਗਾ ਕਿ ਯਾਰ ਮੁਹੰਮਦ ਖ਼ਾਨ ਗਵਰਨਰ ਪਿਸ਼ਾਵਰ ਏਧਰ ਆਇਆ ਹੈ

---

*1. ਗ਼ੁਲਾਮਖ਼ਾਨੇ ਵਿਚ ਬਾਰਕਜ਼ਈਆਂ ਦੇ ਖ਼ਾਸ ਚੋਣਵੇਂ ਨਿੱਜੀ ਦਾਸ ਵਸਦੇ ਸਨ ।*
*2. ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 438 ।*

ਤਾਂ ਇਸ ਨੂੰ ਪੂਰਾ ਭਰੋਸਾ ਹੋ ਗਿਆ ਕਿ ਇਸ ਨੂੰ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਜੋ ਇਸ ਸਮੇਂ ਆਪ ਪਿਸ਼ਾਵਰ ਵਿਚ ਟਿਕਿਆ ਹੋਇਆ ਹੈ, ਮੈਨੂੰ ਫੜਨ ਲਈ ਜਾਂ ਮੇਰੀ ਹੱਤਿਆ ਲਈ ਏਧਰ ਭੇਜਿਆ ਹੈ । ਸੱਯਦ ਨੇ ਇਸੇ ਭਰਮ ਵਿਚ ਅਗਲੀ ਰਾਤ ਨੂੰ ਮੌਜ਼ਾ ਜ਼ੇਦੇ ਦੇ ਲਾਗੇ ਇਸ ਦੇ ਡੇਰੇ ਪਰ ਛਪੋਲ ਮਾਰਿਆ । ਅੱਗੇ ਬਾਰਕਜ਼ਈ ਵੀ ਚੰਗੇ ਡੱਟ ਕੇ ਲੜੇ ਪਰ ਯਾਰ ਮੁਹੰਮਦ ਖ਼ਾਨ ਨੂੰ ਇਸ ਸਮੇਂ ਇਕ ਕਾਰੀ ਸੱਟ ਲੱਗਣ ਦੇ ਕਾਰਨ ਇਸ ਦੇ ਆਦਮੀਆਂ ਹਥਿਆਰ ਸੁੱਟ ਦਿੱਤੇ ਅਤੇ ਸੱਯਦ ਦੇ ਮੁਰੀਦਾਂ ਨੇ ਇਸ ਦੇ ਡੇਰੇ ਦਾ ਬਹੁਤ ਸਾਰਾ ਸਾਮਾਨ ਅਤੇ ਘੋੜੇ ਆਦਿ ਲੁੱਟ ਲਏ । ਕਰਤਾਰ ਦੀ ਅਸਚਰਜ ਕੁਦਰਤ ਇਸ ਸਮੇਂ ਇਹ ਵਰਤੀ ਕਿ ਯਾਰ ਮੁਹੰਮਦ ਖ਼ਾਨ ਦੇ ਸਾਰੇ ਘੋੜੇ ਸਣੇ ਲੈਲੀ ਦੇ ਗ਼ਾਜ਼ੀਆਂ ਨੇ ਲੁੱਟ ਲਏ ਪਰ ਸੰਜੋਗ ਨਾਲ ਲੈਲੀ ਗ਼ਾਜ਼ੀਆਂ ਦੇ ਕਾਬੂ ਵਿਚੋਂ ਭੱਜ ਨਿਕਲਿਆ ਅਤੇ ਅਗਲੀ ਸਵੇਰ ਨੂੰ ਯਾਰ ਮੁਹੰਮਦ ਖ਼ਾਨ ਦੇ ਨੌਕਰਾਂ ਲੈਲੀ ਨੂੰ ਖੁੱਲ੍ਹਾ ਭੱਜਦਾ ਦੇਖ ਕੇ ਉਸ ਨੂੰ ਸਿਵਾਣ ਲਿਆ ਅਤੇ ਪਿੱਛਾ ਕਰਕੇ ਫੜ ਲਿਆ । ਇਸ ਤਰ੍ਹਾਂ ਘੋੜਾ ਯਾਰ ਮੁਹੰਮਦ ਖ਼ਾਨ ਨੂੰ ਮਿਲ ਗਿਆ । ਸੁਲਤਾਨ ਮੁਹੰਮਦ ਖ਼ਾਨ ਤੇ ਪੀਰ ਮੁਹੰਮਦ ਖ਼ਾਨ ਆਪਣੇ ਵੱਡੇ ਭਰਾ ਯਾਰ ਮੁਹੰਮਦ ਖ਼ਾਨ ਦੀ ਫੱਟੜ ਦੇਹ ਚੁਕਵਾ ਕੇ ਪਿੱਛੇ ਪਰਤ ਰਹੇ ਸਨ ਤਾਂ ਮੌਜ਼ਾ ਤੋਰਡੇਰ ਦੇ ਲਾਗੇ ਸਰਦਾਰ ਯਾਰ ਮੁਹੰਮਦ ਖ਼ਾਨ ਫੱਟਾਂ ਦੀ ਪੀੜ ਦੇ ਕਾਰਨ ਮਰ ਗਿਆ।

ਹੁਣ ਸੁਲਤਾਨ ਮੁਹੰਮਦ ਖ਼ਾਨ ਸਣੇ ਆਪਣੇ ਭਰਾ ਦੀ ਮ੍ਰਿਤਕ ਦੇਹ ਅਤੇ ਲੈਲੀ ਨਾਲ ਪਿਸ਼ਾਵਰ ਪੁੱਜਾ ਅਤੇ ਆਪਣੇ ਭਰਾ ਦੀ ਭੁੱਲ ਲਈ ਸ਼ਹਿਜ਼ਾਦਾ ਸ਼ੇਰ ਸਿੰਘ ਤੋਂ ਖਿਮਾ ਮੰਗੀ ।

## ਲੈਲੀ ਮੁੜ ਕੰਵਰ ਸ਼ੇਰ ਸਿੰਘ ਦੀ ਹਜ਼ੂਰੀ ਵਿਚ

ਸੁਲਤਾਨ ਮੁਹੰਮਦ ਖ਼ਾਨ ਨੇ ਆਪਣੇ ਭਰਾ ਦੀ ਲੋਥ ਨੂੰ ਪਿਸ਼ਾਵਰ ਵਿਚ ਆਪਣੇ ਮਕਬਰੇ ਵਿਚ ਦਬਾ ਦਿੱਤਾ । ਇਸ ਤੋਂ ਬਾਅਦ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਪਿਸ਼ਾਵਰ ਦੇ ਮੁਖੀਆਂ ਦਾ ਇਕ ਜਿਰਗਾ ਬੁਲਵਾਇਆ ਜਿਸ ਵਿਚ ਯਾਰ ਮੁਹੰਮਦ ਖ਼ਾਨ ਦੇ ਭਰਾ ਅਤੇ ਹੋਰ ਸੰਬੰਧੀ ਵੀ ਸਨ ਜਿਨ੍ਹਾਂ ਨੂੰ ਸ਼ਹਿਜ਼ਾਦਾ ਸਾਹਿਬ ਨੇ ਖੋਲ੍ਹ ਕੇ ਦੱਸਿਆ ਕਿ ਧੰਨਪਤ ਰਾਏ ਨੇ ਆਪਣੀ ਮੰਦ ਭਾਵਨਾ ਨਾਲ ਜੋ ਕੁਝ ਕੀਤਾ ਸੀ ਉਸ ਦਾ ਸਾਡੇ ਮਨ ਵਿਚ ਇਸ ਤਰ੍ਹਾਂ ਦੇ ਅਯੋਗ ਵਰਤਾਵ ਦਾ ਫੁਰਨਾ ਵੀ ਨਹੀਂ ਸੀ ਫੁਰਿਆ । ਦੀਵਾਨ ਨੂੰ ਆਪਣੇ ਨੀਚ ਕਰਮ ਦੀ ਪੂਰੀ ਪੂਰੀ ਸਜ਼ਾ ਸਾਡੇ ਨਿਯਾਂਕਾਰ ਮਹਾਰਾਜਾ ਸਾਹਿਬ ਨੇ ਦੇ ਦਿੱਤੀ ਹੈ । ਇਸ ਲਈ ਤੁਸੀਂ ਆਪਣੇ ਵਿਚੋਂ ਇਹ ਸ਼ੰਕਾ ਕੱਢ ਦੇਵੋ ਕਿ ਖ਼ਾਲਸਾ ਕਿਸੇ ਪਰ ਧੱਕਾ ਕਰਦਾ ਹੈ । ਇਸ ਦੇ ਉਪਰੰਤ ਸੁਲਤਾਨ ਮੁਹੰਮਦ ਖ਼ਾਨ ਨੇ ਸ਼ਹਿਜ਼ਾਦਾ ਸਾਹਿਬ ਦੀ ਹਜ਼ੂਰੀ ਵਿਚ ਬੇਨਤੀ ਕੀਤੀ ਕਿ ਉਸ ਨੂੰ ਆਪਣੇ ਵੱਡੇ ਭਰਾ ਦੀ ਥਾਂ ਪਿਸ਼ਾਵਰ ਦੀ ਗਵਰਨਰੀ ਬਖ਼ਸ਼ੀ ਜਾਏ, ਉਹ ਸਾਰੀਆਂ ਸ਼ਰਤਾਂ ਸਰਕਾਰ ਦੀਆਂ ਮਾਣ ਸਮਝਕੇ ਸਦਾ ਪੂਰੀਆਂ ਕਰਦਾ ਰਹੇਗਾ । ਇਸ ਸ਼ੁਕਰਗੁਜ਼ਾਰੀ ਦੇ ਬਦਲੇ ਲੈਲੀ ਸ਼ੇਰਿ ਪੰਜਾਬ ਦੀ ਸਵਾਰੀ ਲਈ ਆਪ ਦੀ ਭੇਟਾ ਕਰਦਾ ਹਾਂ । ਕੰਵਰ ਸਾਹਿਬ ਨੇ ਸੁਲਤਾਨ ਮੁਹੰਮਦ ਖ਼ਾਨ ਨੂੰ ਪਿਸ਼ਾਵਰ ਦੀ ਗਵਰਨਰੀ ਲਈ ਵਧਾਈ ਦਿੱਤੀ ਅਤੇ ਉਸਦਾ ਬਿਨੈ-ਪੱਤਰ ਮਹਾਰਾਜਾ ਸਾਹਿਬ ਦੀ

ਛੇਕੜਲੀ ਪ੍ਰਵਾਨਗੀ ਲਈ ਲਾਹੌਰ ਭੇਜ ਦਿੱਤਾ ।

## ਸ਼ਹਿਜ਼ਾਦੇ ਦਾ ਲਾਹੌਰ ਪਹੁੰਚਣਾ

ਉਪਰੋਕਤ ਪ੍ਰਵਾਨਗੀ ਦੇ ਉਪਰੰਤ ਜਦ ਸੁਲਤਾਨ ਮੁਹੰਮਦ ਖ਼ਾਨ ਆਪਣੇ ਪੱਕੇ ਪੈਰਾਂ ਪਰ ਹੋ ਗਿਆ ਤਾਂ ਸ਼ਹਿਜ਼ਾਦਾ ਸਾਹਿਬ ਨੇ ਫ਼ੌਜ ਨੂੰ ਤਾਂ ਜਹਾਂਗੀਰੇ ਦੇ ਕਿਲ੍ਹੇ ਵਿਚ ਰੱਖਿਆ ਲਈ ਉਥੇ ਹੀ ਰਹਿਣ ਦਿੱਤਾ ਅਤੇ ਆਪ ਸਣੇ ਲੈਲੀ ਘੋੜੇ ਦੇ ਲਾਹੌਰ ਪਰਤ ਆਏ। ਕੰਵਰ ਸਾਹਿਬ ਨੇ ਜਦ ਲੈਲੀ ਮਹਾਰਾਜ ਦੀ ਸੇਵਾ ਵਿਚ ਹਾਜ਼ਰ ਕੀਤਾ ਤਾਂ ਮਹਾਰਾਜਾ ਸਾਹਿਬ ਜੋ ਘੋੜਿਆਂ ਦੇ ਅਦੁੱਤੀ ਪਾਰਖੂ ਸਨ, ਇਸ ਘੋੜੇ ਦੇ ਸੁਹੱਪਣ ਨੂੰ ਦੇਖ ਕੇ ਕਾਦਰ ਦੀ ਸਾਜਨਾ ਤੋਂ ਵਾਰਨੇ-ਵਾਰਨੇ ਹੋ ਗਏ । ਇਸ ਸਮੇਂ ਆਪ ਦੀ ਖ਼ੁਸ਼ੀ ਦਾ ਕੋਈ ਅੰਤ ਨਹੀਂ ਸੀ । ਇਸ ਸਫ਼ਲਤਾ ਲਈ ਸ਼ੇਰਿ ਪੰਜਾਬ ਨੇ ਆਪਣੇ ਸੁੱਘੜ ਤੇ ਬਹਾਦਰ ਪੁੱਤਰ ਨੂੰ ਹੋਰ ਜਾਗੀਰ ਬਖ਼ਸ਼ੀ ।

## ਕੁਦਰਤ ਦਾ ਚਮਤਕਾਰ

ਜਿਹਾ ਕਿ ਪਾਠਕ ਉੱਪਰ ਪੜ੍ਹ ਆਏ ਹਨ ਜ਼ੇਦੇ ਦੇ ਸੰਗਰਾਮ ਵਿਚ ਲੈਲੀ ਸੱਯਦ ਅਹਿਮਦ ਦੇ ਗ਼ਾਜ਼ੀਆਂ ਦੇ ਹੱਥ ਚੜ੍ਹ ਗਿਆ ਸੀ ਪਰ ਇਹ ਦੇਖ ਕੇ ਹੈਰਾਨ ਹੋ ਜਾਈਦਾ ਹੈ ਕਿ ਕਿਸ ਤਰ੍ਹਾਂ ਇਹ ਘੋੜਾ ਆਪਣੇ ਆਪ ਨੂੰ ਉਨ੍ਹਾਂ ਦੇ ਹੱਥੋਂ ਛੁਡਾ ਕੇ ਅਸਲ ਮਾਲਕ ਦੇ ਡੇਰੇ ਪਹੁੰਚ ਗਿਆ ਤੇ ਯਾਰ ਮੁਹੰਮਦ ਖ਼ਾਨ ਦੇ ਇਕ ਵਫ਼ਾਦਾਰ ਨੌਕਰ ਨੇ ਆਪਣੀ ਸਿਆਣਪ ਨਾਲ ਇਸ ਨੂੰ ਬਚਾ ਲਿਆ । ਨਹੀਂ ਤਾਂ ਸੰਸਾਰ ਦਾ ਇਹ ਅਦੁੱਤੀ ਸੁੰਦਰ ਅਤੇ ਬਹੁਮੁੱਲਾ ਘੋੜਾ ਪਰਖ-ਹੀਣਾਂ ਦੇ ਹੱਥ ਪੈ ਕੇ ਆਪਣੀ ਉੱਚੀ ਇਤਿਹਾਸਿਕ ਵਡਿਆਈ ਸਦਾ ਲਈ ਗਵਾ ਬਹਿੰਦਾ । ਇਹ ਹੈ ਲੈਲੀ ਦੀ ਪ੍ਰਾਪਤੀ ਦਾ ਇਤਿਹਾਸ ।

ਲੈਲੀ ਮਹਾਰਾਜਾ ਸਾਹਿਬ ਦੇ ਕਬਜ਼ੇ ਵਿਚ ਆਉਣ ਦੇ ਉਪਰੰਤ ਇਸ ਨੇ ਉਹ ਪ੍ਰਸਿੱਧਤਾ ਪ੍ਰਾਪਤ ਕੀਤੀ ਕਿ ਜਦ ਕੋਈ ਵਿਦੇਸ਼ੀ ਯਾਤਰੂ ਪੰਜਾਬ ਵਿਚ ਮਹਾਰਾਜਾ ਸਾਹਿਬ ਦੇ ਦਰਬਾਰ ਵਿਚ ਆਂਵਦਾ ਤਾਂ ਉਸ ਸਮੇਂ ਤੱਕ ਉਸ ਦੀ ਯਾਤਰਾ ਅਧੂਰੀ ਸਮਝੀ ਜਾਂਦੀ ਸੀ ਜਦ ਤੱਕ ਕਿ ਉਹ ਸ਼ੇਰਿ ਪੰਜਾਬ ਦੇ ਇਸ ਇਤਿਹਾਸਿਕ ਘੋੜੇ ਨੂੰ ਦੇਖ ਕੇ ਇਸ ਬਾਰੇ ਆਪਣੇ ਸਫ਼ਰਨਾਮੇ ਵਿਚ ਕੁਝ ਨਾ ਸੀ ਲਿਖ ਲੈਂਦਾ ।

## ਲੈਲੀ ਹੂਗਲ ਦੀ ਨਿਗਾਹ ਵਿਚ

ਬੈਰਲ ਹੂਗਲ ਆਸਟਰੀਆ (ਜਰਮਨੀ) ਦਾ ਜਗਤ ਪ੍ਰਸਿੱਧ ਯਾਤਰੂ ਜਦ 1836 ਵਿਚ ਲਾਹੌਰ ਆਇਆ ਤਾਂ ਉਹਨੇ ਮਹਾਰਾਜਾ ਸਾਹਿਬ ਦੀ ਸੇਵਾ ਵਿਚ ਵਿਸ਼ੇਸ਼ ਬਿਨੈ ਕੀਤੀ ਕਿ ਮੈਨੂੰ ਲੈਲੀ ਦੇ ਦਰਸ਼ਨ ਦਾ ਮਾਣ ਬਖ਼ਸ਼ਿਆ ਜਾਏ । ਸ਼ੇਰਿ ਪੰਜਾਬ ਨੇ ਇਸ ਦੀ ਬੇਨਤੀ ਪ੍ਰਵਾਨ ਕਰ ਕੇ ਲੈਲੀ ਨੂੰ ਮੰਗਵਾ ਕੇ ਉਸ ਯਾਤਰੂ ਨੂੰ ਦਿਖਾਇਆ ।

ਉਹ ਇਸ ਦਾ ਸੁਹੱਪਣ ਤੇ ਕੱਦ-ਕਾਠ ਦੇਖ ਕੇ ਹੈਰਾਨ ਰਹਿ ਗਿਆ । ਇਹ ਆਪਣੇ 22 ਜਨਵਰੀ ਸੰਨ 1836 ਦੇ ਰੋਜ਼ਨਾਮਚੇ ਵਿਚ ਲਿਖਦਾ ਹੈ ਕਿ ਮੇਰੀ ਖ਼ਾਸ ਮੰਗ ਪਰ ਮਹਾਰਾਜਾ ਰਣਜੀਤ ਸਿੰਘ ਨੇ ਲੈਲੀ ਨਾਮੀ ਘੋੜੇ ਦੇ ਦੇਖਣ ਦੀ ਆਗਿਆ ਮੈਨੂੰ ਬਖ਼ਸ਼ੀ। ਇਹ ਘੋੜਾ ਸ਼ੇਰਿ ਪੰਜਾਬ ਦੇ ਘੋੜਿਆਂ ਵਿਚੋਂ ਸਭ ਤੋਂ ਸੋਹਣਾ ਹੈ । ਇਸ ਦੀ ਪ੍ਰਾਪਤੀ ਪਰ ਸ਼ੇਰਿ ਪੰਜਾਬ ਦਾ ਕਈ ਲੱਖ ਰੁਪਿਆ ਖਰਚ ਹੋਇਆ ਸੀ । ਮੈਨੂੰ ਇਸ ਗੱਲ ਦੀ ਸਦਾ ਵਡਿਆਈ ਪ੍ਰਾਪਤ ਰਹੇਗੀ ਕਿ ਮੈਂ ਮਹਾਰਾਜ ਦੀ ਆਗਿਆ ਨਾਲ ਸੰਸਾਰ ਦੇ ਐਨੇ ਵੱਡਮੁੱਲੇ ਘੋੜੇ ਦੀ ਜ਼ੀਨ ਪਰ ਬੈਠਾ ਸਾਂ ।

ਲੈਲੀ ਦਾ ਰੰਗ ਗੂੜ੍ਹਾ ਕੁਮੇਤ ਹੈ । ਇਸ ਦੀਆਂ ਚਾਰੇ ਲੱਤਾਂ ਕਾਲੇ ਰੰਗ ਦੀਆਂ ਹਨ ਜਿਨ੍ਹਾਂ ਵਿਚ ਸੋਨੇ ਦੀਆਂ ਝਾਂਜਰਾਂ ਪਈਆਂ ਹੋਈਆਂ ਹਨ । ਇਸ ਦੀ ਆਯੂ 13 ਸਾਲ ਦੀ ਹੈ । ਇਸ ਦੀ ਉਚਾਈ ਪੂਰੇ 16 ਹੱਥ ਹੈ । ਇਸ ਦੀਆਂ ਵਾਗਾਂ ਅਤੇ ਕਾਠੀ ਪਰ ਬਹੁਮੁੱਲੇ ਜਵਾਹਰਾਤ ਦੇ ਨਗ ਲੱਗੇ ਹੋਏ ਹਨ । ਜਨਰਲ ਵੈਨਤੂਰਾ ਨੇ ਮੈਨੂੰ ਦੱਸਿਆ ਹੈ ਕਿ ਇਹ ਹੀ ਲੈਲੀ ਹੈ ਜਿਹੜਾ ਪਿਸ਼ਾਵਰ ਤੋਂ ਲਿਆਂਦਾ ਗਿਆ ਹੈ[1] ।

## ਲੈਲੀ ਘੋੜਾ ਸੀ ਕਿ ਘੋੜੀ

ਇਸ ਘੋੜੇ ਬਾਰੇ ਲੈਪਲ ਗ੍ਰਿਫ਼ਨ ਦਾ ਇਹ ਲਿਖਣਾ ਕਿ ਇਹ ਇਤਿਹਾਸਿਕ ਬੁਝਾਰਤ ਹੈ ਕਿ ਲੈਲੀ ਘੋੜਾ ਸੀ ਕਿ ਘੋੜੀ । ਇਸ ਲੇਖਕ ਦਾ ਇਸ ਤਰ੍ਹਾਂ ਲਿਖਣਾ ਉਸ ਨੂੰ ਦੇਸੀ ਮੁਹਾਵਰਿਆਂ ਤੋਂ ਅਜਾਣੂ ਸਾਬਤ ਕਰਦਾ ਹੈ, ਨਹੀਂ ਤਾਂ ਘੋੜਿਆਂ ਲਈ ਬਹੁਤ ਵੇਰਾਂ ਇਸਤਰੀ ਲਿੰਗ ਨਾਮ ਵੀ ਵਰਤੇ ਹਨ ਜਿਹਾ ਕਿ 'ਸਫ਼ੈਦ ਪਰੀ', 'ਬਰਛੀ'[2] ਆਦਿ। ਹਕੀਕਤ ਵਿਚ ਇਹ ਉਹੀ ਘੋੜਾ ਸੀ[3] ਜਿਸ ਬਾਰੇ ਉਪਰ ਲਿਖੀ ਬੈਰਨ ਹੂਗਲ, ਵੈਨਤੂਰਾ ਅਤੇ ਅਮਰਨਾਥ ਦੀ ਗਵਾਹੀ ਅਕਟ ਸਬੂਤ ਹੈ ।

-----------

1. *ਬੈਰਨ ਹੂਗਲ ਟ੍ਰੈਵਲਜ਼ ਇਨ ਕਸ਼ਮੀਰ ਐਂਡ ਦੀ ਪੰਜਾਬ, ਸਫ਼ਾ 334 ।*
2. *ਇਹ ਰਾਜਾ ਹੀਰਾ ਸਿੰਘ ਦੇ ਪ੍ਰਸਿੱਧ ਘੋੜੇ ਦਾ ਨਾਮ ਸੀ ।*
3. *ਦੀਵਾਨ ਅਮਰਨਾਥ, ਜ਼ਫ਼ਰਨਾਮਾ ਰਣਜੀਤ ਸਿੰਘ ਭਾਗ 34, ਸ: 197*

# ਦੂਜਾ ਵਿਵਾਹ

ਬੀਬੀ ਦੇਸਾਂ, ਜਿਸ ਨਾਲ ਕੰਵਰ ਸ਼ੇਰ ਸਿੰਘ ਦਾ ਪਹਿਲਾ ਵਿਵਾਹ ਹੋਇਆ ਸੀ, ਉਹ ਥੋੜ੍ਹੇ ਸਮੇਂ ਬਾਅਦ ਪਰਲੋਕ ਗਮਨ ਕਰ ਗਈ ਸੀ । ਉਸ ਦੇ ਚਲਾਣੇ ਤੋਂ ਉਪਰੰਤ ਸੰ: 1822 ਈ: ਵਿਚ ਕੰਵਰ ਸ਼ੇਰ ਸਿੰਘ ਦਾ ਦੂਜਾ ਵਿਵਾਹ ਸਰਦਾਰ ਹਰੀ ਸਿੰਘ ਲਾਧੋਵਾਲੀਏ ਦੀ ਸਪੁੱਤਰੀ ਬੀਬੀ ਪ੍ਰੇਮ ਕੌਰ ਨਾਲ ਬੜੀ ਧੂਮ ਧਾਮ ਨਾਲ ਹੋਇਆ । ਇਸੇ ਮਹਾਰਾਣੀ ਦੀ ਕੁੱਖ ਤੋਂ 14 ਦਸੰਬਰ ਸੰਨ 1831 ਈ: ਵਿਚ ਸ਼ਾਹਜ਼ਾਦਾ ਪ੍ਰਤਾਪ ਸਿੰਘ ਨੇ ਜਨਮ ਲਿਆ[1] ।

ਕੰਵਰ ਸ਼ਿਹਦੇਵ ਸਿੰਘ ਦੀ ਮਾਤਾ ਦਾ ਵਿਆਹ ਮਹਾਰਾਜਾ ਸ਼ੇਰ ਸਿੰਘ ਨਾਲ 1842 ਵਿਚ ਹੋਇਆ ਸੀ । ਪੰਜਾਬ ਪਰ ਅੰਗਰੇਜ਼ਾਂ ਦੇ ਕਬਜ਼ੇ ਦੇ ਉਪਰੰਤ ਇਸ ਸ਼ਾਹਜ਼ਾਦੇ ਤੇ ਇਸ ਦੀ ਮਾਤਾ ਨੂੰ ਪੰਜਾਬ ਤੋਂ ਬਾਹਰ ਬਰੇਲੀ ਸਮਿਲਤ ਸੂਬੇ ਵਿਚ ਭੇਜ ਦਿੱਤਾ ਗਿਆ। ਇਸ ਘਰਾਣੇ ਵਿਚ ਸ਼ਾਹੀ ਵੰਸ਼ ਦੇ ਕਈ ਸ਼ਹਿਜ਼ਾਦੇ ਇਸ ਸਮੇਂ ਤੱਕ ਮੌਜੂਦ ਹਨ ।

----------

*1. ਇਹ ਮਹਾਰਾਣੀ ਸ਼ੇਰ ਸਿੰਘ ਦੀ ਹੱਤਿਆ ਦੇ ਬਾਅਦ 31 ਸਾਲ ਜਿਊਂਦੀ ਰਹੀ ਅਤੇ ਸੰਨ 1874 ਵਿਚ ਸਮਾਈ । ਇਸ ਮਹਾਰਾਣੀ ਨੂੰ 7200 ਰੁਪਿਆ ਸਾਲਾਨਾ ਅੰਗਰੇਜ਼ੀ ਹਕੂਮਤ ਵਲੋਂ ਗੁਜ਼ਾਰੇ ਲਈ ਮਿਲਦਾ ਸੀ ।*

# ਖ਼ਟਕਾਂ ਪਰ ਭਾਰੀ ਫ਼ਤਹ

ਪਿਸ਼ਾਵਰ ਅਤੇ ਯੂਸਫ਼ਜ਼ਈਆਂ ਦੇ ਇਲਾਕੇ ਵਿਚ ਖ਼ਾਲਸੇ ਦਾ ਰਾਜਸੀ ਪ੍ਰਭਾਵ ਦਿਨੋ-ਦਿਨ ਵਧਦਾ ਦੇਖ ਕੇ, ਮੁਹੰਮਦ ਅਜ਼ੀਮ ਖ਼ਾਨ ਬਾਰਕਜ਼ਈ ਵਾਲੀਏ ਕਾਬਲ, ਜਿਹੜਾ ਆਪਣੇ ਸਾਰੇ ਘਰਾਣੇ ਵਿਚ ਬਹਾਦਰ ਤੇ ਚਤਰ ਮੰਨਿਆ ਜਾਂਦਾ ਸੀ, ਨੇ ਆਪਣੇ ਅਫ਼ਗਾਨੀ ਰਾਜ ਨੂੰ ਖ਼ਾਲਸੇ ਵਲੋਂ ਭਾਰੀ ਖ਼ਤਰੇ ਵਿਚ ਡਿੱਠਾ ਤਾਂ ਉਸ ਨੇ ਖ਼ਾਲਸੇ ਦੀ ਅਠੱਲ ਲਹਿਰ ਨੂੰ ਠੱਲਾ ਪਾਉਣ ਲਈ ਸੰਨ 1822 ਦੇ ਛੇਕੜ ਪਰ ਆਪਣੇ ਸਾਰੇ ਭਾਈਆਂ[1] ਅਤੇ ਸਹਾਇਕ ਕਬੀਲਿਆਂ ਦੇ ਮੁਖੀਆਂ ਨੂੰ ਇਕ ਜਿਰਗੇ ਦੀ ਸ਼ਕਲ ਵਿਚ ਇਕੱਠਾ ਕੀਤਾ ਅਤੇ ਇਨ੍ਹਾਂ ਨੂੰ ਦੱਸਿਆ ਕਿ ਖ਼ਾਲਸਾ ਸ਼ਕਤੀ ਅਫ਼ਗਾਨਿਸਤਾਨ ਵੱਲ, ਨਿਤਾ-ਪ੍ਰਤੀ ਵਧਦੀ ਚਲੀ ਆ ਰਹੀ ਹੈ ਜਿਸ ਤੋਂ ਇਸ ਇਸਲਾਮੀ ਸਲਤਨਤ ਦੀ ਸਲਾਮਤੀ ਲਈ ਭਾਰੀ ਖ਼ਤਰਾ ਸਾਹਮਣੇ ਦਿਸ ਰਿਹਾ ਹੈ । ਇਸ ਲਈ ਹੁਣ ਕੋਈ ਐਸਾ ਉਪਾਓ ਸੋਚੋ ਜਿਸ ਨਾਲ ਇਸ ਭਿਆਨਕ ਤੂਫ਼ਾਨੀ ਹੜ੍ਹ ਨੂੰ ਠਲਾ ਪਾਇਆ ਜਾਏ ।

ਲੰਮੀ ਵਿਚਾਰ ਦੇ ਉਪਰੰਤ ਸਾਰੇ ਜਿਰਗੇ ਨੇ ਇਹ ਫ਼ੈਸਲਾ ਕੀਤਾ ਕਿ ਖ਼ਾਲਸੇ ਦੇ ਟਾਕਰੇ ਲਈ ਜਹਾਦ ਦਾ ਝੰਡਾ ਖੜਾ ਕੀਤਾ ਜਾਏ ਅਤੇ ਇਸ ਧਰਮ ਯੁੱਧ ਨੂੰ ਸਫ਼ਲਤਾ ਤੱਕ ਪਹੁੰਚਾਣ ਲਈ ਸਾਰੇ ਅਫ਼ਗਾਨਿਸਤਾਨ ਦੇ ਵਸਨੀਕਾਂ ਤੋਂ ਘਰ ਪ੍ਰਤੀ ਘੱਟੋ-ਘੱਟ

---

1. *ਮੁਹੰਮਦ ਅਜ਼ੀਮ ਖ਼ਾਨ ਦੇ ਪਿਤਾ ਪੈਂਦਾ ਖ਼ਾਨ ਦੇ ਘਰ ਸੱਤ ਜ਼ਨਾਨੀਆਂ ਤੋਂ 31 ਪੁੱਤਰ ਅਤੇ 6 ਧੀਆਂ ਜਨਮੀਆਂ ਸਨ । ਪੁੱਤਰਾਂ ਦੇ ਨਾਮ ਇਹ ਹਨ : (1) ਫ਼ਤਹ ਖ਼ਾਨ (2) ਤੈਮੂਰ ਕੁਲੀ ਖ਼ਾਨ (3) ਮੁਹੰਮਦ ਅਜ਼ੀਮ ਖ਼ਾਨ - ਇਹ ਤਿੰਨ ਨਸਰਤ ਖੇਲੀ ਮਾਂ ਦੇ ਪੁੱਤਰ ਸਨ । (4) ਨਵਾਬ ਆਸਦ ਖ਼ਾਨ (5) ਸਮਦ ਖ਼ਾਨ (6) ਤੁਰਾਬਾਜ਼ ਖ਼ਾਨ[1] ਇਹ ਬਾਰਕਜ਼ਈ ਮਾਂ ਨੇ ਜਨਮੇ ਸਨ । (7) ਅਤਾ ਮੁਹੰਮਦ ਖ਼ਾਨ (8) ਯਾਰ ਮੁਹੰਮਦ ਖ਼ਾਨ (9) ਸੁਲਤਾਨ ਮੁਹੰਮਦ ਖ਼ਾਨ (10) ਸੈਦ ਮੁਹੰਮਦ ਖ਼ਾਨ (11) ਪੀਰ ਮੁਹੰਮਦ ਖ਼ਾਨ - ਅਲਾਕੋਜ਼ਈ ਮਾਂ ਦੇ ਪੁੱਤਰ ਸਨ । (12) ਪੋਰ ਦਿਲ ਖ਼ਾਨ (13) ਸ਼ੇਰ ਦਿਲ ਖ਼ਾਨ (14) ਕੁਹਿ ਦਿਲ ਖ਼ਾਨ (15) ਮੇਹਰ ਦਿਲ ਖ਼ਾਨ - ਇਹ ਇਦੂ ਖੇਲੀ ਮਾਂ ਵਿਚੋਂ ਸਨ । (16) ਨਵਾਬ ਜੱਬਾਰਖ਼ਾਨ[2] ਇਕ ਦਾਸੀ ਦਾ ਪੁੱਤ ਸੀ । (17) ਜੁਮਾਂ ਖ਼ਾਨ (18) ਜ਼ੁਲਫ਼ਕਾਰ ਖ਼ਾਨ ਵੀ ਦਾਸੀ ਦੇ ਪੁੱਤਰ ਸਨ । (19) ਅਸਲਮ ਖ਼ਾਨ, ਕਾਫਿਰਸਤਾਨੀ ਮਾਂ ਦਾ ਪੁੱਤਰ ਸੀ । (20) ਦੋਸਤ ਮੁਹੰਮਦ ਖ਼ਾਨ (21) ਅਮੀਰ ਮੁਹੰਮਦ ਖ਼ਾਨ ਸਿਆ ਮਨਸੂਰ ਕਬੀਲੇ ਦੀ ਮਾਂ ਤੋਂ ਜਨਮੇ ਸਨ[3] ।*
2. *ਨਵਾਬ ਜੱਬਾਰ ਖ਼ਾਨ ਤੇ ਇਸ ਦੀ ਮਾਤਾ ਦਾ ਸਵਿਸਥਾਰ ਸਮਾਚਾਰ ਮਿਸਟਰ ਵੀਜਨ ਪ੍ਰਸਿੱਧ ਸੈਲਾਨੀ ਨੇ ਆਪਣੇ ਸਫ਼ਰਨਾਮੇ ਵਿਚ ਦਿੱਤਾ ਹੈ ।*
3. *ਐਮ. ਐਲ. ਲਾਈਫ ਦੋਸਤ ਮੁਹੰਮਦ ਖ਼ਾਨ ਜਿ: 1, ਸਫ਼ਾ 21-22, ਸ਼ੌਕਤੇ ਅਫ਼ਗਾਨੀ 62 ।*

ਇਕ-ਇਕ ਜੁਆਨ ਲਿਆ ਜਾਏ । ਇਸੇ ਤਰ੍ਹਾਂ ਅਫ਼ਰੀਦੀਆਂ, ਵਜ਼ੀਰੀਆਂ ਯੂਸਫ਼ਜ਼ਈਆਂ ਅਤੇ ਖ਼ਟਕਾਂ ਨੂੰ ਵੀ ਇਸਲਾਮ ਦੇ ਇਸ ਸਾਂਝੇ ਮਹਾਨ ਕਾਰਜ ਲਈ ਆਪਣੇ ਨਾਲ ਰਲਾ ਲਿਆ ਜਾਏ ।

ਇਸ ਵਿਚਾਰ ਨੂੰ ਵਰਤੋਂ ਵਿਚ ਲਿਆਉਣ ਲਈ ਸੈਂਕੜੇ ਮੌਲ਼ਵੀ ਤੇ ਮੁਲਾਣੇ ਪ੍ਰੇਰਨਾ ਲਈ ਨੀਯਤ ਕੀਤੇ ਗਏ । ਉਨ੍ਹਾਂ ਪਿੰਡ-ਪਿੰਡ ਪਹੁੰਚ ਕੇ ਐਸੇ ਜੋਸ਼ ਦਾ ਝੱਖੜ ਝੁਲਾਇਆ ਕਿ ਹੱਦ ਮੁਕਾ ਦਿੱਤੀ, ਜਿਸ ਦੇ ਪ੍ਰਭਾਵ ਤੋਂ ਪ੍ਰਭਾਵਤ ਹੋ ਕੇ ਮੁਸਲਮ ਮਾਵਾਂ ਆਪਣੇ ਪੁੱਤਰਾਂ ਨੂੰ ਬਾਹਾਂ ਤੋਂ ਫੜ-ਫੜ ਦਰਬਾਰ ਵਿਚ ਲਿਆਉਂਦੀਆਂ ਅਤੇ ਖ਼ਾਲਸੇ ਦੇ ਵਿਰੁੱਧ ਜਹਾਦੀ ਜੰਗ ਲੜਨ ਲਈ ਅਮੀਰ ਦੇ ਹੱਥ ਸੌਂਪ ਜਾਂਦੀਆਂ । ਇਸ ਤਰ੍ਹਾਂ ਥੋੜ੍ਹੇ ਦਿਨਾਂ ਵਿਚ ਹੀ ਗ਼ਾਜ਼ੀਆਂ ਦੀ ਗਿਣਤੀ ਸੈਂਕੜਿਆਂ ਤੋਂ ਟੱਪ ਕੇ ਹਜ਼ਾਰਾਂ ਤੱਕ ਅੱਪੜ ਗਈ। ਹੁਣ ਜਹਾਦੀ ਲਸ਼ਕਰ ਅਤੇ ਕਾਬਲੀ ਸਰਦਾਰ ਵੱਡੀਆਂ ਜੰਗੀ ਤਿਆਰੀਆਂ ਤੇ ਉੱਚੀਆਂ ਆਸਾਂ ਮਨ ਵਿਚ ਧਾਰ ਕੇ ਪਹਿਲਾਂ ਪਿਸ਼ਾਵਰ ਪੁੱਜੇ । ਇਥੋਂ ਹੋਰ ਸਹਾਇਕਾਂ ਨੂੰ ਨਾਲ ਲੈ ਕੇ ਖ਼ਟਕਾਂ[1] ਦੇ ਇਕੱਠ ਵਿਚ ਜਾ ਮਿਲੇ ।

ਅਕੋੜੇ ਦੇ ਖੁੱਲ੍ਹੇ ਮੈਦਾਨ ਵਿਚ ਪਹੁੰਚ ਕੇ ਇਥੇ ਉਨ੍ਹਾਂ ਇਹ ਵਿਉਂਤ ਸੋਚੀ ਕਿ ਖ਼ਾਲਸੇ ਦੇ ਦਰਿਆ ਅਟਕ ਦੇ ਇਸ ਪਾਰ, ਸੱਜੇ ਕਿਨਾਰੇ ਵਸਾਏ ਖ਼ੈਰਾਬਾਦ ਦੇ ਕਿਲ੍ਹੇ ਪਰ ਧਾਵਾ ਬੋਲ ਕੇ ਇਸ ਨੂੰ ਧਰਤੀ ਨਾਲ ਮਿਲਾ ਦਿੱਤਾ ਜਾਏ ਤੇ ਨਾਲ ਹੀ ਕਿਲ੍ਹੇ ਵਿਚ ਟਿਕੀ ਹੋਈ ਖ਼ਾਲਸਾ ਫ਼ੌਜ ਨੂੰ ਘੇਰਾ ਪਾ ਕੇ ਸਭ ਨੂੰ ਤਲਵਾਰ ਦੀ ਧਾਰ ਤੋਂ ਪਾਰ ਕਰ ਦਿੱਤਾ ਜਾਏ। ਇਸ ਵਿਚਾਰ ਅਨੁਸਾਰ ਅਗਾਧ ਜੋਸ਼ ਵਿਚ ਮਤੇ ਹੋਏ ਜਹਾਦੀਆਂ ਖ਼ੈਰਾਬਾਦ ਦੇ ਕਿਲ੍ਹੇ ਨੂੰ ਸਰ ਕਰਨ ਲਈ ਤੂਫ਼ਾਨੀ ਹੱਲਾ ਬੋਲ ਦਿੱਤਾ ।

ਪ੍ਰਤੀਤ ਹੁੰਦਾ ਹੈ ਕਿ ਅਫ਼ਗਾਨ ਇਸ ਭਰਮ ਵਿਚ ਸਨ ਕਿ ਕਿਲ੍ਹੇ ਦੀ ਫ਼ੌਜ ਨੂੰ ਜਦ ਤੱਕ ਬਾਹਰੋਂ ਸਹਾਇਤਾ ਪਹੁੰਚੇਗੀ ਉਹ ਉਸ ਤੋਂ ਪਹਿਲਾਂ ਹੀ ਉਸ ਨੂੰ ਦਬੋਚ ਲੈਣਗੇ।

ਖ਼ਾਲਸਾ ਰਾਜ ਸਮੇਂ ਦਾ ਇਤਿਹਾਸ ਵਾਚਿਆਂ, ਖ਼ਾਲਸੇ ਦਾ ਇਕ ਵਿਸ਼ੇਸ਼ ਗੁਣ ਦ੍ਰਿਸ਼ਟੀ ਮੂਹਰੇ ਆ ਖੜੋਂਦਾ ਹੈ । ਉਹ ਹੈ ਖ਼ਬਰ-ਪੁਚਾਊ ਵਿਭਾਗ ਦੀ ਸਾਵਧਾਨਤਾ ।

ਜਿਸ ਸਮੇਂ ਬਾਰਕਜ਼ਈ, ਕਾਬਲ ਵਿਚ, ਖ਼ਾਲਸਾ ਰਾਜ ਪਰ ਚੜ੍ਹਾਈ ਦੀਆਂ ਤਿਆਰੀਆਂ ਵਿਚ ਜੁੱਟੇ ਪਏ ਸਨ ਇਸ ਸਮੇਂ ਉਨ੍ਹਾਂ ਦੀ ਹਰ ਇਕ ਜ਼ਰੂਰੀ ਖ਼ਬਰ, ਰੋਜ਼ਾਨਾ ਸ਼ੇਰਿ ਪੰਜਾਬ ਨੂੰ ਲਾਹੌਰ ਪਹੁੰਚ ਰਹੀ ਸੀ ।

ਕੁਦਰਤ ਨੇ ਮਹਾਰਾਜਾ ਸਾਹਿਬ ਨੂੰ ਦੂਰ ਦੀ ਸੂਝ ਦੀ ਬਰਕਤ ਧੁਰੋਂ ਬਖ਼ਸ਼ੀ ਹੋਈ ਸੀ। ਅਫ਼ਗਾਨਾਂ ਦੇ ਰੌਲੇ-ਰੱਪੇ ਦੀਆਂ ਸੂੰਹਾਂ ਸੁਣਨ ਸਾਰ ਹੀ ਆਪ ਨੇ ਦਿਨ ਰਾਤ ਇਕ ਕਰਕੇ ਆਪਣਾ ਸਾਰਾ ਧਿਆਨ ਇਕ ਸ਼ਕਤੀ-ਮਾਨ ਫ਼ੌਜ ਦੀ ਤਿਆਰੀ ਵਿਚ ਲੀਨ ਕਰ ਦਿੱਤਾ। ਮਹਾਰਾਜਾ ਸਾਹਿਬ ਦੀਆਂ ਇਸ ਸਮੇਂ ਇੰਨੀਆਂ ਭਾਰੀਆਂ ਤਿਆਰੀਆਂ ਤੋਂ ਅਨੁਭਵ ਹੁੰਦਾ ਹੈ ਕਿ ਸਰਕਾਰ ਚਾਹੁੰਦੀ ਸੀ ਕਿ ਖਰੂਦੀਆਂ ਨੂੰ ਐਤਕੀਂ ਐਸੀ ਪ੍ਰਭਾਵਸ਼ਾਲੀ ਸਿੱਖਿਆ ਦਿੱਤੀ ਜਾਏ ਜੋ ਅਫ਼ਗਾਨਾਂ ਨੂੰ ਛੇਤੀ ਨਾ ਭੁੱਲ ਸਕੇ ।

ਜਦੋਂ ਸਾਰੇ ਜੰਗੀ ਪ੍ਰਬੰਧ ਸੰਪੂਰਨ ਹੋ ਗਏ ਤਾਂ ਸਰਕਾਰ ਨੇ ਲੰਮੀ ਵਿਚਾਰ

---

*1. ਖ਼ਟਕ ਪਠਾਣਾਂ ਦੇ ਇਕ ਫ਼ਿਰਕੇ ਦਾ ਨਾਮ ਹੈ । ਇਹ ਬੜੇ ਬਹਾਦਰ ਮੰਨੇ ਜਾਂਦੇ ਹਨ ।*

ਉਪਰੰਤ ਇਸ ਜ਼ਰੂਰੀ ਮੁਹਿੰਮ ਦੀ ਸੌਂਪਣੀ ਆਪਣੇ ਸ਼ੇਰ-ਦਿਲ ਸ਼ਹਿਜ਼ਾਦੇ ਸ਼ੇਰ ਸਿੰਘ ਦੇ ਹੱਥ ਸੌਂਪੀ ਤੇ ਨਾਲ ਹੀ ਇਹ ਹੁਕਮ ਦਿੱਤਾ ਕਿ ਖ਼ਾਲਸਾ ਫ਼ੌਜ ਨੂੰ ਲੰਮੇ ਕੂਚ ਕਰਵਾ ਕੇ ਛੇਤੀ ਤੋਂ ਛੇਤੀ ਖ਼ਾਲਸੇ ਦੀ ਸਰਹੱਦ ਪਰ ਪਹੁੰਚਾ ਦਿੱਤਾ ਜਾਏ ਤਾਂ ਕਿ ਵੈਰੀ ਜਦ ਸਰਕਾਰੀ ਇਲਾਕੇ ਪਰ ਧਾਵਾ ਕਰੇ ਤਾਂ ਉਸ ਤੋਂ ਪਹਿਲਾਂ ਹੀ ਉਸ ਨੂੰ ਨਿਕਾਰਾ ਕਰ ਦਿੱਤਾ ਜਾਏ।

ਮਹਾਰਾਜਾ ਦੇ ਇਸ ਹੁਕਮ ਦੀ ਪਾਲਣਾ, ਸ਼ਹਿਜ਼ਾਦਾ ਸ਼ੇਰ ਸਿੰਘ ਨੇ ਇੰਨੀ ਸੁਚੱਜਤਾ ਨਾਲ ਕੀਤੀ ਕਿ ਇਸ ਦੇ ਇਸ ਮਹਾਨ ਕਾਰਨਾਮੇ ਨੂੰ ਦੇਖ ਕੇ ਨਾ ਕੇਵਲ ਆਪਣੇ ਹੀ ਅਚਰਜ ਹੋ ਕੇ ਰਹਿ ਗਏ ਸਗੋਂ ਵੈਰੀ ਵੀ ਹੈਰਾਨ ਹੋ ਗਏ ।

ਬਾਰਕਜ਼ਈਆਂ ਦੇ ਵਿਚਾਰ ਅਨੁਸਾਰ ਖ਼ਾਲਸਾ ਫ਼ੌਜ ਦੇ ਸਰਹੱਦ ਤੱਕ ਪਹੁੰਚਣ ਲਈ ਅਜੇ ਇਕ ਸਤਵਾਰੇ ਦੀ ਹੋਰ ਲੋੜ ਸੀ ਪਰ ਇਨ੍ਹਾਂ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ ਜਦ ਉਨ੍ਹਾਂ ਖ਼ੈਰਾਬਾਦ ਦੇ ਕਿਲ੍ਹੇ ਪਰ ਧਾਵਾ ਬੋਲਿਆ ਤਾਂ ਅੱਗੇ ਸੱਜਰ-ਸ਼ਾਹ ਖ਼ਾਲਸਾ ਫ਼ੌਜ ਉਥੇ ਪਹੁੰਚ ਚੁੱਕੀ ਸੀ ਜਿਸ ਨੇ ਇਨ੍ਹਾਂ ਦਾ ਕਹਿਰ ਦਾ ਟਾਕਰਾ ਕੀਤਾ, ਜਿਸ ਨਾਲ ਇਨ੍ਹਾਂ ਦੀਆਂ ਸਾਰੀਆਂ ਆਸਾਂ ਪਰ ਪਾਣੀ ਫਿਰ ਗਿਆ ।

ਇਸ ਸਮੇਂ ਮੋਹਲੇਧਾਰ ਗੋਲੀਆਂ ਦੀ ਵਰਖਾ ਵਿਚ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਆਪਣੇ ਜੀਵਨ ਤੋਂ ਹੱਥ ਧੋ ਕੇ, ਆਪਣੀ ਫ਼ੌਜ ਦੀ ਐਸੀ ਨਿਰਭੈਤਾ ਤੇ ਵਰਯਾਮਤਾ ਨਾਲ ਅਗਵਾਈ ਕੀਤੀ ਕਿ ਵੈਰੀਆਂ ਦੀ ਕਈ ਗੁਣਾਂ ਵੱਧ ਗਿਣਤੀ ਹੁੰਦੇ ਹੋਏ ਵੀ ਉਨ੍ਹਾਂ ਨੂੰ ਉਨ੍ਹਾਂ ਦੇ ਆਪਣੇ ਘਰ ਵਿਚ ਹੀ ਉਹ ਹਾਰ ਦਿੱਤੀ ਜਿਸ ਨੂੰ ਉਹ ਚੋਖੇ ਸਮੇਂ ਤੱਕ ਨਾ ਸਨ ਭੁੱਲ ਸਕੇ । ਗ਼ਾਜ਼ੀਆਂ ਨੇ ਅਣਗਿਣਤ ਹੋਣ ਦੇ ਘੁਮੰਡ ਵਿਚ ਦੋ ਕੁ ਵੇਰਾਂ ਸ਼ਹਿਜ਼ਾਦੇ ਦੀ ਫ਼ੌਜ ਨੂੰ ਘੇਰੇ ਵਿਚ ਲੈ ਲੈਣ ਦਾ ਅਸਫ਼ਲ ਯਤਨ ਕੀਤਾ ਪਰ ਹਰ ਵਾਰੀ ਮੂੰਹ ਦੀ ਹੀ ਖਾ ਕੇ ਪਿੱਛੇ ਖਦੇੜ ਦਿੱਤੇ ਗਏ । ਇਸ ਤਰ੍ਹਾਂ ਸਾਰਾ ਦਿਨ ਖਟਾ-ਖਟ ਤਲਵਾਰ ਖੜਕਦੀ ਰਹੀ। ਦਿਨ ਢਲਣ ਨਾਲ ਹੀ ਗ਼ਾਜ਼ੀਆਂ ਦੇ ਮਨ ਢਲਕ ਗਏ ਅਤੇ ਉਹ ਡਾਵ੍ਹੇ ਅਧੀਨ ਹੋ ਕੇ ਰਣਭੂਮੀ ਤੋਂ ਭੱਜ ਨੱਠੇ । ਜਦ ਪੱਧਰ ਮੈਦਾਨ ਵਿਚ ਉਹਨਾਂ ਨੂੰ ਆਪਣਾ ਆਪ ਖਾਲਸੇ ਦੀ ਮਾਰ ਤੋਂ ਬਚਾਈ ਰੱਖਣਾ ਅਸੰਭਵ ਭਾਸਿਆ ਤਾਂ ਉਹਨਾਂ ਲਾਗਲੇ ਪਹਾੜਾਂ ਦੀਆਂ ਖੱਡਾਂ ਵਿਚ ਲੁਕ ਕੇ ਆਪਣੀਆਂ ਪਿਆਰੀਆਂ ਜਾਨਾਂ ਬਚਾ ਲਈਆਂ । ਇਸ ਸਮੇਂ ਜਹਾਦੀਆਂ ਦੇ ਵਧੇਰੇ ਭਾਗ ਨੇ ਆਪਣੇ ਹਥਿਆਰ ਖ਼ਾਲਸੇ ਦੇ ਪੈਰਾਂ ਵਿਚ ਸੁੱਟ ਕੇ ਤਿੱਖੇ ਭੱਜਣ ਲਈ ਆਪਣਾ ਭਾਰ ਹੌਲਾ ਕਰ ਲਿਆ ।

ਹੁਣ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਹੋਰ ਸੱਜਰ-ਸ਼ਾਹ ਦੀ ਸਹਾਇਤਾ ਵੀ ਪਹੁੰਚ ਗਈ, ਜਿਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਜ਼ਾਦੇ ਦੀ ਸੈਨਾ ਨੇ ਵੇਰੀਆਂ ਨੂੰ ਪੈਰਾਂ ਥੱਲੇ ਮਧੋਲਦੇ ਹੋਏ ਉਸੇ ਹੀ ਸਮੇਂ ਰਣਤੱਤੇ ਪਰ ਕਬਜ਼ਾ ਕਰ ਲਿਆ ਸੀ । ਗ਼ਾਜ਼ੀਆਂ ਦੇ ਮੁਰਦਿਆਂ ਤੇ ਫੱਟੜਾਂ ਦੀ ਗਿਣਤੀ ਹਜ਼ਾਰਾਂ ਤਕ ਪਹੁੰਚ ਗਈ ਸੀ ।

ਇਹ ਮੱਲ ਮਾਰਨੀ, ਸ਼ਹਿਜ਼ਾਦਾ ਸ਼ੇਰ ਸਿੰਘ ਦੇ ਜੀਵਨ ਦਾ ਇਕ ਅਦੁੱਤੀ ਕਰਤਵ ਮੰਨਿਆ ਜਾਂਦਾ ਸੀ; ਜਿਸ ਦੇ ਕਾਰਨ ਇਸ ਸ਼ਹਿਜ਼ਾਦੇ ਦਾ ਪਿਆਰ ਸ਼ੇਰਿ ਪੰਜਾਬ ਦੇ ਮਨ ਦੀਆਂ ਡੂੰਘਾਣਾਂ ਵਿਚ ਜਾ ਸਮਾਇਆ ਸੀ । ਇਹ ਘਟਨਾ ਮਾਰਚ ਸੰਨ 1823 ਦੀ ਹੈ ।

----------

# ਸ਼ਹਿਜ਼ਾਦਾ ਸ਼ੇਰ ਸਿੰਘ ਦੀ ਅਦੁੱਤੀ ਪੁਲੀਟੀਕਲ ਸਫਲਤਾ

ਸੱਯਦ ਐਹਮਦ ਸ਼ਾਹ, ਸਰਦਾਰ ਬੁੱਧ ਸਿੰਘ ਤੇ ਸਰਦਾਰ ਹਰੀ ਸਿੰਘ ਦੇ ਹੱਥੋਂ ਲੱਕ-ਭੰਨਵੀਂ ਹਾਰ ਖਾਣ ਦੇ ਬਾਅਦ, ਕੋਈ ਦੋ ਸਾਲ ਗੁਮਨਾਮੀ ਦੀ ਦਿਸ਼ਾ ਵਿਚ ਸਰਹੱਦੀ ਪਹਾੜਾਂ ਵਿਚ ਭਟਕਦਾ ਫਿਰਿਆ । ਛੇਕੜ ਸੰਨ 1830 ਵਿਚ ਇਸਨੂੰ ਫ਼ਤਹ ਖ਼ਾਨ ਪਾਸ ਮੁੜ ਸਿਰ ਲੁਕਾਣ ਲਈ ਟਿਕਾਣਾ ਮਿਲ ਗਿਆ ਜਿਥੋਂ ਇਸ ਨੇ ਇਕ ਵੇਰ ਫਿਰ ਆਪਣੀ ਗੁਵਾਚੀ ਹੋਈ ਸਾਖ਼ ਨੂੰ ਪ੍ਰਾਪਤ ਕਰਨ ਲਈ ਹੱਥ ਪੈਰ ਮਾਰਨੇ ਅਰੰਭ ਦਿੱਤੇ ਅਰਥਾਤ ਖ਼ਾਲਸੇ ਤੋਂ ਖਾ ਚੁੱਕੇ ਹਾਰ ਦੇ ਕਲੰਕ ਨੂੰ ਧੋਣ ਲਈ ਫਿਰ ਪਠਾਣਾਂ ਵਿਚ ਖ਼ਾਲਸੇ ਵਿਰੁੱਧ ਜਹਾਦ ਦੀਆਂ ਤਿਆਰੀਆਂ ਵਿਚ ਜੁਟ ਗਿਆ ।

ਮਹਾਰਾਜਾ ਸਾਹਿਬ ਨੂੰ ਸੱਯਦ ਸਾਹਿਬ ਦੇ ਜ਼ਹਿਰੀਲੇ ਪ੍ਰਚਾਰ ਦੀਆਂ ਖ਼ਬਰਾਂ ਲਗਾਤਾਰ ਪਹੁੰਚ ਰਹੀਆਂ ਸਨ । ਇਹਨਾਂ ਦੇ ਅਧਾਰ ਪਰ ਸਰਕਾਰ ਨੇ ਫ਼ੈਸਲਾ ਕੀਤਾ ਕਿ ਇਸ ਤੋਂ ਪਹਿਲਾਂ ਕਿ ਬਰੇਲਵੀ ਖ਼ਲੀਫ਼ਾ ਮੁੜ ਸਰਹੱਦੀ ਇਲਾਕੇ ਵਿਚ ਆਪਣੀ ਸ਼ਕਤੀ ਵਧਾ ਕੇ ਖ਼ਾਲਸਾ ਰਾਜ ਲਈ ਕੋਈ ਉਲਝਨ ਉਪਜਾਏ, ਉਸ ਨੂੰ ਛੇਤੀ ਹੀ ਮਿਧ ਦੇਣਾ ਚਾਹੀਦਾ ਹੈ। ਇਸ ਵਿਚਾਰ ਅਨੁਸਾਰ ਹੁਣ ਲੋੜ ਪਈ ਇਸ ਗੱਲ ਦੀ ਕਿ ਇਸ ਜ਼ਰੂਰੀ ਮੁਹਿੰਮ ਦੀ ਸੌਂਪਣਾ ਕਿਸਦੇ ਹੱਥ ਸੌਂਪੀ ਜਾਏ । ਡੂੰਘੀ ਵਿਚਾਰ ਦੇ ਉਪਰੰਤ ਸਰਕਾਰ ਦੀ ਨਜ਼ਰ ਸ਼ਹਿਜ਼ਾਦਾ ਸ਼ੇਰ ਸਿੰਘ ਪਰ ਟਿਕੀ ਤੇ ਇਸ ਮਹਾਨ ਕਾਰਜ ਨੂੰ ਸਫ਼ਲਤਾ ਤਕ ਪਹੁੰਚਾਣ ਲਈ ਇਸ ਦੀ ਜ਼ੁੰਮੇਂਵਾਰੀ ਕੰਵਰ ਸਾਹਿਬ ਦੇ ਹੱਥ ਦਿੱਤੀ ਗਈ।

ਇਸ ਮੁਹਿੰਮ ਲਈ ਖ਼ਾਲਸਾ ਫ਼ੌਜ ਚੋਣਵੀਂ ਸੈਨਾ ਵਿਚੋਂ ਸ਼ਹਿਜ਼ਾਦੇ ਨਾਲ ਭੇਜਣ ਲਈ ਤਿਆਰ ਕੀਤੀ ਗਈ, ਜਿਸ ਵਿਚ ਵੈਨਤੂਰਾ ਦੀਆਂ ਦੋ ਰੈਜਮੈਂਟਾਂ, ਚਾਰਯਾਰੀ ਰਸਾਲਾ ਅਤੇ ਧੋਕਲ ਸਿੰਘ ਵਾਲੀ ਰਜਮੈਂਟ ਦਾ ਨਾਮ ਲਿਖਣ ਗੋਚਰਾ ਹੈ । ਵਿਦਾਇਗੀ ਸਮੇਂ ਸ਼ੇਰੇ-ਪੰਜਾਬ ਨੇ ਕੰਵਰ ਸਾਹਿਬ ਨੂੰ ਹੁਕਮ ਦਿੱਤਾ ਕਿ ਐਤਕਾਂ ਨਾ ਕੇਵਲ ਸੱਯਦ ਅਹਿਮਦ ਨੂੰ ਹੀ ਸਿਖਿਆ ਦਿੱਤੀ ਜਾਏ ਸਗੋਂ ਉਸ ਦੇ ਜੇਹੜੇ-ਜੇਹੜੇ, ਸਰਹੱਦੀ ਇਲਾਕੇ ਵਿਚ ਸਹਾਇਕ ਹੋਣ, ਉਹਨਾਂ ਦੀ ਵੀ ਪੂਰੀ-ਪੂਰੀ ਸੁਧਾਈ ਕੀਤੀ ਜਾਏ ਤਾਂ ਕਿ ਉਹ ਮੁੜ ਖ਼ਾਲਸਾ ਸਰਕਾਰ ਦੀ ਪਰਜਾ ਵੱਲ ਮੈਲੀ ਅੱਖ ਨਾਲ ਤੱਕਣ ਦਾ ਹੀਆ ਨਾ ਕਰ ਸਕੇ।

ਹੁਣ ਸਾਰੀਆਂ ਤਿਆਰੀਆਂ ਸੰਪੂਰਨ ਹੋ ਜਾਣ ਦੇ ਉਪਰੰਤ 15 ਜੂਨ ਸੰਨ 1830 ਈ: ਨੂੰ 12 ਹਜ਼ਾਰ ਸ਼ਕਤੀਮਾਨ ਫ਼ੌਜ ਨਾਲ ਸ਼ਹਿਜ਼ਾਦੇ ਨੇ ਸੱਯਦ ਅਹਿਮਦ ਸ਼ਾਹ ਪਰ ਚੜ੍ਹਾਈ ਕਰ ਦਿੱਤੀ । ਲੰਮੀਆਂ ਮੰਜ਼ਿਲਾਂ ਕੂਚ ਦੀਆਂ ਪੂਰੀਆਂ ਕਰਕੇ 10ਵੇਂ ਦਿਨ ਇਸ ਅਠੱਲ ਫ਼ੌਜ ਨੇ ਦਰਿਆ ਅਟਕ ਨੂੰ ਹਿੰਡ ਦੇ ਪੱਤਨ ਤੋਂ ਬੇੜੀਆਂ ਦੀ ਰਾਹੀਂ ਪਾਰ ਕਰ

ਲਿਆ ਅਤੇ ਸੁਵਾਬੀ ਦੇ ਖੁਲ੍ਹੇ ਮੈਦਾਨ ਵਿਚ ਜਾ ਡੇਰੇ ਲਾਏ ।

ਇਥੇ ਪਹੁੰਚ ਕੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਮਾਲੂਮ ਹੋਇਆ ਕਿ ਇਥੋਂ ਦੇ ਸਰਲ ਸੁਭਾਵ ਲੋਕਾਂ ਵਿਚ ਸੱਯਦ ਅਹਿਮਦ ਅਤੇ ਉਸਦੇ ਸਾਥੀਆਂ ਨੇ, ਨਿਤਾਪ੍ਰਤਿ ਘ੍ਰਿਣਾ ਭਰਪੂਰ ਜ਼ਹਿਰੀਲਾ ਪ੍ਰਚਾਰ ਕਰ ਕੇ ਖ਼ਾਲਸੇ ਦੇ ਵਿਰੁਧ ਭਾਰੀ ਨਫ਼ਰਤ ਖਿਲਾਰ ਦਿੱਤੀ ਹੈ ਅਤੇ ਹਰ ਪਠਾਨ ਨੂੰ ਅਕਾਰਨ ਖ਼ਲਾਸੇ ਦਾ ਵੈਰੀ ਬਣਾ ਦਿੱਤਾ ਗਿਆ ਹੈ । ਇਸ ਸਾਰੀ ਦਸ਼ਾ ਨੂੰ ਵਿਚਾਰ ਕੇ ਦੂਰ-ਦ੍ਰਿਸ਼ਟੇ ਸ਼ਹਿਜ਼ਾਦੇ ਨੇ ਇਕ ਵਿਉਂਤ ਸੋਚੀ ਕਿ ਜਦ ਤਕ ਸੱਯਦ ਅਹਿਮਦ ਦੇ ਵਿਹੁਲੇ ਪਰਚਾਰ ਦੇ ਪ੍ਰਭਾਵ ਨੂੰ ਇਹਨਾਂ ਲੋਕਾਂ ਦੇ ਮਨਾਂ ਤੋਂ ਸਾਫ਼ ਨਾ ਕੀਤਾ ਜਾਏ ਉਸ ਸਮੇਂ ਤਕ ਇਥੇ ਸ਼ਾਂਤੀ ਨਹੀਂ ਵਰਤ ਸਕਦੀ । ਹੁਣ ਜ਼ਰੂਰੀ ਹੈ ਕਿ ਇਥੇ ਸਚਾਈ ਤੇ ਅਸਲੀਅਤ ਇਹਨਾਂ ਨੂੰ ਦੱਸੀ ਜਾਏ । ਸੋ ਇਸ ਕਾਰਜ ਨੂੰ ਵਰਤੋਂ ਵਿਚ ਲਿਆਉਣ ਲਈ ਸ਼ਹਿਜ਼ਾਦੇ ਨੇ ਇਕ ਸਾਂਢਨੀ ਸਵਾਰ ਮਹਾਰਾਜਾ ਸਾਹਿਬ ਪਾਸ ਲਾਹੌਰ ਭਿਜਵਾ ਦਿੱਤਾ, ਜਿਸ ਦੀ ਰਾਹੀਂ ਫ਼ਕੀਰ ਅਜ਼ੀਜ਼ੁੱਦੀਨ ਨੂੰ ਤੁਰੰਤ ਇਥੇ ਭੇਜਣ ਦੀ ਮੰਗ ਕੀਤੀ ਗਈ ਸੀ । ਮਹਾਰਾਜਾ ਸਾਹਿਬ ਨੂੰ ਜਦ ਕੰਵਰ ਸਾਹਿਬ ਜੀ ਦਾ ਪੱਤਰ ਪੁੱਜਾ ਤਾਂ ਸਰਕਾਰ ਨੇ ਸ਼ੀਘਰ ਹੀ ਫ਼ਕੀਰ ਸਾਹਿਬ ਨੂੰ ਸ਼ਹਿਜ਼ਾਦਾ ਸਾਹਿਬ ਪਾਸ ਭੇਜਣ ਦਾ ਪ੍ਰਬੰਧ ਕਰ ਦਿੱਤਾ।

## ਫ਼ਕੀਰ ਜੀ ਬਰੇਲਵੀ ਦੇ ਦਰਬਾਰ ਵਿਚ

ਫ਼ਕੀਰ ਸਾਹਿਬ ਦੇ ਪਹੁੰਚਣ ਦੇ ਉਪਰੰਤ ਸ਼ਹਿਜ਼ਾਦੇ ਨੇ ਫ਼ਕੀਰ ਜੀ ਅਤੇ ਜਮਾਦਾਰ ਵਜ਼ੀਰ ਸਿੰਘ ਖੁਸਰਪੁਰੀਏ ਨੂੰ ਸੱਯਦ ਅਹਿਮਦ ਪਾਸ ਆਪਣਾ ਐਲਚੀ ਥਾਪਕੇ ਭੇਜਿਆ ਤਾਂ ਕਿ ਉਹ ਉਸਨੂੰ ਕੰਵਰ ਵਲੋਂ ਸਮਝਾਣ ਕਿ ਸ਼ੇਰੇ-ਪੰਜਾਬ ਦਾ ਹੁਕਮ ਹੈ ਕਿ ਉਸ ਨੂੰ ਫ਼ੌਜੀ ਸ਼ਕਤੀ ਨਾਲ ਆਪਣੀ ਸਰਹੱਦ ਤੋਂ ਦੂਰ ਧਕੇਲ ਦਿੱਤਾ ਜਾਏ । ਉਸ ਦਾ ਖ਼ਾਲਸਾ ਰਾਜ ਦੀ ਸਰਹੱਦ ਦੇ ਲਾਗੇ ਰਹਿਣਾ ਸ਼ਾਂਤੀ ਲਈ ਖ਼ਤਰਾ ਹੈ। ਜੇ ਸੱਯਦ ਸਾਹਿਬ ਆਪਣੇ ਆਪ ਇਥੋਂ ਨਿਕਲ ਜਾਏ ਤਾਂ ਇਸ ਵਿਚ ਉਸ ਦਾ ਵੀ ਭਲਾ ਹੈ ਅਤੇ ਇਲਾਕੇ ਦੇ ਵਸਨੀਕਾਂ ਦਾ ਵੀ ਲਾਭ ਹੈ, ਪਰ ਜੇ ਇਸ ਤਰ੍ਹਾਂ ਕਰਨ ਵਿਚ ਉਸ ਵੱਲੋਂ ਟਾਲ-ਮਟੋਲ ਯਾ ਰੁਕਾਵਟ ਹੋਈ ਤਾਂ ਮਹਾਰਾਜਾ ਦੇ ਫ਼ਰਮਾਨ ਨੂੰ ਸ਼ਕਤੀ ਨਾਲ ਪੂਰਾ ਕੀਤਾ ਜਾਏਗਾ। ਇਸ ਵਿਚ ਹਜ਼ਾਰਾਂ ਬਿਦੋਸੇ ਮਨੁੱਖਾਂ ਦੀਆਂ ਜਾਨਾਂ ਵਿਅਰਥ ਜਾਣਗੀਆਂ ਜਿਨ੍ਹਾਂ ਦੀ ਜ਼ਿਮੇਂਵਾਰੀ ਸੱਯਦ ਸਾਹਿਬ ਦੇ ਸਿਰ ਹੋਵੇਗੀ।

ਫ਼ਕੀਰ ਸਾਹਿਬ ਨੇ ਸੱਯਦ ਪਾਸ ਪਹੁੰਚ ਕੇ ਉਸਨੂੰ ਸ਼ਹਿਜ਼ਾਦਾ ਸ਼ੇਰ ਸਿੰਘ ਦਾ ਹੁਕਮ ਸੁਣਾ ਦਿੱਤਾ ਅਤੇ ਨਾਲ ਹੀ ਉਸ ਨੂੰ ਆਪਣੇ ਮਿੱਠੇ ਸੁਭਾਅ ਅਨੁਸਾਰ ਦੱਸਿਆ ਕਿ ਵਾਇਦਤ-ਪ੍ਰਸਤ ਖ਼ਾਲਸੇ ਦੇ ਵਿਰੁੱਧ ਆਪ ਦਾ ਜਹਾਦ ਦਾ ਫ਼ਤਵਾ ਸਾਦਰ ਕਰਨਾ ਇਸਲਾਮੀ ਸ਼ਰੀਅਤ ਦੇ ਪ੍ਰਤੀਕੂਲ ਹੈ ਕਿਉਂਕਿ ਸਿੱਖ ਇਸਲਾਮੀ ਸਿਧਾਂਤਾਂ ਅਨੁਸਾਰ ਇੱਕੋ ਰੱਬ ਦੇ ਪੁਜਾਰੀ ਹਨ, ਇਸ ਲਈ ਇਹ ਫ਼ਤਵਾ ਠੀਕ ਨਹੀਂ । ਇਕ ਪਾਸੇ ਤਾਂ ਆਪ

---

1. *ਸਵਾਨੇ ਸੱਯਦ ਅਹਿਮਦ ਬ੍ਰੇਲਵੀ, ਰਚਿਤ ਮੁਹੰਮਦ ਜਾਫ਼ਰ, ਸ.ਫ਼ਾ 118 ।*

ਆਪਣੇ ਆਪ ਨੂੰ ਸੰਸਾਰ ਤੋਂ ਤਿਆਗੀ ਦਸਦੇ ਹੋ ਅਤੇ ਦੂਜੇ ਬੰਨੇ ਆਪ ਬਿਦੋਸੇ ਰੱਬ ਦੇ ਬੰਦਿਆਂ ਪਰ ਸ਼ਬਖੂਨ, ਰਾਤ-ਛਪੋਲ ਮਾਰਕੇ ਉਹਨਾਂ ਨੂੰ ਲੁਟਦੇ ਹੋ ਤੇ ਕਤਲ ਕਰਦੇ ਹੋ। ਇਕੋ ਸਮੇਂ ਦੋ ਕੰਮ ਮਿਲਵੇਂ ਨਹੀਂ ਹੋ ਸਕਦੇ । ਜੇ ਕਦੇ ਆਪ ਲੁਟ ਮਾਰ ਆਪਣੇ ਨਿਰਬਾਹ ਲਈ ਕਰਦੇ ਹੋ ਤਾਂ ਇਸ ਦਾ ਉਪਾਅ ਬੜੇ ਪਾਕ ਤਰੀਕੇ ਨਾਲ ਹੋ ਸਕਦਾ ਹੈ। ਜੇ ਕਦੇ ਆਪ ਖ਼ੁਦਾ-ਪ੍ਰਸਤੀ; ਪੰਜਗਾਨਾ ਨਿਮਾਜ਼ ਆਦਿ ਇਲਾਹੀ ਯਾਦ ਵਿਚ ਰਹਿਕੇ ਅਮਨ ਚੈਨ ਨਾਲ ਰਹਿਣਾ ਚਾਹੁੰਦੇ ਹੋ ਤਾਂ ਮੈਂ ਆਪ ਦਾ ਅਖਵਤੀ ਭਾਈ ਹੋਣ ਦੀ ਸੂਰਤ ਵਿਚ ਆਪ ਦੇ ਲੰਗਰ ਅਤੇ ਹੋਰਨਾਂ ਯੋਗ ਲੋੜਾਂ ਪੂਰੀਆਂ ਕਰਨ ਲਈ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਸੇਵਾ ਵਿਚ ਬੇਨਤੀ ਕਰਕੇ ਕੋਈ ਯੋਗ ਤਰੀਕਾ ਪਰਵਾਨ ਕਰਵਾ ਦੇਵਾਂਗਾ, ਜਿਸ ਨਾਲ ਆਪ ਖਾਨ ਪਾਨ ਵਲੋਂ ਨਿਸਚਿੰਤ ਹੋ ਕੇ ਵਧੇਰੀ ਬੰਦਗੀ ਵਾਲਾ ਜੀਵਨ ਬਿਤਾ ਸਕੋਗੇ । ਆਪ ਦੇ ਸਾਹਮਣੇ ਅਸਾਂ ਦੋਵੇਂ ਰਾਹ ਰੱਖ ਦਿੱਤੇ ਹਨ : ਇਕ ਦੀਨ ਦਾ ਤੇ ਦੂਜਾ ਦੁਨੀਆਂ ਦਾ। ਪਹਿਲੇ ਵਿਚ ਆਪ ਦੀ ਸਲਾਮਤੀ ਹੈ ਤੇ ਦੂਜੇ ਵਿਚ ਤਬਾਹੀ । ਇਹ ਹੁਣ ਕੇਵਲ ਆਪ ਦੇ ਹੱਥ ਹੈ ਜਿਹੜਾ ਰਾਹ ਆਪ ਆਪਣੇ ਲਈ ਤੇ ਖ਼ਲਕ ਖ਼ੁਦਾ ਲਈ ਲਾਭਦਾਇਕ ਸਮਝੋ, ਚੁਣ ਲਵੋ ।

ਇਸ ਮਿਲਣੀ ਅਤੇ ਗੱਲਬਾਤ ਬਾਰੇ ਸੱਯਦ ਅਹਿਮਦ ਦਾ ਇਕ ਸ਼ਰਧਾਲੂ ਮੁਰੀਦ ਮੁੰਹਮਦ ਜ਼ਾਫ਼ਰ ਉਸ ਦੇ ਜੀਵਨ ਬਿਰਤਾਂਤ ਵਿਚ ਲਿਖਦਾ ਹੈ[1] :-

ਅਸਲ ਲਿਖਤ ਇਹ ਹੈ :-

شاہزادہ شیر سنگھ نے لکھا اگر سید صاحب ملک گیری کا قصد کریں گے تو
شامل ہو دنیا داروں کے حریص سمجھے جاویں گے۔ اور پھر اس طرف سے بھی تیاری جنگ
کی کر کے آپ کی بیخ کنی کی جائے گی۔ اگر سید صاحب خدا کی یاد ہی پر قانع رہیں
تو ان کی بھلائی اور ہماری خوشنودی اسی میں ہے۔

ਸ਼ਹਿਜ਼ਾਦਾ ਸਾਹਿਬ ਦੇ ਖ਼ਤ ਦਾ ਅਤੇ ਸਿਆਣੇ ਫ਼ਕੀਰ ਅਜ਼ੀਜ਼ੁੱਦੀਨ ਦੀਆਂ ਉਕਤੀਆਂ ਜੁਗਤੀਆਂ ਪੂਰਤ ਗੱਲਬਾਤ ਦਾ, ਸੱਯਦ ਸਾਹਿਬ ਨੇ ਦੱਸਿਆ ਕਿ ਉਸ ਦੇ ਮਨ ਪਰ ਬੜਾ ਚੰਗਾ ਪ੍ਰਭਾਵ ਪਿਆ ਹੈ ਕਿ ਸਿੱਖੀ ਅਤੇ ਇਸਲਾਮ ਦੇ ਅਸੂਲ ਬਹੁਤ ਨੇੜੇ ਨੇੜੇ ਹਨ। ਪਰ ਕੁਝ ਕੁ ਗੱਲਾਂ ਅਜਿਹੀਆਂ ਹਨ ਜਿਨ੍ਹਾਂ ਦਾ ਫ਼ੈਸਲਾ ਸ਼ਹਿਜ਼ਾਦਾ ਸਾਹਿਬ ਨਾਲ ਮਿਲ ਕੇ ਹੀ ਹੋ ਸਕਦਾ ਹੈ । ਇਸ ਕਾਰਜ ਲਈ ਸਾਡੇ ਕੁਝ ਆਦਮੀ ਸ਼ਹਿਜ਼ਾਦਾ ਜੀ ਪਾਸ ਪਹੁੰਚ ਕੇ ਨਿਰਨਾ ਕਰ ਲੈਣਗੇ, ਉਨ੍ਹਾਂ ਦੀ ਰੱਖਿਆ ਆਦਿ ਦਾ ਪ੍ਰਬੰਧ ਸ਼ਹਿਜ਼ਾਦਾ ਸਾਹਿਬ ਕਰ ਦੇਵੇ ।

ਫ਼ਕੀਰ ਸਾਹਿਬ ਨੇ ਸੱਯਦ ਸਾਹਿਬ ਦੀ ਇਹ ਮੰਗ ਪ੍ਰਵਾਨ ਕਰ ਲਈ ਅਤੇ

---

*1. ਮੁਹੰਮਦ ਜਾ:ਫਰ ਲਿਖਤ, ਸਵਾਨਿਹ ਸੱਯਦ ਅਹਿਮਦ ਸਾਹਿਬ ਬਰੇਲਵੀ, ਸ.ਫਾ 118 ।*

ਨਿਰਨੇ ਲਈ ਅਗਲਾ ਦਿਨ ਨੀਯਤ ਕੀਤਾ ਗਿਆ ।

ਅਗਲੇ ਦਿਨ ਕੁਝ ਸਵਾਰ ਸੱਯਦ ਸਾਹਿਬ ਦੇ ਬੰਦਿਆਂ ਦੀ ਰੱਖਿਆ ਲਈ ਉਧਰ ਵੱਲ ਭੇਜੇ ਗਏ ਤੇ ਉਨ੍ਹਾਂ ਨੂੰ ਆਪਣੀ ਰੱਖਿਆ ਵਿਚ ਸ਼ਹਿਜ਼ਾਦੇ ਜੀ ਦੀ ਹਜ਼ੂਰੀ ਵਿਚ ਹਾਜ਼ਰ ਕਰ ਦਿੱਤਾ ।

ਇਸ ਸਫ਼ਾਰਤ ਪਰ ਸ਼ਹਿਜ਼ਾਦਾ ਸਾਹਿਬ ਪਾਸ ਆਉਣ ਵਾਲਿਆਂ ਦੇ ਨਾਮ ਇਹ ਹਨ : ਮੌਲਾਨਾ ਖ਼ੈਰ ਦੀਨ ਸ਼ੇਰਕੋਟਵੀ ਅਤੇ ਹਾਜੀ ਬਹਾਦਰ ਸ਼ਾਹ ਦੇਹਲਵੀ, ਇਨ੍ਹਾਂ ਦੀ ਅਗਵਾਈ ਵਿਚ ਇਨ੍ਹਾਂ ਨਾਲ ਅੱਠ ਹੋਰ ਮੁਲਾਣੇ ਆਏ ਸਨ । ਖਾਨ ਪਾਨ ਤੇ ਕੁਝ ਸਮਾਂ ਆਰਾਮ ਕਰਨ ਦੇ ਉਪਰੰਤ ਜਦ ਇਨ੍ਹਾਂ ਨਾਲ ਵਿਚਾਰ ਆਰੰਭ ਹੋਈ ਤਾਂ ਇਨ੍ਹਾਂ ਦੀ ਗੱਲ-ਬਾਤ ਦੇ ਢੰਗ ਤੋਂ ਸ਼ਹਿਜ਼ਾਦਾ ਝੱਟ ਤਾੜ ਗਿਆ ਕਿ ਇਹ ਕਿਸੇ ਮਤਲਬ ਦੀ ਗੱਲ ਪਰ ਨਹੀਂ ਠਹਿਰੇ ਸਗੋਂ ਇਹ ਪਾਖੰਡ ਅਹਿਮਦ ਸ਼ਾਹ ਨੇ ਕੇਵਲ ਆਪਣੇ ਖਿੰਡੇ ਪੁੰਡੇ ਲਸ਼ਕਰ ਨੂੰ ਇਕੱਠਾ ਕਰਨ ਲਈ ਅਤੇ ਔਖਾ ਸਮਾਂ ਸਿਰੋਂ ਟਾਲਣ ਲਈ ਰਚਿਆ ਹੈ ।

ਜਦ ਇਨ੍ਹਾਂ ਮੁਲਾਣਿਆਂ ਨਾਲ ਗੱਲ-ਬਾਤ ਕਰਨ ਦਾ ਕੋਈ ਸਿੱਟਾ ਨਾ ਨਿਕਲਿਆ ਤਾਂ ਸ਼ਾਹਜ਼ਾਦਾ ਸਾਹਿਬ ਨੇ ਇਨ੍ਹਾਂ ਨੂੰ ਰਸਦ ਪਾਣੀ ਦੇ ਕੇ ਫ਼ੌਜੀ ਪਹਿਰੇ ਹੇਠ ਸੱਯਦ ਪਾਸ ਭਿਜਵਾ ਦਿੱਤਾ ।

ਇਧਰ ਆਪਣੀ ਫ਼ੌਜ ਦੇ ਮੁਖੀਆਂ ਨੂੰ ਬੁਲਵਾ ਕੇ ਸੱਯਦ ਦੀ ਚਾਲ ਦਾ ਸਮਾਚਾਰ ਦੱਸਿਆ ਅਤੇ ਨਾਲ ਹੀ ਧਾਵੇ ਲਈ ਤਿਆਰ ਰਹਿਣ ਦਾ ਹੁਕਮ ਦੇ ਦਿੱਤਾ । ਆਉਣ ਵਾਲੀ ਰਾਤ ਅਜੇ ਅੱਧੀ ਦੇ ਲਗਭਗ ਬੀਤੀ ਸੀ ਕਿ ਸ਼ਹਿਜ਼ਾਦੇ ਨੇ ਸੱਯਦ ਦੇ ਡੇਰੇ ਪੁਰ ਹੱਲਾ ਬੋਲ ਦਿੱਤਾ । ਅੱਗੇ ਜਾ ਕੇ ਪਤਾ ਲੱਗਾ ਕਿ ਸ਼ਹਿਜ਼ਾਦੇ ਦਾ ਖ਼ਿਆਲ ਠੀਕ ਸੀ । ਸੱਯਦ ਨੇ ਆਪਣੇ ਆਦਮੀ ਰਿਆਸਤ ਅੰਬ ਅਤੇ ਬੁਨੇਰ ਵੱਲ ਦੌੜਾ ਦਿੱਤੇ ਸਨ ਅਤੇ ਉਥੋਂ ਦੇ ਗ਼ਾਜ਼ੀਆਂ ਨੂੰ ਜਹਾਦ ਲਈ ਸ਼ੀਘਰ ਹੀ ਪਹੁੰਚ ਜਾਣ ਦੇ ਹੁਕਮਨਾਮੇ ਜਾਰੀ ਕਰ ਦਿੱਤੇ ਸਨ।

ਸੱਯਦ ਸਾਹਿਬ ਦੇ ਇਸ ਧੋਖੇ ਦੇ ਸਫ਼ਲ ਹੋਣ ਤੋਂ ਪਹਿਲਾਂ ਹੀ ਸ਼ਾਹਜ਼ਾਦੇ ਦੀ ਫ਼ੌਜ ਨੇ ਹਜ਼ਾਰਾਂ ਗ਼ਾਜ਼ੀਆਂ ਨੂੰ ਜਾ ਦਬੋਚਿਆ ਅਤੇ ਉਨ੍ਹਾਂ ਦੇ ਹੋਸ਼ ਸੰਭਾਲਣ ਤੱਕ ਸੈਂਕੜਿਆਂ ਨੂੰ ਸਦਾ ਲਈ ਮਿੱਠੀ ਨੀਂਦੇ ਸੁਲਾ ਦਿੱਤਾ ।

ਇਥੇ ਫੱਟੜਾਂ ਦੀ ਗਿਣਤੀ ਬਹੁਤ ਵਧੇਰੇ ਸੀ । ਜਹਾਦੀਆਂ ਨੇ ਆਪਣੀ ਵਿੱਤ ਅਨੁਸਾਰ ਬੜੀ ਬਹਾਦਰੀ ਨਾਲ ਖ਼ਾਲਸਾ ਫ਼ੌਜ ਦਾ ਟਾਕਰਾ ਕੀਤਾ, ਪਰ ਖ਼ਾਲਸੇ ਦੀ ਤੂਫ਼ਾਨੀ ਲਹਿਰ ਦੇ ਸਾਹਮਣੇ ਉਹ ਇੰਵ ਰੁੜੇ ਜਿਵੇਂ ਹੜ੍ਹ ਦੇ ਸਾਹਮਣੇ ਕੱਖ ਕਾਨੇ । ਇਸ ਸਮੇਂ ਸੱਯਦ ਅਹਿਮਦ ਸਾਹਿਬ ਸਣੇ ਕੁਝ ਸਾਥੀਆਂ, ਮੁਕਬਰ ਖ਼ਾਨ ਨਵਾਬ ਪੰਜ ਤਾਰ ਦੇ, ਬੜੀ ਹਿੰਮਤ ਕਰਕੇ ਆਪਣਾ ਹੱਡ-ਚੰਮ ਬਚਾ ਕੇ ਉਥੋਂ ਹਰਨ ਹੋ ਗਏ । ਪਿੱਛੋਂ ਜਾ ਕੇ ਮਾਲੂਮ ਹੋਇਆ ਕਿ ਜਦ ਖ਼ਾਲਸੇ ਨੇ ਮੈਦਾਨੇ ਜੰਗ ਵਿਚ ਪਹੁੰਚ ਕੇ ਪਹਿਲਾ ਜੈਕਾਰਾ ਗਜਾਇਆ ਸੀ ਤਾਂ ਸੱਯਦ ਸਾਹਿਬ ਨੇ ਹਜ਼ਾਰਾਂ ਗ਼ਾਜ਼ੀਆਂ ਨੂੰ ਖ਼ਾਲਸੇ ਦੀ ਤਲਵਾਰ ਦੀ ਭੇਟਾ ਲਈ ਪਿੱਛੇ ਛੱਡ ਕੇ ਆਪ ਨਾਲ ਦੇ ਪਹਾੜਾਂ ਵਿਚ ਜਾ ਸਾਹ ਲਿਆ ਸੀ । ਇਨ੍ਹਾਂ ਵਿਚਾਰੇ ਗ਼ਾਜ਼ੀਆਂ ਨੂੰ ਸੱਯਦ ਸਾਹਿਬ ਦੇ ਅਲੋਪ ਹੋ ਜਾਣ ਦਾ ਉਦੋਂ ਪਤਾ ਲੱਗਾ ਜਦੋਂ ਉਹ ਬੁਨੇਰ ਦੇ ਪਹਾੜਾਂ ਵਿਚ ਕਈ ਕੋਹ ਖ਼ਾਲਸੇ ਦੀ ਮਾਰ ਤੋਂ ਦੂਰ ਨਿਕਲ ਗਿਆ ਸੀ । ਹੁਣ ਪਿੱਛੇ ਰਹੇ ਗ਼ਾਜ਼ੀਆਂ ਨੇ ਬਿਨਾਂ ਆਗੂਆਂ ਦੀ ਅਗਵਾਈ ਦੇ ਕੀ ਲੜਨਾ ਸੀ । ਇਨ੍ਹਾਂ

ਮੈਦਾਨ ਖ਼ਾਲਸੇ ਦੀ ਭੇਟ ਕਰਕੇ ਜਿੱਧਰ ਕਿਸੇ ਨੂੰ ਰਾਹ ਲੱਭਾ ਉਹ ਉਧਰ ਨੂੰ ਹੀ ਨਿਕਲ ਗਿਆ ਅਤੇ ਠੀਕ-ਠਾਕ ਰਣ-ਤੱਤੇ ਵਿਚੋਂ ਬੱਚ ਕੇ ਨਿਕਲਣ ਲਈ ਆਪਣੀਆਂ ਤਿੱਖੀਆਂ-ਭੱਜਣ ਵਾਲੀਆਂ ਲੱਤਾਂ ਦਾ ਲੱਖ-ਲੱਖ ਵੇਰ ਧੰਨਵਾਦ ਕੀਤਾ । ਹੁਣ ਮੈਦਾਨੇ ਜੰਗ ਪਰ ਜੇਤੂ ਖ਼ਾਲਸੇ ਦਾ ਪੂਰਾ-ਪੂਰਾ ਕਬਜ਼ਾ ਹੋ ਗਿਆ । ਇਥੇ ਚਾਰ ਹਲਕੀਆਂ ਤੋਪਾਂ, ਕਈ ਸੌ ਬੰਦੂਕਾਂ, ਅਣਗਿਣਤ ਤਲਵਾਰਾਂ ਅਤੇ ਬਹੁਤ ਬੜਾ ਜ਼ਖ਼ੀਰਾ ਅਨਾਜ ਆਦਿ ਦਾ ਖ਼ਾਲਸੇ ਦੇ ਹੱਥ ਆਇਆ ।

ਇਸ ਲੜਾਈ ਵਿਚ ਕਈ ਸੌ ਮੁਲਖਈਆ ਖ਼ਾਲਸਾ ਫ਼ੌਜ ਦੇ ਹੱਥੋਂ ਜੰਨਤ-ਨਿਵਾਸ ਹੋਇਆ ਅਤੇ ਬਾਕੀ ਰਹਿੰਦੇ ਏਨੀ ਤੇਜ਼ੀ ਨਾਲ ਨੱਸ ਗਏ ਕਿ ਫ਼ਤਹਯਾਬ ਫ਼ੌਜ ਇਨ੍ਹਾਂ ਤੱਕ ਪਹੁੰਚ ਵੀ ਨਾ ਸਕੀ । ਸਰਕਾਰੀ ਫ਼ੌਜ ਦਾ ਨੁਕਸਾਨ ਇੰਞ ਸੀ : 120 ਜਵਾਨ ਲੜਾਈ ਵਿਚ ਚੜ੍ਹਾਈ ਕਰ ਗਏ, 187 ਫੱਟੜ ਹੋਏ, 73 ਘੋੜਿਆਂ ਦਾ ਨੁਕਸਾਨ ਹੋਇਆ।

----------

# ਸ਼ਹਿਜ਼ਾਦਾ ਸ਼ੇਰ ਸਿੰਘ ਦੀ ਹੋਰ ਸਫਲਤਾ

ਪੰਜ ਤਾਰ ਫ਼ਤਹਿ ਹੋ ਗਈ। ਸੱਯਦ ਅਹਿਮਦ ਦੀ ਖ਼ਾਲਸੇ ਹੱਥੋਂ ਇਹ ਭਾਂਜ ਬੜੀ ਤਬਾਹੀ ਵਾਲੀ ਸੀ। ਪਰ ਇਹ ਗੱਲ ਹੈਰਾਨਗੀ ਨਾਲ ਲਿਖਣੀ ਪੈਂਦੀ ਹੈ ਕਿ ਉਸ ਦਾ ਅਸਰ ਅਜੇ ਵੀ ਯੂਸਫ਼ਜ਼ਈਆਂ ਦਿਆਂ ਮਨਾਂ ਪਰ ਬਾਕੀ ਸੀ। ਕਈ ਥਾਈਂ ਇਸ ਨੇ ਆਪਣੇ ਵੱਲੋਂ ਹੁਸ਼ਰ (ਦਸਵੰਧ) ਉਗਰਾਹੁਣ ਲਈ ਤਹਿਸੀਲਦਾਰ ਨੀਯਤ ਕੀਤੇ ਹੋਏ ਸਨ। ਪਠਾਣਾਂ ਦੇ ਝਗੜੇ-ਝੇੜਿਆਂ ਦੇ ਫ਼ੈਸਲਿਆਂ ਲਈ ਇਸ ਦੇ ਮੁਫ਼ਤੀ ਤੇ ਕਾਜ਼ੀ ਸ਼ਰੀਹਤ ਦੀ ਮਰਯਾਦਾ ਅਨੁਸਾਰ ਚੱਲਦੇ ਸਨ। ਪ੍ਰਗਟ ਤੌਰ ਤੇ ਤਾਂ ਭਾਵੇਂ ਖ਼ਾਲਸੇ ਦੇ ਹੱਥੋਂ ਇਸ ਨੇ ਦੋ-ਤਿੰਨ ਭਾਂਜਾਂ ਖਾ ਕੇ ਆਪਣਾ ਬਹੁਤ ਸਾਰਾ ਦਬ-ਦਬਾ ਗਵਾ ਲਿਆ ਸੀ ਪਰ ਉਸ ਦੇ ਹਿੰਦੁਸਤਾਨੀ ਮੁਰੀਦ ਵਿਸ਼ੇਸ਼ ਕਰਕੇ ਮੌਲਾਨਾ ਇਸਮਾਈਲ ਤੇ ਅਬਦੁੱਲ ਹਈ ਆਮ ਜਨਤਾ ਵਿਚ ਵਾਹਿਜ਼ ਕਰਦੇ ਹੁੰਦੇ ਸਨ ਕਿ ਖ਼ਲੀਫ਼ਾ ਸਾਹਿਬ ਜਾਣ-ਬੁੱਝ ਕੇ ਹਾਰਾਂ ਖਾ ਰਹੇ ਹਨ ਤਾਂ ਕਿ ਉਹ ਆਪਣੇ ਸੱਚੇ ਮੁਰੀਦਾਂ ਤੇ ਦਿਖਲਾਵੇ ਦੇ ਜਹਾਦੀਆਂ ਦਾ ਪਰਤਾਵਾ ਕਰਕੇ ਨਿਰਣਾ ਕਰ ਸਕਣ। ਇਸ ਤਰ੍ਹਾਂ ਕਰਨ ਨਾਲ ਉਹ ਆਪਣੇ ਸਿਦਕੀ ਪੁਜਾਰੀਆਂ ਵਿਚ ਦੁੱਖ ਸਹਾਰਨ ਦੀ ਸ਼ਕਤੀ ਉਪਜਾ ਰਹੇ ਹਨ। ਇਹ ਸਭ ਉਸ ਦਾ ਆਪਣਾ ਰਚਿਆ ਖੇਲ ਹੈ। ਨਹੀਂ ਤਾਂ ਉਹ ਸਰਬ-ਸ਼ਕਤੀਮਾਨ ਨੂੰ ਕੌਣ ਭਾਂਜ ਦੇ ਸਕਦਾ ਹੈ ? ਇਸ ਵਿਚ ਉਸ ਦਾ ਲੁਕਵਾਂ ਭੇਤ ਹੈ ਜਿਸ ਨੂੰ ਪੱਕੇ ਦੀਨਦਾਰਾਂ ਤੋਂ ਬਿਨਾਂ ਸਰਬ-ਸਾਧਾਰਣ ਲਈ ਸਮਝਣਾ ਅਸੰਭਵ ਹੈ, ਆਦਿ।

ਸੱਯਦ ਦੀ ਬਾਕੀ ਰਹਿੰਦੀ ਸ਼ਕਤੀ ਨੂੰ ਮੂਲੋਂ ਨਸ਼ਟ ਕਰਨ ਲਈ ਬੜੀ ਸਿਆਣਪ ਅਤੇ ਭਾਰੀ ਮਾਇਆ ਦੇ ਖ਼ਰਚ ਦੀ ਲੋੜ ਸੀ ਜਿਸ ਦੀ ਵਰਤੋਂ ਦੀ ਮਹਾਰਾਜਾ ਸਾਹਿਬ ਨੇ ਆਪਣੇ ਸੁਯੋਗ ਸਪੁੱਤਰ ਨੂੰ ਪੂਰੀ ਖੁੱਲ੍ਹ ਦੇ ਰੱਖੀ ਸੀ। ਸ਼ੇਰਿ-ਪੰਜਾਬ ਦਾ ਇਹ ਮੰਨਿਆ ਹੋਇਆ ਸਿਧਾਂਤ ਸੀ ਕਿ ਜਿਹੜਾ ਕਾਰਜ ਮਾਇਆ ਦੇ ਖ਼ਰਚ ਨਾਲ ਸਿਰੇ ਚੜ੍ਹ ਸਕੇ, ਉਸ ਲਈ ਤਲਵਾਰ ਦੀ ਸ਼ਕਤੀ ਕਦੀ ਨਹੀਂ ਵਰਤਣੀ ਚਾਹੀਦੀ; ਅਰਥਾਤ ਮਾਇਆ ਨਾਲ ਹੋਣ ਵਾਲੇ ਕੰਮ ਨੂੰ ਖ਼ੂਨ-ਖ਼ਰਾਬੇ ਨਾਲ ਨਹੀਂ ਕਰਨਾ ਚਾਹੀਦਾ। ਮਹਾਰਾਜਾ ਆਪਣੀ ਫ਼ੌਜ ਦੇ ਇਕ-ਇਕ ਜਵਾਨ ਦੇ ਜੀਵਨ ਨੂੰ ਲੱਖਾਂ ਰੁਪਇਆਂ ਤੋਂ ਵਧੇਰਾ ਅਮੋਲਕ ਸਮਝਦਾ ਸੀ। ਇਸੇ ਤਰ੍ਹਾਂ ਆਪਣੇ ਵੈਰੀਆਂ ਲਈ ਵੀ ਸਦਾ ਆਪ ਦਾ ਇਹੀ ਹੁਕਮ ਹੁੰਦਾ ਸੀ ਕਿ ਜੇ ਹੋਰ ਕਿਸੇ ਢੰਗ ਨਾਲ ਕੰਮ ਨਾ ਸਰੇ ਤਾਂ ਅੰਤ ਪਰ ਹਥਿਆਰਾਂ ਦੀ ਵਰਤੋਂ ਕੀਤੀ ਜਾਏ ਪਰ ਉਸ ਸਮੇਂ ਭੀ ਇਹ ਗੱਲ ਸਦਾ ਚੇਤੇ ਰੱਖੀ ਜਾਏ ਕਿ ਮਨੁੱਖ ਜਾਤੀ ਦੀ ਘੱਟ ਤੋਂ ਘੱਟ ਹੱਤਿਆ ਕੀਤੀ ਜਾਏ।

ਸ਼ਹਿਜ਼ਾਦਾ ਸ਼ੇਰ ਸਿੰਘ ਨੇ ਇਸ ਸਮੇਂ ਇਥੇ ਮਹਾਰਾਜਾ ਸਾਹਿਬ ਦੇ ਇਸੇ ਅਸੂਲ ਨੂੰ ਵਰਤੋਂ ਵਿਚ ਲਿਆਂਦਾ ਅਰਥਾਤ ਉਸਨੇ ਆਪਣੇ ਸਾਥੀਆਂ ਨਾਲ ਮਿਲਕੇ ਇਕ ਵਿਉਂਤ ਸੋਚੀ ਕਿ ਜਦ ਤਕ ਖ਼ਾਲਸੇ ਵਲੋਂ ਵੀ ਸੱਯਦ ਦੇ ਪਰਚਾਰਕਾਂ ਦੇ ਟਾਕਰੇ ਪਰ ਮੁਲਾਣਿਆਂ

ਅਤੇ ਇਲਾਕੇ ਦੇ ਖ਼ਾਨਾਂ ਰਾਹੀਂ, ਉਸ ਦੇ ਖਿਲਾਰੇ ਹੋਏ ਵਿਹੁਲੇ ਅਸਰ ਨੂੰ ਧੋ ਕੇ ਸਾਫ਼ ਨਹੀਂ ਕਰਾਂਗੇ ਉਦੋਂ ਤਕ ਪਠਾਣਾਂ ਦੇ ਮਨਾਂ ਵਿਚੋਂ ਉਸ ਦਾ ਬੀਜਿਆ ਹੋਇਆ ਜ਼ਹਿਰੀਲਾ ਬੀਜ ਕਦੇ ਵੀ ਨਾਸ ਨਾ ਹੋ ਸਕੇਗਾ ।

ਇਸ ਵਿਚ ਜ਼ਰਾ ਵੀ ਸੰਦੇਹ ਨਹੀਂ ਕਿ ਪਠਾਣ ਇਕ ਬੜੀ ਬਹਾਦਰ ਕੌਮ ਹੈ ਅਤੇ ਕਈ ਗੁਣ ਵੀ ਇਹਨਾਂ ਵਿਚ ਪਾਏ ਜਾਂਦੇ ਹਨ ਜਿਹਾ ਕਿ ਪ੍ਰਾਹੁਣਾਚਾਰੀ ਆਦਿ । ਪਰ ਇਹਨਾਂ ਭਲੇ ਗੁਣਾਂ ਦੇ ਹੁੰਦਿਆਂ ਵੀ ਇਹਨਾਂ ਦੀ ਇਸ ਕਮਜ਼ੋਰੀ ਦੇ ਲਿਖਣ ਤੋਂ ਸੰਕੋਚ ਕਰਨਾ ਇਤਿਹਾਸਕਾਰ ਦੀ ਪਦਵੀ ਨੂੰ ਨੀਵਾਂ ਕਰਨਾ ਹੋਵੇਗਾ । ਪਠਾਣ ਨੂੰ ਜਦ ਸਮੇਂ ਦੀ ਹਕੂਮਤ ਵਲੋਂ ਹੱਲਾ-ਸ਼ੇਰੀ ਦਾ ਥਾਪੜਾ ਅਤੇ ਮਾਇਆ ਦਾ 'ਗੱਫਾ' ਸਮਿੱਲਤ ਮਿਲ ਜਾਏ ਤਾਂ ਸੰਸਾਰ ਦਾ ਐਸਾ ਕੋਈ ਕੰਮ ਨਹੀਂ, ਜਿਸ ਦੇ ਕਰਨ ਲਈ ਉਹ ਤਿਆਰ ਨਾ ਹੋ ਜਾਣ।

ਪਠਾਣਾਂ ਦੀ ਇਸ ਕਮਜ਼ੋਰੀ ਤੋਂ ਜਾਣੂ ਹੋਣ ਪਰ ਸ਼ਾਹਜ਼ਾਦਾ ਸ਼ੇਰ ਸਿੰਘ ਨੇ ਯੂਸਫ਼ਜ਼ਈ ਇਲਾਕੇ ਦੇ ਕੁਝ ਖ਼ਾਨਾਂ ਨੂੰ ਗੁਪਤ ਤੌਰ ਪਰ ਆਪਣੇ ਪਾਸ ਬੁਲਵਾਇਆ ਅਤੇ ਇਹਨਾਂ ਨੂੰ ਭਰੋਸਾ ਦਿਵਾਇਆ ਕਿ ਇਹ ਭੇਦ ਤੁਸਾਡੇ ਅਤੇ ਅਸਾਡੇ ਤਕ ਹੀ ਗੁਪਤ ਰਹੇਗਾ । ਆਪ ਸੱਚੇ ਮਨੋਂ ਮਹਾਰਾਜਾ ਸਾਹਿਬ ਦੀ ਇਹ ਸੇਵਾ ਆਪਣੇ ਹੱਥ ਲਵੋ । ਇਸ ਵਿਚ ਆਪ ਲੋਕਾਂ ਦਾ ਜ਼ਾਤੀ ਭਲਾ ਹੈ । ਜੇ ਇਸ ਵਿਚ ਕਿਸੇ ਦੀ ਹਾਨੀ ਹੈ ਤਾਂ ਕੇਵਲ ਬਾਹਰ ਤੋਂ ਆਏ ਹੋਏ ਥੋੜੇ ਜਿਹੇ ਹਕੂਮਤ ਦੇ ਭੁੱਖੇ ਤੇ ਫ਼ਰੰਗੀਆਂ ਦੇ ਇਥੇ ਭੇਜੇ ਹੋਏ ਹਿੰਦੁਸਤਾਨੀ ਮੁਲਾਣਿਆਂ ਦੀ ਹੈ । ਆਪ ਸਭ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਿੱਖ ਅਤੇ ਮੁਸਲਮਾਨ ਇਕੋ ਰੱਬ ਦੇ ਉਪਾਸ਼ਕ ਹਨ ਅਤੇ ਹੇਠ ਲਿਖੇ ਸਿਧਾਂਤ, ਇਸਲਾਮ ਅਤੇ ਸਿੱਖਾਂ ਦੇ ਆਪਸ ਵਿਚ ਮਿਲਦੇ ਹਨ :-

1. ਸਾਰੇ ਸਿੱਖਾਂ ਲਈ ਦਾੜ੍ਹੀ ਸੁੱਚੀ ਰੱਖਣੀ ਜ਼ਰੂਰੀ ਹੈ । ਇਸਲਾਮ ਵਿਚ ਵੀ ਇਹ ਲਾਜ਼ਮੀ ਹੈ ।
2. ਸਿੱਖਾਂ ਵਿਚ ਰੱਬ ਦੀ ਬੰਦਗੀ ਤੋਂ ਪਹਿਲਾਂ ਪੰਜ ਇਸ਼ਨਾਨਾ ਯਾ ਇਸ਼ਨਾਨ ਕੀਤਾ ਜਾਂਦਾ ਹੈ । ਇਸਲਾਮ ਵਿਚ ਵੀ ਇਬਾਦਤ ਤੋਂ ਪਹਿਲਾਂ ਇਸੇ ਤਰ੍ਹਾਂ ਕਰਨਾ ਜ਼ਰੂਰੀ ਹੈ।
3. ਸਿੱਖ ਅੰਮ੍ਰਿਤ ਛਕਣ ਸਮੇਂ ਸਾਰੇ ਮਿਲ ਕੇ ਇਕੋ ਭਾਂਡੇ ਵਿਚ ਖਾਂਦੇ ਹਨ । ਇਸੇ ਤਰ੍ਹਾਂ ਇਸਲਾਮ ਵਿਚ ਵੀ ਮਿਲ ਕੇ ਖਾਣ ਦਾ ਹੁਕਮ ਹੈ ।
4. ਸਿੱਖਾਂ ਵਿਚ ਬੰਦਗੀ ਦੇ ਬਾਅਦ ਇਕ ਸੱਜਣ ਅਰਦਾਸ ਕਰਦਾ ਹੈ ਅਤੇ ਬਾਕੀ ਦੇ ਸਾਰੇ ਇਕ-ਮਨ ਹੋ ਕੇ ਸੁਣਦੇ ਹਨ । ਇਸੇ ਤਰ੍ਹਾਂ ਮੁਸਲਮਾਨਾਂ ਦੀ ਨਿਮਾਜ਼ ਸਮੇਂ ਵੀ ਪੇਸ਼ ਇਮਾਮ ਦੁਆ ਪੜ੍ਹਦਾ ਹੈ ਤੇ ਹੋਰ ਸੁਣਦੇ ਹਨ ।
5. ਸਿੱਖ ਵਾਹਦਾ-ਨੀਯਤ ਦੇ ਪੁਜਾਰੀ ਹਨ ਅਤੇ ਇਹਨਾਂ ਵਿਚ ਮੂਰਤੀ-ਪੂਜਾ ਮਨ੍ਹਾ ਹੈ। ਇਸੇ ਤਰ੍ਹਾਂ ਇਸਲਾਮ ਵਿਚ ਵੀ ਬੁਤ-ਪ੍ਰਸਤੀ ਮਨ੍ਹਾ ਹੈ ।
6. ਸਿੱਖ ਵੀ ਜਨੇਊ ਨਹੀਂ ਪਹਿਨਦੇ ਅਤੇ ਇਸਲਾਮ ਵੀ ਇਸ ਦੇ ਪਾਉਣ ਤੋਂ ਵਰਜਦਾ ਹੈ ।
7. ਸਿੱਖਾਂ ਵਿਚ ਛੂਤ-ਛਾਤ ਅਤੇ ਊਚ ਨੀਚ ਦੇ ਭੇਦ ਦੀ ਆਗਿਆ ਨਹੀਂ, ਇਸੇ ਹੀ ਤਰ੍ਹਾਂ ਇਸਲਾਮੀ ਅਖਵਤ ਪ੍ਰਸਿੱਧ ਹੈ ।
8. ਸਿੱਖਾਂ ਵਿਚ ਇਸਤ੍ਰੀ ਲਈ ਪੁਨਰ ਵਿਵਾਹ ਦੀ ਖੁਲ੍ਹ ਹੈ । ਇਸਲਾਮ ਵਿਚ ਵੀ ਇਸ ਦੀ ਰੋਕ ਨਹੀਂ ।

9. ਸਿੱਖਾਂ ਨੂੰ ਹਥਿਆਰਬੰਦ ਰਹਿਣ ਦਾ ਹੁਕਮ ਹੈ । ਇਸਲਾਮ ਵੀ ਇਹ ਦੱਸਦਾ ਹੈ।
10. ਸਿੱਖ ਆਪਣੇ ਆਪ ਨੂੰ ਸਰਦਾਰ ਅਖਵਾਂਦੇ ਹਨ ਅਤੇ ਮੁਸਲਮਾਨਾਂ ਵਿਚ ਵੀ ਪਤਵੰਤੇ ਪੁਰਖ ਇਸ ਪਦ ਨੂੰ ਸਨਮਾਨਦੇ ਹਨ ।
11. ਸਿੱਖਾਂ ਦੇ ਰਾਜ ਵਿਚ ਮੁਸਲਮਾਨਾਂ ਨੂੰ ਨਿਮਾਜ਼, ਰੋਜ਼ਾ, ਹੱਜ, ਸੁਨਤ ਆਦਿ ਸਭ ਮਜ਼ਬੀ ਰਸਮਾਂ ਦੀ ਪੂਰਨ ਖੁੱਲ੍ਹ ਹੈ । ਇਸਲਾਮ ਵੀ ਕਿਸੇ ਮਜ਼ਬ ਵਿਚ ਦਖ਼ਲ ਦੇਣ ਤੋਂ ਵਰਜਦਾ ਹੈ ।
12. ਖ਼ਾਲਸਾ ਰਾਜ ਵਿਚ ਵੱਡੇ ਤੋਂ ਵੱਡੇ ਭਰੋਸੇ ਵਾਲੇ ਔਹਦੇ ਬਿਨਾਂ ਕਿਸੇ ਪੱਖ-ਪਾਤ ਦੇ ਮੁਸਲਮਾਨਾਂ ਨੂੰ ਮਿਲੇ ਹੋਏ ਹਨ । ਜਿਹਾ ਕਿ ਫ਼ਕੀਰ ਅਜ਼ੀਜ਼ੁੱਦੀਨ ਨੂੰ ਵਜ਼ਾਰਤ ਅਤੇ ਸ਼ੇਖ਼ ਇਮਾਮ ਦੀਨ ਨੂੰ ਨਿਜ਼ਾਮਤ, ਸ਼ੇਖ਼ ਇਲਾਹੀ ਬਖ਼ਸ਼ ਤੇ ਗੌਸੇ ਖ਼ਾਨ ਨੂੰ ਤੋਪਖ਼ਾਨਿਆਂ ਦੀ ਜਰਨੈਲੀ, ਸੁਲਤਾਨ ਮੁਹੰਮਦ ਖ਼ਾਨ ਨੂੰ ਗਵਰਨਰੀ। ਖ਼ਾਲਸੇ ਦੇ ਸਾਰੇ ਖ਼ਜ਼ਾਨੇ ਦੀ ਰਖਵਾਲੀ ਦੀਆਂ ਕੁੰਜੀਆਂ ਹਕੀਮ ਨੂਰ ਦੀਨ ਦੇ ਹੱਥ ਸੌਂਪੀਆਂ ਹੋਈਆਂ ਹਨ ।
13. ਮੇਰੇ ਮਾਨਜੋਗ ਪਿਤਾ ਨੇ ਵਜ਼ੀਰ ਖ਼ਾਨ ਦੀ ਮਸੀਤ[1] ਅਤੇ ਸੁਨੈਹਰੀ ਮਸੀਤ ਅਕਾਲੀਆਂ ਤੋਂ ਲੈ ਕੇ ਆਪਣੀ ਮੁਸਲਿਮ ਪਰਜਾ ਨੂੰ ਦੇ ਦਿੱਤੀਆਂ ਹਨ, ਜਿਸ ਵਿਚ ਉਹ ਪੂਰਨ ਸੁਤੰਤ੍ਰਤਾ ਨਾਲ ਆਪਣੀਆਂ ਮਜ਼ਬੀ ਰਸਮਾਂ, ਨਿਮਾਜ਼ ਆਦਿ ਪੜ੍ਹਦੇ ਹਨ ।
14. ਮੀਆਂ ਵੱਡੇ ਦੇ ਮਦਰੱਸੇ ਨੂੰ ਜਿਥੇ ਰੋਜ਼ਾਨਾ ਕੁਰਾਨ ਸ਼ਰੀਫ਼ ਦਾ ਦਰਸ ਦਿੱਤਾ ਜਾਂਦਾ ਹੈ, ਇਸ ਨੂੰ ਖ਼ਾਲਸੇ ਦੇ ਖ਼ਜ਼ਾਨੇ ਤੋਂ ਸਹਾਇਤਾ ਮਿਲਦੀ ਹੈ ਅਤੇ ਪੱਕੀ ਜਾਗੀਰ ਵੀ ਇਸ ਨਾਲ ਲੱਗੀ ਹੋਈ ਹੈ ।
15. ਸ਼ਾਹ ਬਹਿਲੋਲ ਅਤੇ ਹਜ਼ਰਤ ਮੌਜੇ-ਦਰਿਆ, ਇਹਨਾਂ ਦੋਹਾਂ ਜ਼ਿਆਰਤਾਂ ਨੂੰ ਦਰਿਆ ਰਾਵੀ ਦੀ ਢਾਹ ਲੱਗੀ ਸੀ । ਮੇਰੇ ਪਿਤਾ ਨੇ 5000 ਰੁਪਿਆ ਸ਼ਾਹੀ ਖ਼ਜ਼ਾਨੇ ਵਿਚੋਂ ਖ਼ਰਚ ਕੇ ਦਰਿਆ ਵਿਚ ਬੰਧ ਬਣਵਾਇਆ ਅਤੇ ਇਹਨਾਂ ਨੂੰ ਦਰਿਆ ਦੀ ਮਾਰ ਤੋਂ ਬਚਾ ਲਿਆ ।

ਜੋ ਸ਼ੇਰਿ-ਪੰਜਾਬ ਦੇ ਮੁਸਲਮਾਨਾਂ ਨਾਲ ਨਿਰਪੱਖ ਵਰਤਾਵ ਦਾ ਪ੍ਰਤੱਖ ਸਬੂਤ ਹੈ। ਜੇ ਕਦੇ ਇਥੇ ਸਾਰਾ ਬ੍ਰਿਤਾਂਤ ਦੱਸਿਆ ਜਾਵੇ ਤਾਂ ਉਸ ਲਈ ਵੱਡੇ ਦਫ਼ਤਰ ਦੀ ਲੋੜ ਹੈ। ਹੁਣ ਤੁਸੀਂ ਆਪ ਖ਼ੁਦਾ ਪਾਕ ਅਤੇ ਰਸੂਲੇ ਮੁਕੱਦਸ ਨੂੰ ਹਾਜ਼ਰ ਹਜ਼ੂਰ ਸਮਝ ਕੇ ਦੱਸੋ ਕਿ ਕੀ ਖ਼ਾਲਸਾ ਰਾਜ ਵਿਚ ਮੁਸਲਮਾਨਾਂ ਨੂੰ ਉਹ ਸਾਰੇ ਹੱਕ ਪ੍ਰਾਪਤ ਨਹੀਂ, ਜੋ ਸਿੱਖਾਂ ਤੇ ਹਿੰਦੂਆਂ ਨੂੰ ਮਿਲੇ ਹੋਏ ਹਨ । ਨਿਰਸੰਦੇਹ ਆਪ ਨੂੰ ਇਹ ਮੰਨਣਾ ਪਏਗਾ ਕਿ ਖ਼ਾਲਸਾ ਰਾਜ ਸਭ ਦਾ ਨਿਰਪੱਖ ਤੇ ਸਾਂਝਾ ਰਾਜ ਹੈ ।

---

*1. ਇਹ ਮਸੀਤ ਸੰਨ 1634 ਈ: ਵਿਚ ਸ਼ਾਹ ਜਹਾਨ ਬਾਦਸ਼ਾਹ ਦੇ ਸਮੇਂ ਸ਼ੇਖ ਇਲਮੌਦੀਨ ਪੁੱਤਰ ਅਬਦੁਲ ਲਤੀਫ਼ ਚਿਨੋਟ ਦੇ ਵਸਨੀਕ ਨੇ ਬਣਵਾਈ ਸੀ । ਵਜ਼ੀਰ ਖ਼ਾਨ ਇਸ ਦਾ ਖ਼ਿਤਾਬ ਸੀ।*
*(ਬਾਦਸ਼ਾਹ ਨਾਮਾ, ਮੁੱਲਾਂ ਅਬਦੁਲ ਹਮੀਦ ਲਾਹੌਰੀ)*

*2. ਸੁਨਿਹਰੀ ਮਸੀਤ ਨਵਾਬ ਭਿਖਾਰੀ ਖ਼ਾਨ ਗਵਰਨਰ ਲਾਹੌਰ ਨੇ ਕਸ਼ਮੀਰੀ ਬਾਜ਼ਾਰ ਲਾਹੌਰ ਵਿਚ ਬਣਵਾਈ ਸੀ । ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਪਰ ਕਬਜ਼ਾ ਕਰਨ ਸਮੇਂ ਤੋਂ ਪਹਿਲਾਂ ਇਹ ਅਕਾਲੀਆਂ ਦੇ ਕਬਜ਼ੇ ਵਿਚ ਸੀ । ਸੰਨ 1820 ਵਿਚ ਲਾਹੌਰ ਦੇ ਮੁਸਲਮਾਨਾਂ ਦੇ ਮੁਖੀਆਂ ਦੀ ਬੇਨਤੀ ਪਰ ਮਹਾਰਾਜਾ ਸਾਹਿਬ ਨੇ ਇਹ ਮਸੀਤ ਮੁਸਲਮਾਨਾਂ ਨੂੰ ਮੁੜ ਦਵਾ ਦਿੱਤੀ ਤੇ ਅਕਾਲੀਆਂ ਨੂੰ ਬਾਬਾ ਖੁਦਾ ਸਿੰਘ ਵਾਲਾ ਗੁਰਦੁਆਰਾ ਬਣਵਾ ਦਿੱਤਾ ਜੋ ਮਹਾਰਾਜਾ ਦੀ ਨਿਰਪੱਖਤਾ ਦਾ ਪ੍ਰਤੱਖ ਸਬੂਤ ਹੈ ।*

ਖ਼ਾਲਸਾ ਰਾਜ ਵਿਚ ਸਿੱਖਾਂ ਅਤੇ ਮੁਸਲਮਾਨਾਂ ਵਿਚ ਐਨੇ ਨਜ਼ਦੀਕੀ ਧਾਰਮਿਕ ਮੇਲ ਦੇ ਹੁੰਦਿਆਂ ਹੋਇਆਂ ਸਿੱਖਾਂ ਨੂੰ ਕਾਫ਼ਰ ਕਹਿਣ ਵਾਲੇ ਤੁਸੀਂ ਫ਼ਕੀਰ ਸਾਹਿਬ ਤੋਂ ਕੁਰਾਨ ਸ਼ਰੀਫ਼ ਦਾ ਹੁਕਮ ਆਪ ਹੀ ਪੁੱਛ ਲਵੋ ਕਿਉਂਕਿ ਉਹ ਕੁਰਾਨ ਦੇ ਹਾਫ਼ਿਜ਼ ਹਨ। ਇਸ ਪਰ ਪਠਾਣਾਂ ਦੇ ਮੁਖੀ ਖ਼ਾਨਾਂ ਨੇ ਫ਼ਕੀਰ ਤੋਂ ਫ਼ਿਤਵਾ ਪੁੱਛਿਆ । ਆਪ ਨੇ ਉਨ੍ਹਾਂ ਨੂੰ ਦੱਸਿਆ ਕਿ ਕਲਾਮ ਅੱਲ੍ਹਾ ਵਿਚ ਸਪਸ਼ਟ ਜ਼ਿਕਰ ਹੈ ਕਿ ਜੇ ਮੁਸਲਮਾਨ ਕਿਸੇ ਵਾਹਦਾਨੀਅਤ ਦੇ ਉਪਾਸ਼ਕ ਨੂੰ ਕਾਫ਼ਰ ਕਹਿੰਦਾ ਹੈ, ਉਹ ਖਰਾਜਉਲ ਇਸਲਾਮ ਹੋ ਜਾਂਦਾ ਹੈ । ਸਿੱਖਾਂ ਦੇ ਵਿਰੁੱਧ ਜਹਾਦ ਦਾ ਫ਼ਿਤਵਾ ਦੇਣਾ ਕੁਰਾਨ ਕਰੀਮ ਦੀ ਤਾਲੀਮ ਅਨੁਸਾਰ ਸੋਲਾਂ ਆਨੇ ਗ਼ਲਤ ਹੈ ਅਤੇ ਇਸ ਨਾਜਾਇਜ਼ ਫ਼ਿਤਵੇ ਨੂੰ ਮੰਨ ਕੇ ਜਹਾਦ ਵਿਚ ਜੋ ਕੋਈ ਉਸ ਦੀ ਸਹਾਇਤਾ ਕਰਦਾ ਹੈ, ਉਸ ਦੇ ਈਮਾਨ ਨੂੰ ਖ਼ੁਦ ਖ਼ਤਰਾ ਹੈ । ਫ਼ਕੀਰ ਸਾਹਿਬ ਨੇ ਇਨ੍ਹਾਂ ਨੂੰ ਇਹ ਵੀ ਦੱਸਿਆ ਕਿ ਅਹਿਮਦ ਸ਼ਾਹ ਬਰੇਲਵੀ ਅਤੇ ਉਸ ਦੇ ਹਿੰਦੁਸਤਾਨੀ ਸਾਥੀ ਵਹਾਬੀ ਮਤ ਦੇ ਹਨ । ਇਹ ਫਿਰਕਾ ਮੁਹੰਮਦ ਅਲੈਸਲਾਮ ਦੀ ਰਸਾਤਲ ਨਹੀਂ ਮੰਨਦੇ। ਇਹ ਅਬਦੁਲ ਵਹਾਬੀ ਨਜਦੀ ਨੂੰ ਆਪਣਾ ਪੈਗ਼ੰਬਰ ਤੇ ਸ਼ਾਫੀ ਮੰਨਦੇ ਹਨ । ਇਹ ਲੋਕ ਨਾ-ਕੇਵਲ ਮੁਹੰਮਦ ਸਾਹਿਬ ਨੂੰ ਛੇਕੜਲਾ ਪੈਗ਼ੰਬਰ ਹੀ ਨਹੀਂ ਮੰਨਦੇ ਸਗੋਂ ਉਸ ਦੀ ਜ਼ਿਆਰਤ ਅਤੇ ਉਸ ਦੇ ਮੁਕੱਦਸ ਚਿੰਨ੍ਹਾਂ ਦਾ ਵੀ ਸਤਿਕਾਰ ਨਹੀਂ ਕਰਦੇ । ਇਹ ਦੁਆ ਦੇ ਫਲ ਤੋਂ ਇਨਕਾਰੀ ਹਨ ਅਤੇ ਕੁਰਬਾਨੀ ਨੂੰ ਇਕ ਵਾਧੂ ਕੰਮ ਸਮਝਦੇ ਹਨ । ਇਹ ਹਦੀਸ ਸ਼ਰੀਫ਼ ਨੂੰ ਪਰਮਾਣਿਕ ਨਹੀਂ ਸਮਝਦੇ ਅਤੇ ਤਸਬੀ ਫੇਰਨ ਵਾਲਿਆਂ ਨਾਲ ਮਸਖ਼ਰੀਆਂ ਕਰਦੇ ਹਨ । ਇਹ ਆਪ ਮੁਸਲਿਮ ਅਸੂਲਾਂ ਦੇ ਪਾਬੰਦ ਨਹੀਂ । ਇਹ ਬਿਨਾਂ ਵਹਾਬੀ ਫ਼ਿਰਕੇ ਦੇ ਦੂਜਿਆਂ ਨੂੰ ਸੱਚੇ ਮੁਸਲਿਮ ਨਹੀਂ ਮੰਨਦੇ, ਆਦਿ । ਇਹ ਹੈ ਇਸ ਬਰੇਲਵੀ ਖ਼ਲੀਫ਼ੇ ਦੀ ਅਸਲ ਮੂਰਤ ਜਿਸ ਨੇ ਆਪ ਵਰਗੇ ਬਹਾਦਰ ਸੂਰਮਿਆਂ ਨੂੰ ਆਪਣਾ ਗ਼ੁਲਾਮ ਬੇਦਾਮ ਬਣਾਇਆ ਹੋਇਆ ਹੈ ।

## ਬਰੇਲਵੀ ਖ਼ਲੀਫ਼ੇ ਦੀ ਜਹਾਦੀ ਲਹਿਰ ਦਾ ਅੰਤ

ਪਠਾਣ ਆਗੂਆਂ ਤੇ ਮੁਲਾਣਿਆਂ ਜਦ ਸ਼ਹਿਜ਼ਾਦਾ ਸਾਹਿਬ ਅਤੇ ਫ਼ਕੀਰ ਜੀ ਦੇ ਮੂੰਹ ਤੋਂ ਖ਼ਲੀਫ਼ੇ ਦੀ ਹਕੀਕਤ ਸੁਣੀ ਤਾਂ ਉਹ ਅਸਚਰਜ ਰਹਿ ਗਏ । ਉਨ੍ਹਾਂ ਸ਼ਹਿਜ਼ਾਦੇ ਸਾਹਮਣੇ ਸਾਫ਼ ਸਾਫ਼ ਮੰਨਿਆ ਕਿ ਉਨ੍ਹਾਂ ਨੂੰ ਆਪ - ਸਵਾਰਥੀ ਲੋਕਾਂ ਨੇ ਖਿਡੌਣਾ ਬਣਾਈ ਰੱਖਿਆ ਹੈ ਅਤੇ ਅੱਜ ਦੇ ਦਿਨ ਦੇ ਉਪਰੰਤ ਸਾਨੂੰ ਕੋਈ ਨਹੀਂ ਠਗ ਸਕੇਗਾ । ਹੁਣ ਅਸੀਂ ਆਪਣੇ ਆਪ ਨੂੰ ਤੇ ਆਪਣੀ ਕੌਮ ਨੂੰ ਇਨ੍ਹਾਂ ਦੀ ਪੰਜਾਲੀ ਤੋਂ ਸੁਤੰਤਰ ਕਰਾ ਕੇ ਦਮ ਲਵਾਂਗੇ । ਸੱਯਦ ਦੇ ਕੁਝ ਕੁ ਨਾਮੀ ਪਠਾਣ ਮੁਰੀਦਾਂ ਤੇ ਸਹਾਇਕਾਂ ਤਾਂ ਉਥੇ ਹੀ ਸ਼ਹਿਜ਼ਾਦੇ ਦੀ ਹਜ਼ੂਰੀ ਵਿਚ ਆਪਣੇ ਕੰਨਾਂ ਨੂੰ ਹੱਥ ਲਾ ਕੇ ਉਸ ਦੀ ਮੁਰੀਦੀ ਤੋਂ ਤੋਬਾ ਕੀਤੀ, ਜਿਨ੍ਹਾਂ ਵਿਚੋਂ ਕੁਝ ਕੁ ਦੇ ਨਾਮ ਇਹ ਹਨ : ਫ਼ਤਹ ਖ਼ਾਨ ਪੰਜਤਾਰੀ, ਖਾਦੀ ਖ਼ਾਨ ਰਈਸ ਹੰਡ, ਨਸਰੁੱਲਾ ਖ਼ਾਨ ਅਮਾਜ਼ਈ, ਸੁਲਤਾਨ ਮੁਹੰਮਦ ਖ਼ਾਨ ਅਤੇ ਅਮੀਰ ਖ਼ਾਨ ਖੁਦੂ ਖੇਲ ਨੇ ਉਸ ਦੀ ਖ਼ਿਲਾਫ਼ਤ ਤੋਂ ਇਨਕਾਰ ਕਰ ਦਿੱਤਾ[1] ।

---------------------

1. *ਮੁਹੰਮਦ ਹਿਯਾਤ ਖ਼ਾਨ, ਹਯਾਤ ਅਫ਼ਗਾਨੀ, ਸਫ਼ਾ 187 ।*

ਸ਼ਹਿਜ਼ਾਦਾ ਸਾਹਿਬ ਨੇ ਜਦ ਦੇਖਿਆ ਕਿ ਉਨ੍ਹਾਂ ਦੀ ਕਥਨੀ ਦਾ ਪਠਾਣਾਂ ਪਰ ਪੂਰਾ-ਪੂਰਾ ਪ੍ਰਭਾਵ ਪਿਆ ਹੈ ਤਾਂ ਇਸ ਸਮੇਂ ਆਪ ਨੇ ਬਹੁਮੁੱਲੀਆਂ ਖ਼ਿੱਲਤਾਂ ਅਤੇ ਖੁੱਲ੍ਹੀ ਮਾਇਆ ਦੇ ਗੱਫੇ ਇਨ੍ਹਾਂ ਨੂੰ ਬਖ਼ਸ਼ੇ[1]।

ਸ਼ਹਿਜ਼ਾਦਾ ਸਾਹਿਬ ਨੇ ਇਨ੍ਹਾਂ ਮੁਖੀਆਂ ਨੂੰ ਇਸ ਗੱਲ ਵੱਲ ਵੀ ਧਿਆਨ ਦਿਵਾਇਆ ਕਿ ਕਦੇ ਆਪ ਲੋਕ ਯੋਗ ਸਮਝੋ ਤਾਂ ਕੁਝ ਪਤਵੰਤੇ, ਮੌਲਵੀ ਤੇ ਸਿਆਣੇ ਕਵੀ ਉੱਚੀਆਂ ਤਲਬਾਂ ਪਰ ਨੌਕਰ ਰੱਖ ਲਵੋ ਤਾਂ ਕਿ ਉਹ ਸਰਬ ਸਾਧਾਰਣ ਦੇ ਮਨਾਂ ਵਿਚੋਂ ਸਿੱਖਾਂ ਬਾਰੇ ਭੁਲੇਖਾ ਨਵਿਰਤ ਕਰ ਦੇਣ । ਦੂਜਾ ਨਾਲ ਹੀ ਇਨ੍ਹਾਂ ਵਹਾਬੀਆਂ ਦੀ ਅਸਲ ਮੂਰਤ ਉਨ੍ਹਾਂ ਦੇ ਸਾਹਮਣੇ ਰੱਖਣ । ਇਨ੍ਹਾਂ ਦਾ ਖ਼ਰਚ ਸਰਕਾਰ ਵਲੋਂ ਦਿੱਤਾ ਜਾਏਗਾ । ਇਸ ਦੇ ਉੱਤਰ ਵਿਚ ਇਨ੍ਹਾਂ ਖ਼ਾਨਾਂ ਆਖਿਆ ਕਿ ਸ਼ਹਿਜ਼ਾਦਾ ਸਾਹਿਬ, ਹੁਣ ਸਾਨੂੰ ਅਸਲੀਅਤ ਦਾ ਪਤਾ ਲੱਗ ਗਿਆ ਹੈ, ਸਰਕਾਰ ਦਾ ਥਾਪੜਾ ਸਾਡੀ ਪਿੱਠ ਪਰ ਚਾਹੀਦਾ ਹੈ । ਖ਼ੁਦਾ ਪਾਕ ਸਾਰੇ ਕੰਮ ਰਾਸ ਕਰੇਗਾ, ਅਸੀਂ ਆਪਣੇ ਭਾਈਆਂ ਵਿਚ ਕੰਮ ਕਰਨ ਦੇ ਢੰਗ ਆਪ ਚੰਗੀ ਤਰ੍ਹਾਂ ਜਾਣਦੇ ਹਾਂ । ਸਾਡੇ ਕੀਤੇ ਦਾ ਫ਼ਲ ਬਹੁਤ ਛੇਤੀ ਆਪ ਦੇ ਸਾਹਮਣੇ ਪ੍ਰਤੱਖ ਆ ਜਾਏਗਾ ।

ਇਸ ਦੇ ਉਪਰੰਤ ਇਹ ਮੁਖੀਏ ਸ਼ਹਿਜ਼ਾਦਾ ਸਾਹਿਬ ਤੋਂ ਮਾਇਆ ਆਦਿ ਪ੍ਰਾਪਤ ਕਰਕੇ ਆਪਣੇ ਪਿੰਡਾਂ ਵਿਚ ਖਿੱਲਰ ਗਏ ਅਤੇ ਆਪੋ-ਆਪਣੇ ਪਰਗਨੇ ਦੇ ਭਾਈ-ਬੰਦਾਂ ਦੇ ਜਿਰਗੇ ਇਕੱਠੇ ਕਰਕੇ ਉਨ੍ਹਾਂ ਨੂੰ ਦੱਸਦੇ ਕਿ ਇਸ ਬਣਾਵਟੀ ਖ਼ਲੀਫ਼ੇ ਦੀ ਖ਼ਲਾਫ਼ਤ (ਪੈਗ਼ੰਬਰੀ) ਤਾਂ ਇਕ ਪਾਸੇ ਰਹੀ, ਇਸ ਨੂੰ ਮੁਸਲਮਾਨ ਸਦਾਵਣ ਦਾ ਵੀ ਅਧਿਕਾਰ ਨਹੀਂ। ਇਹ ਵਹਾਬੀ ਹੈ, ਜਿਨ੍ਹਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਇਸਲਾਮ ਦੇ ਟਾਕਰੇ ਪਰ ਆਪਣਾ ਇਕ ਨਵਾਂ ਫ਼ਿਰਕਾ ਤੋਰਿਆ ਹੋਇਆ ਹੈ । ਇਨ੍ਹਾਂ ਦਾ ਕੋਈ ਕੰਮ ਇਸਲਾਮੀ ਅਸੂਲਾਂ ਨਾਲ ਸੰਬੰਧ ਨਹੀਂ ਰੱਖਦਾ । ਇਹ ਸਾਡੇ ਭਾਈਆਂ ਦੀਆਂ ਕੁਰਬਾਨੀਆਂ ਦੇ ਕੇ ਆਪਣੇ ਲਈ ਹਕੂਮਤ ਸਥਾਪਤ ਕਰਨ ਦਾ ਭੁੱਖਾ ਹੈ, ਆਦਿ ।

ਇਸ ਸਿੱਧੇ-ਸਾਧੇ ਪ੍ਰਚਾਰ ਦਾ ਪਠਾਣਾਂ ਦੇ ਸਾਫ਼ ਮਨਾਂ ਪਰ ਜਾਦੂ ਦਾ ਭਾਸ ਪਿਆ । ਹੁਣ ਇਨ੍ਹਾਂ ਦੀਆਂ ਕੀਤੀਆਂ ਭੁੱਲਾਂ ਸਪੱਸ਼ਟ ਰੂਪ ਵਿਚ ਇਨ੍ਹਾਂ ਦੇ ਸਾਹਮਣੇ ਆਣ ਖੜੋਤੀਆਂ । ਇਹ ਸਾਰੇ ਇਸ ਗੱਲ ਨੂੰ ਮੰਨ ਗਏ ਕਿ ਇਸ ਬਾਹਰ ਦੇ ਆਦਮੀ ਨੇ ਇਥੇ ਆ ਕੇ ਆਪਣੇ ਮਤਲਬ ਲਈ ਇਨ੍ਹਾਂ ਨੂੰ ਕਿੰਨਾ ਅਯੋਗ ਵਰਤਿਆ ਹੈ । ਸੈਂਕੜੇ ਜੋਸ਼ੀਲੇ ਪਠਾਣਾਂ ਦੇ ਜੀਵਨ ਲੜਾਈਆਂ ਵਿਚ ਨਾਸ ਕੀਤੇ ਹਨ । ਇਥੋਂ ਦੇ ਲੋਕਾਂ ਦੀਆਂ ਧੀਆਂ ਨੂੰ ਬਦੋ-ਬਦੀ ਫੜ ਕੇ ਆਪਣੇ ਹਿੰਦੁਸਤਾਨੀ ਵਹਾਬੀਆਂ ਨੂੰ ਵਿਆਹ ਦਿੰਦਾ ਰਿਹਾ ਹੈ[2] । ਹੁਣ ਇਸ ਦਾ ਇਕੋ ਉਪਾਅ ਹੈ ਕਿ ਇਸ ਇਸਲਾਮ ਦੇ ਵੈਰੀ ਨੂੰ, ਸਣੇ ਇਸ ਦੇ ਵਹਾਬੀ ਸਾਥੀਆਂ ਦੇ ਮੁਕਾ ਦਿੱਤਾ ਜਾਏ । ਹੋਰ ਕਿਸੇ ਤਰ੍ਹਾਂ ਸਾਡਾ ਛੁਟਕਾਰਾ ਇਸ ਤੋਂ ਨਹੀਂ ਹੋਣਾ।

ਇਨ੍ਹਾਂ ਖ਼ਿਆਲਾਂ ਨੂੰ ਵਰਤੋਂ ਦੇ ਕੱਪੜੇ ਪੁਆਉਣ ਲਈ ਯੂਸਫ਼ ਜ਼ਈਆਂ ਦੇ ਪਠਾਣ ਆਗੂਆਂ ਦਾ ਮੌਜ਼ਾ 'ਹੰਡ' ਦਰਿਆ ਅਟਕ ਦੇ ਕੰਢੇ ਇਕ ਇਕੱਠ ਹੋਇਆ, ਜਿਸ

---

*1. ਕਿਉਂਕਿ ਪਠਾਣ ਇਕ ਜੀਵਤ ਕੌਮ ਹੈ, ਉਨ੍ਹਾਂ ਦੇ ਮਨਾਂ ਪਰ ਜੋਸ਼ੀਲੀਆਂ ਕਵਿਤਾਵਾਂ ਦਾ ਬਹੁਤ ਡੂੰਘਾ ਪ੍ਰਭਾਵ ਪੈਂਦਾ ਹੈ ।*

*2. ਇਸ ਨੇ ਆਪ ਵੀ ਇਥੇ ਦੋ ਸ਼ਾਦੀਆਂ ਕਰ ਲਈਆਂ ਸਨ । ਮੌਲਵੀ ਮੁਹੰਮਦ ਜਾਫ਼ਰ ਸਵਾਨਿਹ ਸੱਯਦ ਬਰੇਲਵੀ ।*

ਵਿਚ ਸਭ ਨੂੰ ਕੁਰਾਨ ਪਰ ਹੱਥ ਰਖਵਾ ਕੇ ਕਸਮਾਂ ਦਿੱਤੀਆਂ ਗਈਆਂ ਕਿ ਅੱਜ ਜੋ ਇਥੇ ਵਿਚਾਰਾਂ ਕੀਤੀਆਂ ਜਾਣ ਇਹ ਸਭ ਉਸ ਸਮੇਂ ਤੱਕ ਆਪਣੇ ਗੋਚਰੀਆਂ ਅਮਾਨਤ ਰੱਖੀਆਂ ਜਾਣ ਜਦ ਤੱਕ ਸੰਪੂਰਨ ਨਾ ਹੋ ਜਾਣ । ਲੰਮੀ ਵਿਚਾਰ ਦੇ ਉਪਰੰਤ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਗਿਆ ਕਿ ਇਕੋ ਰਾਤ ਅਤੇ ਇਕੋ ਸਮੇਂ ਸੱਯਦ ਅਹਿਮਦ, ਨਕਲੀ ਖ਼ਲੀਫ਼ਾ ਅਤੇ ਉਸ ਦੇ ਸਾਰੇ ਸਾਥੀਆਂ ਨੂੰ ਤਲਵਾਰ ਦੀ ਧਾਰ ਤੋਂ ਪਾਰ ਕਰ ਦਿੱਤਾ ਜਾਏ । ਉਨ੍ਹਾਂ ਦਾ ਪਿੱਛੇ ਰਿਹਾ ਧਨ, ਪਦਾਰਥ ਅਤੇ ਉਨ੍ਹਾਂ ਦੀਆਂ ਤੀਵੀਆਂ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ ਜਾਏ । ਸਾਡੇ ਲਈ ਵਹਾਬੀ ਖ਼ਲੀਫ਼ੇ ਦੀ ਹਕੂਮਤ ਨਾਲੋਂ ਵਾਹਿਦਤ-ਪ੍ਰਸਤ ਤੇ ਖੁੱਲ੍ਹ-ਦਿਲੇ ਖ਼ਾਲਸੇ ਦਾ ਰਾਜ ਹਜ਼ਾਰ ਗੁਣਾਂ ਲਾਭਦਾਇਕ ਹੈ । ਇਸ ਤੋਂ ਬਾਅਦ ਇਸ ਕਾਰਜ ਨੂੰ ਸਿਰੇ ਚਾੜ੍ਹਨ ਲਈ ਹਰ ਇਕ ਖ਼ਾਨ ਨੇ ਆਪਣੇ ਸੰਬੰਧੀਆਂ ਤੇ ਕਬੀਲੇ ਵਿਚੋਂ ਭਰੋਸੇ ਯੋਗ 25-25 ਜਵਾਨ ਚੁਣ ਲਏ ਅਤੇ ਇਹ ਕਾਰਜ ਉਨ੍ਹਾਂ ਨੂੰ ਸੌਂਪ ਦਿੱਤਾ । 30 ਦਸੰਬਰ ਸੰਨ 1830 ਦੀ ਸਵੇਰ ਦਾ ਨਮਾਜ਼ ਦਾ ਸਮਾਂ ਇਨ੍ਹਾਂ ਨੂੰ ਸਦਾ ਲਈ ਮੁਕਾ ਦੇਣ ਲਈ ਨੀਯਤ ਕੀਤਾ ਗਿਆ ਤੇ ਫ਼ੈਸਲਾ ਇਹ ਹੋਇਆ ਕਿ ਇਕ-ਇਕ ਦੇ ਘਰ ਜਾ ਕੇ ਮਾਰਨ ਨਾਲੋਂ ਜਦ ਇਹ ਪਿੰਡਾਂ ਵਿਚ ਨਮਾਜ਼ ਲਈ ਮਸੀਤਾਂ ਵਿਚ ਇਕੱਠੇ ਹੋਣ ਤਾਂ ਠੀਕ ਉਸੇ ਸਮੇਂ ਉਨ੍ਹਾਂ ਦੇ ਸਿਰ ਤਨਾਂ ਤੋਂ ਅੱਡ ਕਰ ਦਿੱਤੇ ਜਾਣ[1] ।

ਇਸੇ ਸਮਝੌਤੇ ਅਨੁਸਾਰ ਇਸ ਕੰਮ ਨੂੰ ਥਾਉਂ ਥਾਈਂ ਇਕੋ ਸਮੇਂ ਅਰੰਭਣ ਲਈ ਇਕ ਨਿਸ਼ਾਨ ਨੀਯਤ ਕੀਤਾ ਗਿਆ ਕਿ ਯੂਸਫ਼ਜ਼ਈ ਦੇ ਪਹਾੜਾਂ ਦੀਆਂ ਚੋਟੀਆਂ ਪਰ ਬਾਲਣ ਵਾਲੀਆਂ ਲੱਕੜੀਆਂ ਦੇ ਢੇਰ ਇਕੱਠੇ ਕੀਤੇ ਜਾਣ ਅਤੇ ਸਵੇਰ-ਸਾਰ ਹੀ ਇਨ੍ਹਾਂ ਨੂੰ ਅੱਗ ਲਾ ਦਿੱਤੀ ਜਾਵੇ । ਇਨ੍ਹਾਂ ਦੀ ਰੌਸ਼ਨੀ ਤੋਂ ਭਾਵ ਇਹ ਹੋਏਗਾ ਕਿ ਇਸ ਸਮੇਂ ਆਪੋ ਆਪਣਿਆਂ ਪਿੰਡਾਂ ਤੇ ਮੁਹੱਲਿਆਂ ਦੀਆਂ ਮਸੀਤਾਂ ਵਿਚ ਨੌਜਵਾਨ ਪਹੁੰਚ ਜਾਣ ਅਤੇ ਇਸੇ ਘੁਸ-ਮੁਸੇ ਸਮੇਂ ਨਮਾਜ਼ ਦੇ ਆਰੰਭਦਿਆਂ ਹੀ ਵਹਾਬੀਆਂ ਪਰ ਹੱਲਾ ਬੋਲ ਦਿੱਤਾ ਜਾਏ । ਜਦ ਇਹ ਟੋਲੀਆਂ ਇਸ ਕਾਰਜ ਲਈ ਘਰਾਂ ਤੋਂ ਨਿਕਲ ਕੇ ਮਸੀਤਾਂ ਵੱਲ ਜਾਣ ਤਾਂ ਜੇ ਕੋਈ ਇਨ੍ਹਾਂ ਨੂੰ ਪੁੱਛੇ ਕਿ ਕਿੱਥੇ ਚੱਲੇ ਹੋ ਤਾਂ ਉਨ੍ਹਾਂ ਨੂੰ ਉੱਤਰ ਦਿੱਤਾ ਜਾਏ ਕਿ ਅਸੀਂ ਮਕਈ ਦੇ ਸਿੱਟੇ ਕੱਢਣ ਜਾਂਦੇ ਹਾਂ[2] । ਪਸ਼ਤੋ ਵਿਚ ਇਸ ਮੌਕੇ ਪਰ ਸ਼ਬਦ "ਵਗੀਟਕਾਵਲ" ਵਰਤਿਆ ਗਿਆ ਸੀ[3] ।

ਇਸ ਤਰ੍ਹਾਂ ਜਿਹਾ ਕਿ ਅਸੀਂ ਉਪਰ ਲਿਖ ਆਏ ਹਾਂ ਕਿ 30 ਦਸੰਬਰ 1830 ਦੀ ਸਵੇਰ ਨੂੰ ਪਿੰਡ ਪਿੰਡ ਅਤੇ ਮਹੱਲੇ ਮਹੱਲੇ ਵਿਚ ਇਸ ਦੀ ਵਰਤੋਂ ਕੀਤੀ ਗਈ ਜਿਸ ਨਾਲ ਇਕੋ ਸਮੇਂ ਇਨ੍ਹਾਂ ਹਿੰਦੀ ਜਹਾਦੀਆਂ ਨੂੰ ਪਠਾਣਾਂ ਨੇ ਆਪਣੇ ਹੱਥੀਂ ਮੁਕਾ ਦਿੱਤਾ । ਮਾਰੇ ਗਿਆਂ ਵਿਚ ਸੱਯਦ ਮੁਜ਼ਹਰ ਅਲੀ, ਫ਼ੈਜ਼ੁਲਾ ਖ਼ਾਨ, ਹਜ਼ਾਰ ਖ਼ਾਨੀ ਅਤੇ 75 ਤਹਿਸੀਲਦਾਰ, ਜਿਹੜੇ ਸੱਯਦ ਅਹਿਮਦ ਨੇ ਹੁਸ਼ਰ ਉਗਰਾਉਣ ਲਈ ਸਾਰੇ ਯੂਸਫ਼ਜ਼ਈਆਂ ਦੇ ਇਲਾਕੇ ਵਿਚ ਥਾਉਂ ਥਾਉਂ ਨੀਯਤ ਕੀਤੇ ਹੋਏ ਸਨ, ਇਸ ਸਮੇਂ ਮਾਰੇ ਗਏ ।

ਇਸ ਬਾਰੇ ਮੌਲਵੀ ਮੁਹੰਮਦ ਜਾਫ਼ਰ ਲੇਖਕ ਸਵਾਨਿਹ ਅਹਿਮਦੀਆ ਆਪਣੀ

---------------------

1. *ਪਠਾਣ ਵਿਸ਼ੇਸ਼ ਕਰਕੇ ਆਪਣੇ ਵੈਰੀਆਂ ਨੂੰ ਖ਼ੁਦਾ ਦੇ ਘਰ, ਮਸੀਤ ਵਿਚ ਨਮਾਜ਼ ਪੜ੍ਹਦਿਆਂ ਹੀ ਕਤਲ ਕਰਦੇ ਹੁੰਦੇ ਹਨ । ਇਹ ਕਹਿੰਦੇ ਹਨ ਕਿ ਇਥੇ ਇਹ ਕੰਮ ਸੌਖਾ ਪੂਰਾ ਹੋ ਸਕਦਾ ਹੈ।*
2. *ਪਠਾਣ ਨੌਜਵਾਨ ਅਕਸਰ ਇਸ ਤਰ੍ਹਾਂ ਟੋਲੀਆਂ ਬਣਾ ਕੇ ਮਕਈ ਦੇ ਬੂਟੇ ਕੱਟਣ ਜਾਇਆ ਕਰਦੇ ਹਨ ।*
3. *ਤਾਰੀਖ਼ ਸਰਹੱਦੀ, ਰਚਿਤ ਮੌਲਵੀ ਮੀਰਾਂ ਬਖ਼ਸ਼, ਸਫ਼ਾ 141 ।*

ਲਿਖਤ ਵਿਚ ਇਸ ਤਰ੍ਹਾਂ ਲਿਖਦਾ ਹੈ :

"ਉਸ ਰਾਤ ਕੋ ਹਸਬ ਇਸ਼ਾਰਾ ਮਕਰਰਾ ਸਾਬਕਾ ਉਨ ਮਜਾਹਦੋਂ ਕੋ ਬਕਰੀਓਂ ਭੇਡੋਂ ਕੀ ਤਰ੍ਹਾਂ ਨਮਾਜ਼ ਪਰ ਜ਼ਬਹ ਕੀਆ ਗਿਆ ।"

ਇਸ ਰਾਤ ਚੰਗੇ ਭਾਗਾਂ ਨੂੰ, ਪਠਾਣ ਨੌਜਵਾਨਾਂ ਦਾ ਉਹ ਟੋਲਾ ਜਿਹੜਾ ਖ਼ਲੀਫ਼ਾ ਸਾਹਿਬ ਦੀ ਅਲਖ ਮੁਕਾਉਣ ਜਾ ਰਿਹਾ ਸੀ, ਕਿਸੇ ਨ ਕਿਸੇ ਤਰ੍ਹਾਂ ਉਨ੍ਹਾਂ ਦਾ ਠੀਕ ਉਸੇ ਸਮੇਂ ਮੌਜ਼ਾ ਜੇਦੇ ਦੇ ਫ਼ਤਹ ਖ਼ਾਨ ਨੂੰ ਇਸ ਭੇਦ ਦਾ ਪਤਾ ਲੱਗ ਗਿਆ । ਉਸ ਨੇ ਤਤ ਛਿਨ ਸੱਯਦ ਸਹਿਬ ਨੂੰ ਸਣੇ ਮੌਲਵੀ ਅਸਮਾਈਲ ਤੇ ਕੁਝ ਹੋਰਨਾਂ ਸਾਥੀਆਂ ਦੇ, ਯੂਸਫ਼ਜ਼ਈਆਂ ਦੇ ਇਲਾਕੇ ਵਿਚੋਂ ਕੱਢ ਕੇ ਪਰਗਨੇ ਹਜ਼ਾਰੇ ਦੇ ਮੌਜ਼ਾ ਥਾਕੋਟ ਵਿਚ ਜਾ ਲੁਕਾਇਆ । ਇਸ ਤਰ੍ਹਾਂ ਸੱਯਦ ਅਹਿਮਦ ਇਸ ਤੂਫ਼ਾਨੀ ਹੱਲੇ ਤੋਂ ਬੱਚ ਗਿਆ ।

ਇਸ ਘਟਨਾ ਬਾਰੇ ਮੌਲਾਨਾ ਮੀਰ ਅਹਿਮਦ ਲਿਖਦਾ ਹੈ :

"ਇਸ ਤੋਫ਼ਾਨ ਕੀ ਆਗ ਸੇ ਮੁਮਕਨ ਥਾ ਕਿ ਖ਼ਲੀਫ਼ਾ ਸਾਹਿਬ ਕੇ ਦਾਮਨ ਕੋ ਬੀ ਆਂਚ ਲਗ ਜਾਤੀ ਮਗਰ ਉਨ ਕੇ ਮਹਤਕਿਦ ਦੋਸਤ, ਫ਼ਤਹਿ ਖ਼ਾਨ ਰਈਸ ਜ਼ੇਦਾ ਨੇ ਇਸ ਨਾਜ਼ੁਕ ਸਮੇਂ ਹੱਕ ਦੋਸਤੀ ਵ ਖ਼ੁਸ਼ ਐਹਤਕਾਦੀ ਬਜਾ ਲਾ ਕਰ ਖ਼ਲੀਫ਼ਾ ਸਾਹਿਬ ਕਾ ਬਾਲ ਬਾਲ ਬਚਾ ਲੀਆ । ਅਵਰ ਬੜੀ ਮਤਾਹਨਤ ਸੇ ਖ਼ਲੀਫ਼ਾ ਸਾਹਿਬ ਕੋ ਮੌਜ਼ਾ ਥਾਕੋਟ ਇਲਾਕਾ ਹਜ਼ਾਰਾ ਮੇਂ ਪਹੁੰਚਾ ਦੀਆ । ਅਬ ਪਿਸ਼ਾਵਰ ਕੇ ਇਲਾਕੇ ਮੇਂ ਖ਼ਲੀਫ਼ਾ ਸਾਹਿਬ ਕੇ ਅਸਰ ਵ ਹਕੂਮਤ ਕਾ ਖ਼ਾਤਮਾ ਹੋ ਗਿਆ[1] ।"

# ਥਾਕੋਟ ਤੋਂ ਵੀ ਭੱਜ ਗਿਆ

ਇਲਾਕਾ ਯੂਸਫ਼ਜ਼ਈਆਂ ਤੋਂ ਭੱਜ ਕੇ ਖ਼ਲੀਫ਼ਾ ਸਾਹਿਬ ਨੇ ਕੁਝ ਦਿਨਾਂ ਲਈ ਭਾਵੇਂ ਆਪਣਾ ਹੱਡ ਚੰਮ ਬਚਾ ਲਿਆ ਪਰ ਉਥੇ ਵੀ ਉਹ ਸੁੱਖ ਦਾ ਸਾਹ ਨਾ ਲੈ ਸਕਿਆ। ਥਾਕੋਟ ਵਿਚ ਇਸ ਨੂੰ ਕਿਸੇ ਜਾ ਦੱਸਿਆ ਕਿ ਉਥੇ ਵੀ ਪਠਾਣ ਉਸ ਦੇ ਕਤਲ ਲਈ ਪਹੁੰਚਣ ਵਾਲੇ ਹਨ, ਤਦ ਉਹ ਉਥੋਂ ਵੀ ਨੱਠ ਗਿਆ ਅਤੇ ਬਾਲਾ ਕੋਟ ਦਿਆਂ ਉੱਚਿਆਂ ਤੇ ਬਿਖੜੇ ਪਹਾੜਾਂ ਵਿਚ ਜਾ ਸਿਰ ਲੁਕਾਇਆ । ਭਾਵੇਂ ਖ਼ਲੀਫ਼ਾ ਨੇ ਇਸ ਸਮੇਂ ਅਹਿਮਦ ਸ਼ਾਹ ਸਾਹਿਬ ਰਾਹੀਂ ਆਪਣੀ ਪਿਆਰੀ ਜਾਨ ਨੂੰ ਮੌਤ ਤੋਂ ਬਚਾਉਣ ਲਈ ਬੜੀ ਕਰੜੀ ਨੱਸ-ਭੱਜ ਕੀਤੀ ਪਰ ਮਾਲੂਮ ਹੁੰਦਾ ਹੈ ਕਿ ਉਸ ਦੇ ਸੀਸ ਦੇ ਕੱਟਣ ਦਾ ਮਾਣ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਭਾਗਾਂ ਵਿਚ ਧੁਰ ਦਰਗਾਹ ਤੋਂ ਕਾਦਰ ਨੇ ਲਿਖ ਦਿੱਤਾ ਸੀ, ਇਸ ਲਈ ਇਹ ਵਡਿਆਈ ਕੁਦਰਤ ਨੇ ਹੋਰ ਕਿਸੇ ਨੂੰ ਨਾ ਸੀ ਦੇਣੀ ਚਾਹੀ, ਜਿਸ ਲਈ ਖ਼ਲੀਫ਼ਾ ਕਠਨ ਤੋਂ ਕਠਨ ਸਮੇਂ ਵੀ ਬਚਦਾ ਰਿਹਾ। ਪਰ ਇਹ ਸਭ ਕੁਝ ਕਿਸੇ ਖ਼ਾਸ ਦਿਨ, ਕਿਸੇ ਖ਼ਾਸ ਥਾਂ ਅਤੇ ਕਿਸੇ ਖ਼ਾਸ ਸੂਰਮੇ ਦੀ ਤਲਵਾਰ ਦਾ ਸਵਾਦ ਚੱਖਣ ਲਈ ਬਚਦਾ ਬਚਾਉਂਦਾ ਠੀਕ ਉਥੇ ਪਹੁੰਚ ਗਿਆ ਜਿੱਥੋਂ ਉਹ ਮੁੜ ਨੱਠ ਭੱਜ ਕੇ ਨਾ ਬਚ ਸਕਿਆ ।

ਮੈਦਾਨ ਜੰਗ ਵਿਚ ਤਾਂ ਭਾਵੇਂ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਕਮਾਲ ਇਸ ਤੋਂ ਪਹਿਲਾਂ ਵੀ ਕਈ ਸੰਗਰਾਮਾਂ ਵਿਚ ਡਿੱਠੇ ਤੇ ਮੰਨੇ ਗਏ ਸਨ ਪਰ ਰਾਜਸੀ ਮੈਦਾਨ ਵਿਚ ਜੋ ਕੁਝ ਆਪ ਨੇ ਸੱਯਦ ਅਹਿਮਦ ਦੀ ਭਿਆਨਕ ਜਹਾਦੀ ਲਹਿਰ ਨੂੰ ਪਠਾਣਾਂ ਵਿਚੋਂ ਜਿਸ ਰਾਜਸੀ ਸਿਆਣਪ ਨਾਲ ਜੜ੍ਹਾਂ ਤੋਂ ਪੁੱਟ ਕੇ ਰੱਖ ਦਿੱਤਾ, ਇਸ ਸਫ਼ਲਤਾ ਦੀ ਨਜ਼ੀਰ

---

*1. ਮੌਲਾਨਾ ਮੀਰ ਅਹਿਮਦ, ਤਵਾਰੀਖ਼ ਸੂਬਾ ਸਰਹੱਦੀ, ਸਫ਼ਾ 141-42 ।*

ਮਿਲਣੀ ਕਠਨ ਹੈ ।

ਇਸ ਸਾਰੀ ਸਫ਼ਲਤਾ ਦਾ ਵੇਰਵਾ ਜਦ ਸ਼ੇਰਿ ਪੰਜਾਬ ਨੂੰ ਪੂਰਾ-ਪੂਰਾ ਲਿਖ ਕੇ ਭੇਜਿਆ ਗਿਆ ਤਾਂ ਉਹ ਆਪਣੇ ਵੀਰ ਸਪੁੱਤਰ ਦੇ ਇਸ ਸਿਆਣਪ ਭਰੇ ਕਾਰਨਾਮੇ ਦੇ ਸਮਾਚਾਰ ਪੜ੍ਹ ਕੇ ਵਾਹ ! ਵਾਹ !! ਕਰ ਉਠੇ ਅਤੇ ਆਪਣੇ ਪਿਆਰੇ ਸ਼ਹਿਜ਼ਾਦੇ ਦਾ ਹੌਂਸਲਾ ਵਧਾਉਣ ਲਈ ਬੜੇ ਜ਼ੋਰਦਾਰ ਸ਼ਬਦਾਂ ਵਿਚ ਉਸ ਦੀ ਸ਼ਲਾਘਾ ਕੀਤੀ ।

# ਵਹਾਬੀਆਂ ਦੀ ਜਹਾਦੀ ਲਹਿਰ ਦੀ ਸਮਾਪਤੀ

ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਜਦ ਖ਼ਲੀਫ਼ਾ ਸਾਹਿਬ ਦੇ ਇਸ ਤਰ੍ਹਾਂ ਬੱਚ ਨਿਕਲਣੇ ਅਤੇ ਹਜ਼ਾਰੇ ਦੇ ਕੋਹਿਸਥਾਨ ਵਿਚ ਜਾ ਪਹੁੰਚਣ ਦੀ ਖ਼ਬਰ ਮਿਲੀ ਤਾਂ ਆਪ ਨੇ ਝਟ-ਪਟ ਆਪਣੇ ਪਿਤਾ ਤੋਂ ਪੁੱਛ ਕੀਤੀ ਕਿ ਹੁਣ ਜਿਵੇਂ ਸਰਕਾਰ ਹੁਕਮ ਦੇਵੇ ਤਿਵੇਂ ਕੀਤਾ ਜਾਏ। ਜੇ ਸਰਕਾਰ ਆਗਿਆ ਦੇਵੇ ਤਾਂ ਦਾਸ ਬਾਲਾ ਕੋਟ ਪਹੁੰਚ ਕੇ ਖ਼ਲੀਫ਼ੇ ਨੂੰ ਮੁਕਾ ਦੇਵੇ ਤਾਂ ਕਿ ਖ਼ਾਲਸਾ ਰਾਜ ਤੇ ਹੋਰ ਸਾਰਾ ਦੇਸ਼ ਇਸ ਭਿਆਨਕ ਖ਼ਤਰੇ ਤੋਂ ਸਦਾ ਲਈ ਨਿਸਚਿੰਤ ਹੋ ਜਾਏ ।

ਸ਼ਹਿਜ਼ਾਦਾ ਸ਼ੇਰ ਸਿੰਘ ਇਧਰ ਮਹਾਰਾਜਾ ਸਾਹਿਬ ਦੇ ਫ਼ੁਰਮਾਨ ਨੂੰ ਉਡੀਕ ਰਿਹਾ ਸੀ ਅਤੇ ਉਧਰ ਖ਼ਲੀਫ਼ਾ ਸਾਹਿਬ ਬਾਲਾ ਕੋਟ ਪਹੁੰਚ ਕੇ ਇਕ ਪਲ ਵੀ ਨਿਸਚਿੰਤ ਹੋ ਕੇ ਨਹੀਂ ਸੀ ਬੈਠਾ । ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਜਿਸ ਸ਼ਕਤੀ ਨੇ ਇਲਾਕਾ ਯੂਸਫ਼ਜ਼ਈ ਵਿਚ ਮੇਰੇ ਆਪਣੇ ਮੁਰੀਦਾਂ ਦੇ ਹੱਥੋਂ ਮੇਰਾ ਰਾਜ-ਭਾਗ ਜੜ੍ਹਾਂ ਤੋਂ ਪੁੱਟ ਕੇ ਰੱਖ ਦਿੱਤਾ ਹੈ, ਉਸ ਨੇ ਇਥੇ ਵੀ ਮੈਨੂੰ ਸੁੱਖ ਦਾ ਸਾਹ ਨਹੀਂ ਲੈਣ ਦੇਣਾ । ਇਸ ਲਈ ਉਸ ਦਿਨ-ਰਾਤ ਇਕ ਕਰਕੇ ਉਥੇ ਦੇ ਪਹਾੜੀ ਇਲਾਕੇ ਵਿਚ, ਜਿੱਥੇ ਅਜੇ ਉਸ ਦਾ ਪਾਜ ਨਹੀਂ ਸੀ ਖੁੱਲ੍ਹਿਆ, ਵੱਧ ਤੋਂ ਵੱਧ ਆਪਣੇ ਸਹਾਇਕ ਇਕੱਠੇ ਕਰਨ ਲਈ ਹੱਥ-ਪੈਰ ਮਾਰਨੇ ਆਰੰਭ ਦਿੱਤੇ । ਪਰ ਇਹ ਗੱਲ ਉਸ ਨੇ ਚੰਗੀ ਤਰ੍ਹਾਂ ਸਮਝ ਲਈ ਸੀ ਕਿ ਇਹ ਕੰਮ ਤਦ ਤੱਕ ਹੀ ਹੋ ਸਕੇਗਾ ਜਦ ਤੱਕ ਸ਼ੇਰ ਸਿੰਘ ਇਧਰ ਨਹੀਂ ਪੁੱਜ ਜਾਂਦਾ । ਉਸ ਦੇ ਪਹੁੰਚਣ ਦੇ ਉਪਰੰਤ ਤਾਂ ਕੋਈ ਕਾਰਜ ਸਿਰੇ ਨਹੀਂ ਚੜ੍ਹ ਸਕਣਾ ।

ਸੋ ਇਸ ਵਿਚਾਰ ਅਨੁਸਾਰ ਸੱਯਦ ਸਾਹਿਬ ਨੇ ਮੌਲਾਨਾ ਅਸਮਾਈਲ ਅਤੇ ਕੁਝ ਹੋਰਨਾਂ ਆਪਣੇ ਸਾਥੀ ਮੁਲਾਣਿਆਂ ਨੂੰ ਸਾਰੇ ਪਹਾੜੀ ਇਲਾਕੇ ਵਿਚ ਮੁੜ ਜਹਾਦੀ ਪ੍ਰਚਾਰ ਕਰਨ ਲਈ ਭੇਜ ਦਿੱਤਾ । ਕਾਗਾਨ ਦੇ ਗੁੱਜਰ ਅਤੇ ਸੱਯਦ ਬੜੇ ਸ਼ਕਤੀਮਾਨ ਅਤੇ ਲੜਾਕੇ ਪ੍ਰਸਿੱਧ ਹਨ । ਇਹ ਬਹੁਤ ਵੱਡੀ ਗਿਣਤੀ ਵਿਚ ਸੱਯਦ ਸਾਹਿਬ ਦੇ ਜਹਾਦੀ ਝੰਡੇ ਹੇਠ ਇਕੱਠੇ ਹੋਣੇ ਆਰੰਭ ਹੋ ਗਏ ।

ਇਸ ਵਿਚ ਕੁਝ ਵੀ ਸੰਦੇਹ ਨਹੀਂ ਕਿ ਯੂਸਫ਼ਜ਼ਈਆਂ ਦੇ ਇਲਾਕੇ ਵਿਚ ਇਸ ਦੇ ਰਸੂਖ਼ ਦਾ ਤਾਂ ਪੂਰੇ ਤੌਰ ਪੁਰ ਅੰਤ ਹੋ ਚੁੱਕਾ ਸੀ, ਪਰ ਇਸ ਨਵੀਂ ਪਹਾੜੀ ਜਨਤਾ ਵਿਚ ਜੋ ਮੂਲੋਂ ਅਵਦਿਤ ਸੀ ਇਸ ਨੇ ਮੁੜ ਸਫ਼ਲਤਾ ਪ੍ਰਾਪਤ ਕਰ ਲਈ । ਸੱਯਦ ਅਹਿਮਦ ਦੇ ਮਿਟੇ ਹੋਏ ਅਸਰ ਨੂੰ ਮੁੜ ਚਮਕਾਉਣ ਦਾ ਸਿਹਰਾ ਅਸਲੋਂ ਮੌਲਾਨਾ ਅਸਮਾਈਲ ਦੇ ਸਿਰ ਸੀ । ਇਹ ਜਦ ਵਾਹਿਜ਼ ਲਈ ਖੜੋਂਦਾ ਅਤੇ ਜਲ-ਭਰੀਆਂ ਅੱਖਾਂ ਤੋਂ ਅੱਥਰੂਆਂ ਦੀ ਛੈਬਰ ਲਾ ਕੇ ਦਰਦ-ਭਰੀ ਆਵਾਜ਼ ਨਾਲ ਦੱਸਦਾ ਕਿ ਸਿੱਖਾਂ ਦੀ ਮਾਇਆ ਨਾਲ ਖ਼ਰੀਦੇ ਹੋਏ ਯੂਸਫ਼ਜ਼ਈ ਪਠਾਣਾਂ ਸਾਡੇ ਮੋਮੀਨ ਜਹਾਦੀਆਂ ਨੂੰ ਨਮਾਜ਼ ਪੜ੍ਹਦਿਆਂ ਸਜਦਿਆਂ

ਪਰ ਧਰੇ ਹੋਏ ਸਿਰਾਂ ਨੂੰ ਤਨਾਂ ਤੋਂ ਵੱਖ ਕਰ ਸੁੱਟਿਆ[1] । ਇਹ ਦਰਦ-ਭਰੀ ਕਹਾਣੀ ਸੁਣ ਕੇ ਪੱਥਰ ਮਨ ਵੀ ਮੋਮ ਹੋ ਜਾਂਦੇ ਸਨ ਅਤੇ ਬਿਨਾਂ ਨਤੀਜਾ ਵਿਚਾਰਨ ਦੇ ਹਜ਼ਾਰਾਂ ਦੀ ਗਿਣਤੀ ਸੱਯਦ ਦੇ ਹੱਥੋਂ ਬੈਤ (ਮੁਰੀਦੀ) ਧਾਰਨ ਕਰਦੇ ਜਾਂਦੇ ਸਨ। ਇਸ ਤਰ੍ਹਾਂ ਥੋੜ੍ਹੇ ਸਮੇਂ ਵਿਚ ਬਰੇਲਵੀ ਸੱਯਦ, ਹਜ਼ਾਰਾਂ ਗਾਜ਼ੀਆਂ ਦਾ ਮੁੜ ਆਗੂ ਬਣ ਗਿਆ । ਜਨ-ਸ਼ਕਤੀ ਤਾਂ ਉਸ ਨੂੰ ਲੋੜ ਤੋਂ ਵੀ ਵੱਧ ਮਿਲ ਗਈ । ਹਾਂ, ਹੁਣ ਕੋਈ ਘਾਟਾ ਰਹਿ ਗਿਆ ਸੀ ਤਾਂ ਉਹ ਮਾਇਆ ਦਾ ਸੀ । ਸੋ ਇਹ ਕਮੀ ਫ਼ਿਰੰਗੀਆਂ ਦੀ ਇੱਛਾ ਅਨੁਸਾਰ ਹਿੰਦ ਦੇ ਨਵਾਬਾਂ[2] ਨੇ ਹਜ਼ਾਰਾਂ ਰੁਪਈਆਂ ਦੀਆਂ ਮੋਹਰਾਂ ਅਤੇ ਸੋਨੇ ਦੇ ਰੂਪ ਵਿਚ ਉਸ ਨੂੰ ਭੇਜ ਕੇ ਪੂਰੀ ਕਰ ਦਿੱਤੀ।

----------

---

*1. ਸ਼ਾਹ ਅਸਮਾਈਲ ਦੀ ਕਥਨੀ ਵਿਚ ਜਾਦੂ ਦਾ ਅਸਰ ਸੀ ।*

*2. ਨਵਾਬ ਰਾਮ ਪੁਰ, ਨਵਾਬ ਟੌਂਕ, ਦਿੱਲੀ, ਅਲਾਹਾਬਾਦ ਅਤੇ ਪਟਨੇ ਤੋਂ ਇਸ ਨੂੰ ਖੁੱਲ੍ਹੀ ਮਾਇਆ ਪਹੁੰਚਦੀ ਸੀ ।*

# ਸੱਯਦ ਅਹਿਮਦ ਨੂੰ ਅੰਗਰੇਜ਼ਾਂ ਵਲੋਂ ਉਕਸਾਹਟ

ਸੱਯਦ ਅਹਿਮਦ ਦੇ ਜੀਵਨ ਨੂੰ ਗਹੁ ਨਾਲ ਵਿਚਾਰਿਆ ਜਾਵੇ ਤਾਂ ਕੁਝ ਘਟਨਾਵਾਂ ਐਸੀਆਂ ਮਿਲਦੀਆਂ ਹਨ ਜਿਨ੍ਹਾਂ ਤੋਂ ਸਿੱਧ ਹੋ ਜਾਂਦਾ ਹੈ ਕਿ ਬਰੇਲਵੀ ਸੱਯਦ ਦੀ ਖ਼ਾਲਸੇ ਦੇ ਵਿਰੁੱਧ ਜਹਾਦੀ ਲਹਿਰ ਦੇ ਪਰਦੇ ਥੱਲੇ ਅੰਗਰੇਜ਼ਾਂ ਦੀ ਲੁਕਵੀਂ ਉਕਸਾਹਟ ਕੰਮ ਕਰਦੀ ਸੀ। ਇਸ ਬਾਰੇ ਹੇਠ ਲਿਖੇ ਸਮਾਚਾਰ ਵਿਚਾਰ ਗੋਚਰੇ ਹਨ :

1. ਸੱਯਦ ਅਹਿਮਦ ਕੁਝ ਸਮਾਂ ਅੰਗਰੇਜ਼ਾਂ ਦੀ ਰਸਾਲਾ ਫ਼ੌਜ ਵਿਚ ਨੌਕਰ ਰਹਿ ਚੁੱਕਾ ਸੀ, ਜਿਸ ਦੇ ਕਾਰਨ ਉਸ ਦੀ ਉਨ੍ਹਾਂ ਨਾਲ ਚੰਗੀ ਜਾਣ-ਪਛਾਣ ਹੋ ਚੁੱਕੀ ਸੀ[1]।
2. ਇਹ ਖ਼ਾਲਸਾ ਰਾਜ ਦੇ ਸਰਹੱਦੀ ਸੂਬੇ ਵਿਚ, ਹਿੰਦ ਤੋਂ ਆਉਣ ਤੋਂ ਪਹਿਲਾਂ ਉਥੇ ਦੇ ਕਈ ਅੰਗਰੇਜ਼ ਜ਼ਿੰਮੇਵਾਰ ਕਰਮਚਾਰੀਆਂ ਨੂੰ ਮਿਲਦਾ ਰਿਹਾ ਅਤੇ ਉਨ੍ਹਾਂ ਦੀ ਇੱਛਾ ਅਨੁਸਾਰ ਜਹਾਦੀ ਝੰਡਾ ਖੜ੍ਹਾ ਕੀਤਾ[2]।
3. ਹਿੰਦੁਸਤਾਨ ਵਿਚ ਸੱਯਦ ਦਾ ਇਕ ਐਲਚੀ ਸੀ ਜਿਸ ਦਾ ਨਾਮ ਸ਼ੇਖ਼ ਗ਼ੁਲਾਮ ਅਲੀ, ਇਲਾਹਾਬਾਦੀ ਸੀ। ਉਹ ਲੋੜ ਸਮੇਂ ਸੱਯਦ ਸਾਹਿਬ ਦੀ ਹਦਾਇਤ ਅਨੁਸਾਰ ਉਥੇ ਕੰਪਨੀ ਦੇ ਜ਼ਿੰਮੇਵਾਰਾਂ ਨੂੰ ਮਿਲਦਾ ਰਹਿੰਦਾ ਅਤੇ ਸੱਯਦ ਦੀਆਂ ਲਿਖਤਾਂ ਉਨ੍ਹਾਂ ਨੂੰ ਪਹੁੰਚਾਂਦਾ ਰਹਿੰਦਾ ਸੀ[3]।
4. ਹਜ਼ਾਰਾਂ ਰੁਪਏ ਖ਼ਾਲਸੇ ਵਿਰੁਧ ਜਹਾਦ ਦੀ ਲਹਿਰ ਚਲਾਉਣ ਲਈ, ਰਾਮ ਪੁਰ, ਬਰੇਲੀ, ਪਟਨਾ, ਦਿੱਲੀ ਅਤੇ ਰਿਆਸਤ ਟੋਂਕ ਤੋਂ ਖੁਲ੍ਹਮ-ਖੁੱਲ੍ਹੇ ਉਗਰਾਹੇ ਜਾਂਦੇ ਸਨ ਅਤੇ ਕਈ ਕਈ ਸੌ ਜਹਾਦੀ ਬ੍ਰਿਟਿਸ਼ ਇੰਡੀਆ ਤੋਂ ਭਰਤੀ ਹੋ ਕੇ ਬਿਨਾਂ ਕਿਸੇ ਰੋਕ ਦੇ ਰਾਜਪੂਤਾਨਾ ਅਤੇ ਭਾਵਲਪੁਰ ਦੇ ਰਾਹ, ਖ਼ਾਲਸਾ ਰਾਜ ਦੀ ਸਰਹੱਦ ਅੰਦਰ ਪਹੁੰਚਦੇ ਰਹਿੰਦੇ ਸਨ, ਜਿਨ੍ਹਾਂ ਬਾਰੇ ਕੰਪਨੀ ਦੇ ਸੈਚਾਰੀਆਂ ਨੂੰ ਚੰਗੀ ਤਰ੍ਹਾਂ ਪਤਾ ਹੁੰਦਾ ਸੀ, ਪਰ ਇਹਨਾਂ ਨੂੰ ਕੋਈ ਵੀ ਨਹੀਂ ਸੀ ਰੋਕਦਾ। ਅੰਗਰੇਜ਼ਾਂ ਦਾ ਇਹ ਕਰਤੱਵ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨਾਲ, 25 ਅਪਰੈਲ ਸੰਨ 1809 ਈ: ਨੂੰ ਕੀਤੇ ਅਹਿਦਨਾਮੇ ਦੀ ਧਾਰਾ ਤਿੰਨ ਦੇ ਸਾਫ਼ ਵਿਰੁੱਧ ਸੀ।
5. ਹੋਰ ਸੁਣੋ ! ਇਹ ਤਾਂ ਪਾਠਕ ਉਪਰ ਪੜ੍ਹ ਹੀ ਆਏ ਹਨ ਕਿ ਸੱਯਦ ਅਹਿਮਦ ਦੇ ਅੰਗਰੇਜ਼ੀ ਇਲਾਕੇ ਦੇ ਮੁਰੀਦ ਤੇ ਸਹਾਇਕ ਇਸ ਨੂੰ ਵੱਡੀਆਂ ਵੱਡੀਆਂ ਰਕਮਾਂ ਜਹਾਦ ਲਈ ਭੇਜਦੇ ਰਹਿੰਦੇ ਸਨ। ਇਕ ਵਾਰੀ ਸੰਨ 1829 ਈ: ਵਿਚ

---

1. *ਗੈਰਟ ਐਂਡ ਗਰੇ, ਯੂਰਪੀਅਨ ਐਡਵਾਂਚਰਰ, ਸਫ਼ਾ 108।*
2. *ਹਯਾਤ ਤੈਹਬੀਆ।*
3. *Hugh's Dictionary of Islam.*

ਇਹਨਾਂ ਸਹਾਇਕਾਂ ਜਹਾਦ ਦੀ ਮਦਦ ਲਈ 10000 ਰੁਪਏ ਦੀਆਂ ਹੁੰਡੀਆਂ ਦਿੱਲੀ ਦੇ ਇਕ ਕੋਠੀਦਾਰ ਤੋਂ ਖ਼ਰੀਦੀਆਂ ਜੋ ਸੱਯਦ ਨੂੰ ਭੇਜੀਆਂ ਗਈਆਂ । ਸੰਜੋਗ ਨਾਲ ਪਿਸ਼ਾਵਰ ਦਾ ਸਿੰਧੀ ਧਨੀ ਹੁੰਡੀਆਂ ਭਰਨ ਤੋਂ ਪਹਿਲਾਂ ਹੀ ਮਰ ਗਿਆ ਤੇ ਦੁਕਾਨ ਬੰਦ ਹੋ ਗਈ । ਇਹ ਹੁੰਡੀਆਂ ਦਿੱਲੀ ਵਾਪਸ ਭੇਜੀਆਂ ਗਈਆਂ । ਜਦ ਸੱਯਦ ਦੇ ਸਹਾਇਕਾਂ ਇਹਨਾਂ ਹੁੰਡੀਆਂ ਦਾ ਰੁਪਿਆ ਸ਼ਾਹੂਕਾਰ ਤੋਂ ਪਰਤ ਕੇ ਮੰਗਿਆ ਤਾਂ ਉਹ ਰੁਪਏ ਦੇਣ ਵਿਚ ਟਾਲ-ਮਟੋਲਾ ਕਰਦਾ ਸੀ। ਛੇਕੜ ਰੁਪਿਆ ਮੰਗਣ ਵਾਲਿਆਂ ਦਿੱਲੀ ਦੇ ਅੰਗਰੇਜ਼ੀ ਹਾਕਮ ਦੀ ਅਦਾਲਤ ਵਿਚ ਦਾਅਵਾ ਦਾਇਰ ਕਰ ਦਿੱਤਾ । ਇਸ ਦਾਅਵੇ ਦੀ ਪ੍ਰੋੜ੍ਹਤਾ ਕਰਦਿਆਂ ਆਪਣੇ ਬਿਆਨਾਂ ਵਿਚ ਇਹਨਾਂ ਸਪੱਸ਼ਟ ਮੰਨਿਆ ਕਿ ਇਹ ਰੁਪਿਆ ਉਹਨਾਂ ਸੱਯਦ ਅਹਿਮਦ ਸ਼ਾਹ ਸਾਹਿਬ ਨੂੰ ਸਿੱਖਾਂ ਦੇ ਵਿਰੁਧ ਜਹਾਦ ਕਰਨ ਦੀ ਸਹਾਇਤਾ ਲਈ ਭੇਜਿਆ ਸੀ ।

ਦਿੱਲੀ ਵਿਚ ਇਹ ਧੰਦਾ ਇੰਨਾ ਖੁੱਲ੍ਹ ਗਿਆ ਕਿ ਬੱਚਾ ਬੱਚਾ ਇਸ ਤੋਂ ਜਾਣੂੰ ਹੋ ਗਿਆ । ਪਰ ਵੱਡੀ ਹੈਰਾਨਗੀ ਦੀ ਗੱਲ ਇਹ ਹੈ ਕਿ ਅੰਗਰੇਜ਼ੀ ਹਕੂਮਤ ਇਸ ਸਾਰੇ ਭੇਦ ਤੋਂ ਪੂਰੀ ਤਰ੍ਹਾਂ ਜਾਣੂੰ ਹੁੰਦੀ ਹੋਈ ਵੀ ਸੱਯਦ ਦੇ ਇਹਨਾਂ ਸਹਾਇਕਾਂ ਤੋਂ ਇੰਨਾ ਵੀ ਨਾ ਪੁੱਛ ਸਕੀ ਕਿ ਇਹ ਰੁਪਿਆ ਤੁਸਾਂ ਸਾਡੇ ਮਿੱਤਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਰੁੱਧ ਖਰੂਦ ਖਿਲਾਰਣ ਲਈ ਕਿਉਂ ਭੇਜਿਆ ? ਹਾਲਾਂ ਕਿ ਉਪਰ ਦੱਸੇ ਸੰਧੀ-ਪੱਤ੍ਰ ਅਨੁਸਾਰ ਅੰਗਰੇਜ਼ੀ ਹਕੂਮਤ ਦਾ ਇਹ ਫ਼ਰਜ਼ ਸੀ ਕਿ ਉਹ ਆਪਣੇ ਸਿੱਖ ਮਿੱਤਰਾਂ ਦੇ ਵੈਰੀਆਂ ਨੂੰ ਆਪਣਾ ਵੈਰੀ ਸਮਝ ਕੇ ਉਹਨਾਂ ਨੂੰ ਕਰੜੀ ਸਜ਼ਾ ਦੇਂਦੀ । ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ । ਸੰਨ 1830 ਤਕ ਹਿੰਦ ਸਰਕਾਰ ਵਲੋਂ ਗੁਪਤ ਪ੍ਰਗਟ ਕਈ ਢੰਗ ਸੱਯਦ ਨੂੰ ਖ਼ਾਲਸੇ ਦੇ ਟਾਕਰੇ ਲਈ ਸ਼ਕਤੀਮਾਨ ਬਨਾਣ ਲਈ ਵਰਤੇ ਜਾਂਦੇ ਰਹੇ।

# ਕੁਦਰਤੀ ਨਿਆਂ

ਕੁਝ ਸਮੇਂ ਦੇ ਬਾਅਦ ਸੱਯਦ ਦੇ ਜੀਵਨ ਨੇ ਅਚਾਨਕ ਅਚਰਜ ਪਲਟਾ ਖਾਧਾ। ਪ੍ਰਤੀਤ ਹੁੰਦਾ ਹੈ ਕਿ ਉਹ ਜਦ ਤੱਕ ਆਪਣੀ ਸ਼ਕਤੀ ਵਧਾਉਣ ਲਈ ਬਾਹਰ ਦੀ ਸਹਾਇਤਾ ਦਾ ਲੋੜਵੰਦ ਸੀ, ਉਥੇ ਤਕ ਤਾਂ ਉਹ ਸਿੱਖਾਂ ਦੇ ਵਿਰੁਧ ਜਹਾਦ ਦੀ ਜ਼ਹਿਰ ਖਿਲਾਰਦਾ ਰਿਹਾ ਪਰ ਜਦ ਹੁਣ ਉਸ ਦਾ ਰਸੂਖ ਇਸਲਾਮੀ ਮੁਲਕਾਂ ਵਿਚ ਐਨਾ ਵਧ ਗਿਆ ਤੇ ਉਸ ਨੂੰ ਬਿਨਾਂ ਕਿਸੇ ਬਾਹਰ ਦੀ ਮਦਦ ਦੇ ਆਪਣਾ ਕਾਰਜ ਕੇਵਲ ਇਸਲਾਮੀ ਸਹਾਇਕਾਂ ਦੀ ਸਹਾਇਤਾ ਨਾਲ ਸਿਰੇ ਚੜ੍ਹਾ ਲੈਣ ਦੀ ਆਸ ਬੱਝ ਗਈ ਤਾਂ ਉਸ ਨੇ ਝੱਟ 1830 ਦੇ ਆਰੰਭ ਵਿਚ ਖ਼ਲੀਫ਼ਾ ਹੋਣ ਦਾ ਐਲਾਨ ਕਰ ਦਿੱਤਾ । ਹੁਣ ਉਹ ਇਹ ਦੱਸਣ ਲੱਗ ਪਿਆ ਕਿ ਉਸ ਪਰ ਅਰਸ਼ਾਂ ਤੋਂ ਵਹੀ ਉਤਰਦੀ ਹੈ ਅਤੇ ਇਸ ਦਸ਼ਾ ਵਿਚ ਉਹ ਜੋ ਕੁਝ ਕਹਿੰਦਾ ਹੈ ਉਹ ਰੱਬੀ ਇਲਹਾਮ ਹੁੰਦਾ ਹੈ । ਇਨ੍ਹਾਂ ਇਲਹਾਮਾਂ ਵਿਚ ਉਹ ਅਦਭੁੱਤ ਪੇਸ਼ਗੋਈਆਂ (ਭਵਿੱਖਤ ਬਾਣੀ) ਕਰਦਾ ਅਤੇ ਦਸਦਾ ਕਿ ਉਹ ਨਾ ਕੇਵਲ ਖ਼ਾਲਸਾ ਰਾਜ ਨੂੰ ਮਿਟਾਣਾ ਚਾਹੁੰਦਾ ਹੈ, ਸਗੋਂ ਹਿੰਦ ਵਿਚੋਂ ਕਾਫ਼ਰ ਅੰਗਰੇਜ਼ਾਂ ਦਾ ਨਾਸ ਕਰਕੇ ਦੋਹਾਂ ਹਕੂਮਤਾਂ ਦੀ ਥਾਏਂ ਇਕ ਨਿਰੋਲ ਇਸਲਾਮੀ ਸਲਤਨਤ ਸਥਾਪਤ ਕਰਨ ਦਾ ਉਸ ਨੂੰ ਧੁਰੋਂ ਫ਼ੁਰਮਾਨ ਮਿਲਿਆ ਹੈ । ਇਸ ਕਾਰਜ ਨੂੰ ਉਹ ਸ਼ੀਘਰ ਹੀ ਪੂਰਾ ਕਰ ਦਏਗਾ ।

ਇਨ੍ਹਾਂ ਇਲਹਾਮਾਂ ਤੇ ਭਵਿੱਖਤ ਵਾਕਾਂ ਦਾ ਜਦ ਈਸਟ ਇੰਡੀਆ ਕੰਪਨੀ ਦੇ ਕਰਮਚਾਰੀਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਦੀਆਂ ਮਸਾਂ ਕਿਤੇ ਅੱਖਾਂ ਖੁੱਲ੍ਹੀਆਂ ਅਤੇ ਇਨ੍ਹਾਂ ਨੂੰ ਆਪਣੀ ਭੁੱਲ ਪ੍ਰਤੱਖ ਦਿਸ ਪਈ । ਸੱਯਦ ਅਹਿਮਦ ਫ਼ਿਰੰਗੀਆਂ ਨੂੰ ਉਹ ਕੁਝ ਬਣ ਕੇ ਚਮੜਿਆ ਜੋ ਕੁਝ ਪੰਜਾਬੀ ਦੀ ਇਸ ਅਖ਼ਾਵਤ ਤੋਂ ਸਪੱਸ਼ਟ ਹੁੰਦਾ ਹੈ :

'ਬਿੱਲੀ ਸ਼ੀਂਹ ਪੜ੍ਹਾਇਆ ਹੁਣ ਬਿੱਲੀ ਨੂੰ ਖਾਵਣ ਆਇਆ ।'

ਇਸਦੇ ਉਪਰੰਤ ਅੰਗਰੇਜ਼ਾਂ ਖ਼ਲੀਫ਼ੇ ਦੇ ਰਾਹ ਵਿਚ ਰੋਕ ਪਾਉਣ ਦਾ ਯਤਨ ਆਰੰਭਿਆ ਪਰ ਸੱਯਦ ਹੁਣ ਉਨ੍ਹਾਂ ਦੀ ਪਕੜ ਤੋਂ ਬਹੁਤ ਅੱਗੇ ਨਿਕਲ ਚੁੱਕਾ ਸੀ ।

ਖ਼ਾਲਸੇ ਦੇ ਸਰਹੱਦੀ ਸੂਬੇ ਵਿਚ ਤਾਂ ਅੰਗਰੇਜ਼ਾਂ ਸੱਯਦ ਦੇ ਕੰਮ ਵਿਚ ਕੋਈ ਪ੍ਰਭਾਵ-ਪੂਰਤ ਰੋਕ ਨਾ ਪਾਈ । ਹਾਂ, ਬਰਤਾਨਵੀ ਹਿੰਦ ਵਿਚ ਉਸ ਦੇ ਮੁਰੀਦਾਂ ਦੀ ਪਕੜ ਧਕੜ ਆਰੰਭ ਦਿੱਤੀ । ਪਟਨੇ ਦੇ ਪ੍ਰਸਿੱਧ ਵਹਾਬੀ ਮੌਲਵੀ ਅਬਦੁੱਲ ਹਈ, ਥਾਨੇਸਰ ਦੇ ਮੌਲਵੀ ਮੁਹੰਮਦ ਜਾਫ਼ਰ, ਦਿੱਲੀ ਵਿਚੋਂ ਮੌਲਾਨਾ ਅਬਦੁਸ਼ਕੂਰ ਆਦਿ ਬਹੁਤ ਗਿਣਤੀ ਵਿਚ ਬੰਦੀਖ਼ਾਨਿਆਂ ਵਿਚ ਪਾਏ ਗਏ । ਇਨ੍ਹਾਂ ਵਿਰੁੱਧ ਅੰਗਰੇਜ਼ੀ ਹਕੂਮਤ ਦੇ ਰਾਜ-ਧਰੋਹੀ ਹੋਣ ਦਾ ਮੁਕੱਦਮਾ, ਅੰਬਾਲੇ ਵਿਚ ਚਲਾਇਆ ਗਿਆ ਅਤੇ ਇਨ੍ਹਾਂ ਨੂੰ ਉਮਰ ਕੈਦ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ[1] ।

ਇਸ ਤੋਂ ਛੁੱਟ 'ਅੰਬੋਲੇ' (ਬੁਨੇਰ) ਦੀ ਅੰਗਰੇਜ਼ਾਂ ਅਤੇ ਵਹਾਬੀਆਂ ਦੀ ਲੜਾਈ ਇਤਿਹਾਸ ਵਿਚ ਬੜੀ ਪ੍ਰਸਿੱਧਤਾ ਰੱਖਦੀ ਹੈ । ਇਸ ਸੰਗਰਮ ਵਿਚ ਅੰਗਰੇਜ਼ਾਂ ਦੇ ਕਈ ਨਾਮੀ ਅਫ਼ਸਰਾਂ ਦੀਆਂ ਜਾਨਾਂ ਗਈਆਂ ਅਤੇ ਲਗਪਗ ਸੱਠ ਲੱਖ ਰੁਪਏ ਖ਼ਰਚ ਹੋਇਆ।[2]

----------

---------------------

1. ਦੇਖੋ ਮੌਲਾਨਾ ਮੁਹੰਮਦ ਜਾਫ਼ਰ ਰਚਿਤ, 'ਮੁਕੱਦਮਾ' ।
2. ਕਰਨਲ ਕੈਂਬਰਜ, ਅੰਬੋਲਾ ਵਾਰ

# ਸ਼ੇਰਿ ਪੰਜਾਬ ਦੀ ਦੂਰ-ਦ੍ਰਿਸ਼ਟੀ

ਜਿਹਾ ਕਿ ਅਸੀਂ ਉੱਪਰ ਲਿਖ ਆਏ ਹਾਂ ਕੰਵਰ ਸ਼ੇਰ ਸਿੰਘ ਨੇ ਆਪਣੇ ਮਾਨਯੋਗ ਪਿਤਾ ਮਹਾਰਾਜਾ ਰਣਜੀਤ ਸਿੰਘ ਤੋਂ ਸੱਯਦ ਅਹਿਮਦ ਦੇ ਨਾਲ ਅੱਗੇ ਨੂੰ ਵਰਤੋਂ ਲਈ ਹੁਕਮ ਪੁੱਛ ਮੰਗਿਆ ਸੀ । ਲਾਹੌਰ ਦਰਬਾਰ ਤੋਂ ਫ਼ੁਰਮਾਨ ਪੁੱਜਣ ਤੱਕ ਕੁਝ ਸਮਾਂ ਬੀਤ ਗਿਆ ।

ਛੇਕੜ ਮਹਾਰਾਜਾ ਸਾਹਿਬ ਨੇ ਜਦ ਸੱਯਦ ਦੀਆਂ ਨਵੀਆਂ ਸਰਗਰਮੀਆਂ ਅਤੇ ਖ਼ਲੀਫ਼ਾ ਬਣਨ ਦੇ ਸਮਾਚਾਰਾਂ ਨੂੰ ਵਿਚਾਰਿਆ ਤਾਂ ਸ਼ਾਹਜ਼ਾਦੇ ਨੂੰ ਜ਼ਰੂਰੀ ਫ਼ੁਰਮਾਨ ਲਿਖ ਭੇਜਿਆ, ਜਿਸ ਵਿਚ ਕੰਵਰ ਸ਼ੇਰ ਸਿੰਘ ਦੇ ਪਿਸ਼ਾਵਰ ਤੇ ਯੂਸਫ਼ਜ਼ਈ ਦੇ ਇਲਾਕੇ ਨੂੰ ਬਾਗ਼ੀਆਂ ਤੋਂ ਸਾਫ਼ ਕਰ ਦੇਣ ਦੀ ਸ਼ਲਾਘਾ ਕੀਤੀ ਗਈ ਸੀ ਅਤੇ ਨਾਲ ਹੀ ਉਸ ਨੂੰ ਆਗਿਆ ਦਿੱਤੀ ਗਈ ਕਿ ਸੱਯਦ ਅਹਿਮਦ ਜਿੱਧਰ ਵੀ ਭੱਜ ਕੇ ਜਾਏ ਆਪ ਉਧਰ ਹੀ ਉ. ਦਾ ਬਰਾਬਰ ਪਿੱਛਾ ਕਰੀ ਜਾਉ ਤੇ ਜਿੱਥੇ ਮੌਕਾ ਮਿਲੇ ਉਸ ਦੀ ਉਪਜਾਈ ਹੋਈ ਸ਼ੋਰਸ਼ ਨੂੰ ਸਦਾ ਲਈ ਮਿੱਧ ਦੇਵੋ ਤਾਂ ਕਿ ਖ਼ਾਲਸਾ ਫ਼ੌਜ ਨੂੰ ਨਿੱਤ-ਨਿੱਤ ਦੀਆਂ ਚੜ੍ਹਾਈਆਂ ਅਤੇ ਲੱਖਾਂ ਰੁਪਏ ਦੇ ਖ਼ਰਚੇ ਤੋਂ ਸਦਾ ਲਈ ਛੁਟਕਾਰਾ ਮਿਲ ਜਾਏ । ਅਸੀਂ ਆਪ ਦੀ ਸਹਾਇਤਾ ਲਈ ਹੋਰ ਜੰਗੀ ਸਾਮਾਨ ਅਤੇ ਸੱਜਰ-ਸ਼ਾਹ ਫ਼ੌਜ ਭੇਜ ਰਹੇ ਹਾਂ । ਉਹ ਆਪ ਨੂੰ ਪੰਜੇ ਸਾਹਿਬ ਦੇ ਪੜਾਅ ਪਰ ਮਿਲ ਜਾਏਗੀ । ਇਥੋਂ ਹਜ਼ਾਰੇ ਵਿਚ ਪਹੁੰਚਣਾ ਲਾਭਦਾਇਕ ਹੋਵੇਗਾ, ਆਦਿ ।

# ਬਾਲਾਕੋਟ ਪਰ ਚੜ੍ਹਾਈ

ਮਹਾਰਾਜਾ ਸਾਹਿਬ ਦਾ ਹੁਕਮ ਪਹੁੰਚ ਜਾਣ ਪਰ ਯੋਗ ਤਿਆਰੀ ਦੇ ਉਪਰੰਤ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਸਣੇ ਖ਼ਾਲਸਾ ਫ਼ੌਜ ਦੇ ਬਾਲਾਕੋਟ, ਹਜ਼ਾਰੇ ਵੱਲ ਕੂਚ ਕਰ ਦਿੱਤਾ ਤੇ ਨੀਯਤ ਸਮੇਂ (ਹਸਨ-ਅਬਦਾਲ) ਦੇ ਖੁੱਲ੍ਹੇ ਮੈਦਾਨ ਵਿਚ ਆ ਡੇਰਾ ਜਮਾਇਆ । ਇਥੇ ਪਹੁੰਚਣ ਦੇ ਦੂਜੇ ਦਿਨ ਮਹਾਰਾਜਾ ਸਾਹਿਬ ਦੀ ਭੇਜੀ ਹੋਈ ਫ਼ੌਜ ਵੀ ਪਹੁੰਚ ਗਈ । ਇਸ ਫ਼ੌਜ ਦਾ ਸ਼ਹਿਜ਼ਾਦਾ ਸਾਹਿਬ ਨੇ ਸਣੇ ਆਪਣੀ ਪਹਿਲੀ ਫ਼ੌਜ ਅਤੇ ਵਾਜਿਆਂ ਗਾਜਿਆਂ ਨਾਲ ਅਗਵਾਈ ਕੀਤੀ । ਅਗੋਂ ਆਉਣ ਵਾਲੇ ਨਵੇਂ ਫ਼ੌਜੀ ਵੀਰ ਆਪਣੇ ਪਹਿਲੇ ਭਰਾਵਾਂ ਨੂੰ ਅਤਿ ਪਿਆਰ ਅਤੇ ਜੋਸ਼ ਜੈਕਾਰਿਆਂ ਦੀ ਗੂੰਜ ਵਿਚ ਇਕ ਦੂਜੇ ਨੂੰ ਇੰਵ ਘੁੱਟ-ਘੁੱਟ ਕੇ ਜੱਫੀਆਂ ਪਾ ਕੇ ਮਿਲੇ ਜਿਵੇਂ ਵਿੱਛੜੇ ਹੋਏ ਸਕੇ ਵੀਰ ਮਿਲਦੇ ਹਨ । ਹੁਣ ਇਹ ਦੋਵੇਂ ਫ਼ੌਜਾਂ ਇਕੋ ਡੇਰੇ (ਕੈਂਪ) ਵਿਚ ਟਿਕ ਗਈਆਂ ।

ਇਥੇ ਕੁਝ ਕੁ ਦਿਨ ਆਰਾਮ ਕਰਨ ਦੇ ਉਪਰੰਤ ਦੋਵੇਂ ਫ਼ੌਜਾਂ ਨੇ ਮਿਲ ਕੇ ਹਜ਼ਾਰੇ ਵੱਲ ਕੂਚ ਕਰ ਦਿੱਤਾ । ਇਸ ਤਰ੍ਹਾਂ ਮੰਜ਼ਲੋ-ਮੰਜ਼ਲ ਬਿਨਾਂ ਰਾਹ ਵਿਚ ਕਿਸੇ ਅਟਕਾ ਦੇ

ਇਨ੍ਹਾਂ ਬਾਲਾਕੋਟ ਤੋਂ ਦੋ ਮੰਜ਼ਲਾਂ ਦੀ ਵਾਟ ਪਰ ਡੇਰਾ ਲਾ ਦਿੱਤਾ ।

## ਬਾਲਾਕੋਟ ਦਾ ਸੰਗਰਾਮ

ਬਾਲਾਕੋਟ ਹਜ਼ਾਰੇ ਅਤੇ ਕਸ਼ਮੀਰ ਦੀ ਕਠਿਨ ਪਹਾੜੀ ਸਰਹੱਦ ਪਰ ਵਸਿਆ ਹੋਇਆ ਇਕ ਟਿਕਾਣਾ ਸੀ, ਜਿੱਥੇ ਉਸ ਦੇ ਚੌਗਿਰਦੇ ਪਹਾੜ ਹੀ ਪਹਾੜ ਸਨ । ਇਨ੍ਹਾਂ ਪਰਬਤਾਂ ਦੇ ਵਿਚਾਲੇ ਕੁਝ ਪੱਧਰ ਜ਼ਮੀਨ ਸੀ ਜਿਸ ਵਿਚ ਖੇਤੀ ਉਪਜਦੀ ਸੀ । ਇਥੇ ਪਹੁੰਚਣ ਲਈ ਕੇਵਲ ਇਕੋ ਰਾਹ ਸੀ ਜਿਹੜਾ ਆਵਾਜਾਈ ਲਈ ਵਰਤੋਂ ਵਿਚ ਆਉਂਦਾ ਸੀ ।

ਹੁਣ ਸੱਯਦ ਸਾਹਿਬ ਨੇ ਜਦ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਫ਼ੌਜ ਦਾ ਇੱਧਰ ਆਉਣਾ ਸੁਣਿਆ ਤਾਂ ਉਸ ਨੇ ਆਪਣੇ ਮੋਰਚਿਆਂ ਨੂੰ ਪੱਕਿਆਂ ਕਰਨ ਵਿਚ ਦਿਨ-ਰਾਤ ਇਕ ਕਰ ਦਿੱਤਾ । ਇਸ ਗੱਲ ਦੇ ਮੰਨਣ ਤੋਂ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਖ਼ਲੀਫ਼ਾ ਇਕ ਬੜੀ ਉੱਚੀ ਹਿੰਮਤ ਅਤੇ ਅਥੱਕ ਘਾਲਾਂ ਘਾਲਣ ਵਾਲਾ ਪੁਰਸ਼ ਸੀ । ਇਕ ਪਾਸੇ ਉਹ ਆਪਣੇ ਬਚਾਉ ਲਈ ਪੱਕੇ ਮੋਰਚੇ ਤਿਆਰ ਕਰਵਾ ਰਿਹਾ ਸੀ ਤਾਂ ਦੂਜੇ ਬੰਨੇ ਲੜਾਈ ਵਿਚ ਖਾਣਾ ਦਾਣਾ ਅਤੇ ਜੰਗੀ ਸਾਮਾਨ ਇਕੱਠਾ ਕਰਨ ਵਿਚ ਜੁਟਿਆ ਹੋਇਆ ਸੀ ।

ਪਾਠਕ ਉੱਪਰ ਪੜ੍ਹ ਆਏ ਹਨ ਕਿ ਹਜ਼ਾਰੇ ਵਿਚੋਂ ਬਾਲਾਕੋਟ ਪਹੁੰਚਣ ਲਈ ਚਾਲੂ ਰਾਹ ਕੇਵਲ ਇਕ ਹੀ ਸੀ ਜਿਸ ਨੂੰ ਹੁਣ ਖ਼ਲੀਫ਼ਾ ਸਾਹਿਬ ਨੇ ਆਪਣੇ ਅਧਿਕਾਰ ਵਿਚ ਕਰ ਲਿਆ ਸੀ । ਇਸ ਦੇ ਦੋਵੀਂ ਪਾਸੀਂ ਇਸ ਨੇ ਐਸੇ ਪੱਕੇ ਮੋਰਚਿਆਂ ਤੇ ਸੰਘਰਾਂ ਦਾ ਜਾਲ ਵਿਛਾ ਦਿੱਤਾ ਸੀ ਜਿਸ ਦੇ ਕਾਰਣ ਕੋਈ ਹੱਲਾ ਬੋਲਣ ਵਾਲੀ ਫ਼ੌਜ, ਭਾਵੇਂ ਉਹ ਕਿੰਨੀ ਵੀ ਸ਼ਕਤੀਮਾਨ ਹੋਵੇ, ਇਨ੍ਹਾਂ ਫੰਧਿਆਂ ਵਿਚੋਂ ਕਿਸੇ ਤਰ੍ਹਾਂ ਬੱਚ ਕੇ ਨਿਕਲ ਹੀ ਨਾ ਸੀ ਸਕਦੀ ।

ਹੁਣ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਖ਼ਾਲਸਾ ਫ਼ੌਜ ਜਦੋਂ ਬਾਲਾਕੋਟ ਦੇ ਲਾਗੇ ਪੁੱਜੀ ਤਾਂ ਕੰਵਰ ਸਾਹਿਬ ਨੂੰ ਪਤਾ ਲੱਗਾ ਕਿ ਖ਼ਲੀਫ਼ੇ ਨੇ ਕਈ ਹਜ਼ਾਰ ਗ਼ਾਜ਼ੀਆਂ ਦਾ ਲਸ਼ਕਰ ਇਥੇ ਮੁੜ ਆਪਣੇ ਦੁਆਲੇ ਇਕੱਠਾ ਕਰ ਲਿਆ ਹੈ[1] ।

ਇਥੇ ਪਹੁੰਚ ਕੇ ਸ਼ਹਿਜ਼ਾਦਾ ਸਾਹਿਬ ਨੇ ਆਪਣੇ ਸਾਰੇ ਸਰਦਾਰਾਂ ਦਾ ਇਕੱਠ ਕੀਤਾ ਅਤੇ ਸਾਹਮਣੇ ਆਉਣ ਵਾਲੇ ਸੰਗਰਾਮ ਦੇ ਹਰ ਇਕ ਪੱਖ ਪਰ ਵਿਚਾਰ ਕੀਤੀ। ਪੁੱਛ-ਗਿੱਛ ਕਰਨ ਤੋਂ ਮਾਲੂਮ ਹੋਇਆ ਕਿ ਬਾਲਾਕੋਟ ਤੱਕ ਪਹੁੰਚਣ ਲਈ ਪ੍ਰਸਿੱਧ ਚਾਲੂ ਰਾਹ ਤੋਂ ਵੱਖ ਇਕ ਹੋਰ ਮਾਰਗ ਵੀ ਹੈ ਜਿਹੜਾ ਪਹਾੜਾਂ ਦੇ ਵਿਚੋਂ ਦੀ ਹੋ ਕੇ ਬਾਲਾਕੋਟ ਦੇ ਪਿਛਲੇ ਪਾਸੇ ਜਾ ਨਿਕਲਦਾ ਹੈ । ਇਸ ਨੂੰ ਬੁੱਧ ਦਾ ਰਾਹ[2] ਆਖਦੇ ਹਨ, ਪਰ ਮੁਰੰਮਤ

---

*1. ਉਸ ਦੇਸ਼ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਲਸ਼ਕਰ ਦਾ ਬਹੁਤ ਥੋੜ੍ਹੇ ਸਮੇਂ ਵਿਚ ਇਕੱਠਾ ਕਰ ਲੈਣਾ ਕੋਈ ਕਠਿਨ ਕੰਮ ਨਹੀਂ ਸੀ, ਕਿਉਂਕਿ ਉਥੋਂ ਦੇ ਹਰ ਵਸਨੀਕ ਪਾਸ ਆਪਣੀ ਬੰਦੂਕ ਤੇ ਤਲਵਾਰ ਮੌਜੂਦ ਹੁੰਦੀ ਹੈ । ਨਿਸ਼ਾਨਾਬਾਜ਼ੀ ਤੇ ਸ਼ਮਸ਼ੀਰਜ਼ਨੀ ਉਨ੍ਹਾਂ ਦਾ ਜਮਾਂਦਰੂ ਵਿਰਸਾ ਹੁੰਦੀ ਹੈ । ਕੇਵਲ ਇਸਲਾਮ ਨੂੰ ਖ਼ਤਰੇ ਵਿਚ ਦੱਸ ਕੇ ਇਨ੍ਹਾਂ ਨੂੰ ਭੜਕਾਣ ਦੀ ਲੋੜ ਹੁੰਦੀ ਹੈ, ਜਿਸ ਵਿਚ ਉਹ ਲੋਕ ਸਿੱਖੇ ਸਿਖਾਏ ਲਸ਼ਕਰ , ਮਰਨ ਮਾਰਨ ਲਈ ਡੱਟ ਜਾਂਦੇ ਹਨ ।*

*2. ਇਹ ਰਾਹ ਪੁਰਾਤਨ ਸਮੇਂ ਮਹਾਰਾਜਾ ਅਸ਼ੋਕ ਨੇ ਬਣਵਾਇਆ ਸੀ । ਇਸ ਰਾਹ ਦੇ ਨਾਲ ਨਾਲ ਪੁਰਾਣੇ ਖੰਡਰ ਅਤੇ ਉਸ ਸਮੇਂ ਦੀਆਂ ਕਈ ਯਾਦਗਾਰਾਂ ਮਿਲਦੀਆਂ ਹਨ ।*

ਨਾ ਹੋਣ ਦੇ ਕਾਰਣ ਭਾਵੇਂ ਇਹ ਅੱਜ ਕੱਲ੍ਹ ਚਾਲੂ ਨਹੀਂ ਪਰ ਥੋੜ੍ਹੇ ਜਿਹੇ ਯਤਨ ਨਾਲ ਇਹ ਵਰਤੋਂ ਯੋਗ ਹੋ ਸਕਦਾ ਹੈ । ਸ਼ਹਿਜ਼ਾਦੇ ਨੇ ਝੱਟ ਇਸ ਦੀ ਦੇਖ-ਭਾਲ ਕੀਤੀ ਅਤੇ ਇਸ ਗੱਲ ਦਾ ਨਿਸਚਾ ਹੋ ਗਿਆ ਕਿ ਇਹ ਰਾਹ ਬੜਾ ਲਾਭਦਾਇਕ ਹੋ ਸਕਦਾ ਹੈ । ਸੋ ਉਸੇ ਦਿਨ ਤੋਂ ਚੁੱਪਚਾਪ ਇਸ ਦੀ ਸਫ਼ਾਈ ਪਰ ਆਪਣੀ ਬੇਲਦਾਰ ਰਜਮੰਟ ਲੁਵਾ ਕੇ ਉਸ ਦੀ ਲੋੜੀਂਦੀ ਭੰਨ-ਟੁੱਟ ਠੀਕ-ਠਾਕ ਕਰਵਾ ਦਿੱਤੀ ।

ਖ਼ਲੀਫ਼ੇ ਦੇ ਲਸ਼ਕਰ ਪਰ ਹੱਲਾ ਬੋਲਣ ਲਈ ਸ਼ਹਿਜ਼ਾਦੇ ਨੇ ਆਪਣੇ ਫ਼ੌਜੀ ਸਰਦਾਰਾਂ ਦੀ ਰਾਏ ਨਾਲ ਇਹ ਫ਼ੈਸਲਾ ਕੀਤਾ ਕਿ ਖ਼ਾਲਸਾ ਫ਼ੌਜ ਨੂੰ ਦੋ ਭਾਗਾਂ ਵਿਚ ਵੰਡਿਆ ਜਾਵੇ । ਇਕ ਰਜਮੰਟ ਪੈਦਲ ਅਤੇ ਪੰਜ ਹਲਕੀਆਂ ਤੋਪਾਂ ਤੇ 10 ਊਠਾਂ ਦੇ ਜ਼ੰਬੂਰਕ ਇਸ ਛੁਪਵੇਂ ਰਾਹ ਥਾਣੀਂ ਖ਼ਲੀਫ਼ੇ ਦੇ ਡੇਰੇ ਦੇ ਪਿੱਛੋਂ ਦੀ ਪਹੁੰਚ ਕੇ ਉਨ੍ਹਾਂ ਨੂੰ ਘੇਰਾ ਪਾਉਣ ਦਾ ਯਤਨ ਕਰੇ ਅਤੇ ਸਾਹਮਣੇ ਰਾਹ ਨੂੰ ਖੋਲ੍ਹਣ ਲਈ ਵੱਡੀਆਂ ਤੋਪਾਂ ਤੇ ਰਸਾਲਾ ਫ਼ੌਜ ਸਣੇ ਕੁਝ ਪੈਦਲ ਰਜਮੰਟਾਂ ਦੇ ਇਨ੍ਹਾਂ ਪਰ ਚੜ੍ਹਾਈ ਕਰਕੇ ਰਸਤਾ ਗ਼ਾਜ਼ੀਆਂ ਤੋਂ ਛੁਡਾ ਲਏ । ਇਸ ਤਰ੍ਹਾਂ ਦੋਵੇਂ ਫ਼ੌਜਾਂ ਆਪਸ ਵਿਚ ਮਿਲ ਕੇ ਖ਼ਲੀਫ਼ਾ ਤੇ ਉਸ ਦੇ ਲਸ਼ਕਰ ਨੂੰ ਐਸਾ ਤਕੜਾ ਘੇਰਾ ਪਾਏ ਜਿਸ ਵਿਚੋਂ ਇਕ ਜਹਾਦੀ ਵੀ ਬੱਚ ਕੇ ਨਾ ਨਿਕਲ ਸਕੇ । ਗ਼ਾਜ਼ੀਆਂ ਪਰ ਧਾਵਾ ਬੋਲਣ ਲਈ 30 ਮਈ ਸੰਨ 1831 ਦਾ ਦਿਨ ਨੀਯਤ ਕੀਤਾ ਗਿਆ[1]। ਧਾਵੇ ਤੋਂ ਪਹਿਲਾਂ ਸ਼ਾਹਜ਼ਾਦਾ ਸ਼ੇਰ ਸਿੰਘ ਨੇ ਸਾਰੀ ਫ਼ੌਜ ਦੇ ਜ਼ਿੰਮੇਵਾਰਾਂ ਤੇ ਮੁਖੀਆਂ ਨੂੰ ਇਕੱਠਾ ਕਰਕੇ ਇਕ ਛੋਟਾ ਜਿਹਾ ਭਾਸ਼ਨ ਦਿੱਤਾ ਜਿਹੜਾ ਇੰਨੇ ਬੀਰਤਾ ਦੇ ਭਾਵ ਨਾਲ ਭਰਪੂਰ ਸੀ ਕਿ ਸੁਣਨ ਵਾਲਿਆਂ ਦੇ ਚਿਹਰਿਆਂ ਦੀਆਂ ਲਾਲੀਆਂ ਭੱਖ ਪਈਆਂ ਅਤੇ ਐਸੀਆਂ ਚੜ੍ਹਦੀਆਂ ਕਲਾਂ ਵਿਚ ਆਏ ਕਿ ਮਨ ਆਪੇ ਤੋਂ ਬਾਹਰ ਹੋ ਗਏ। ਸ਼ਹਿਜ਼ਾਦੇ ਨੇ ਖ਼ਾਲਸੇ ਨੂੰ ਸੰਬੋਧਨ ਕਰਦਿਆਂ ਆਖਿਆ,"ਖ਼ਾਲਸਾ ਜੀ ! ਆਪ ਨੇ ਆਪਣੇ ਜੀਵਨ ਵਿਚ ਖ਼ਾਲਸਾ ਰਾਜ ਦੀ ਉਸਾਰੀ ਅਤੇ ਸਥਿਰਤਾ ਲਈ ਅਨੇਕਾਂ ਲੜਾਈਆਂ ਲੜੀਆਂ ਹਨ ਅਤੇ ਅਦੁੱਤੀ ਕੁਰਬਾਨੀਆਂ ਦੇ ਕੇ ਵੱਡੀਆਂ ਸਫ਼ਲਤਾਈਆਂ ਪ੍ਰਾਪਤ ਕੀਤੀਆਂ ਹਨ ਪਰ ਅੱਜ ਦਾ ਸੰਗਰਾਮ ਉਨ੍ਹਾਂ ਸਾਰਿਆਂ ਕਾਰਨਾਮਿਆਂ ਨਾਲੋਂ ਬਹੁਤ ਵੱਧ ਤੋਲ ਰੱਖਦਾ ਹੈ । ਇਸ ਜੰਗ ਨਾਲ ਆਪ ਨੇ ਕੇਵਲ ਹਜ਼ਾਰੇ ਦੇ ਇਕ ਪਿੰਡ ਬਾਲਾਕੋਟ ਨੂੰ ਹੀ ਫ਼ਤਹਿ ਨਹੀਂ ਕਰਨਾ ਸਗੋਂ ਇਸ ਫ਼ਤਹਿ ਨਾਲ ਆਪ ਸਾਰੇ ਪੰਜਾਬ ਅਤੇ ਹਿੰਦ ਵਾਸੀਆਂ ਨੂੰ ਆਵਣ ਵਾਲੇ ਬਹੁਤ ਬੜੇ ਖ਼ਤਰੇ ਤੋਂ ਵੀ ਬਚਾ ਲਵੋਂਗੇ । ਗੁਰੂ ਨਾ ਕਰੇ, ਜੇਕਰ ਇਨ੍ਹਾਂ ਕਾਲੇ ਪਹਾੜਾਂ ਵਿਚ ਆਪ ਦਾ ਕਦਮ ਜ਼ਰਾ ਵੀ ਪਿੱਛੇ ਪਿਆ ਤਾਂ ਇਸ ਦਾ ਅਸਰ ਸਾਰੇ ਖ਼ਾਲਸਾ ਰਾਜ ਪਰ ਪਏਗਾ । ਆਪ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣੂੰ ਹੋ ਕਿ ਸੱਯਦ ਅਹਿਮਦ ਅਤੇ ਇਸ ਦੇ ਸਾਥੀਆਂ ਦੀਆਂ ਜਾਦੂ ਭਰੀਆਂ ਕਥਨੀਆਂ ਤੇ ਵਾਹਿਜ਼ ਇਨ੍ਹਾਂ ਇਲਾਕਿਆਂ ਦੇ ਸਾਫ਼ ਦਿਲ ਵਸਨੀਕਾਂ ਦੇ ਮਨਾਂ ਨੂੰ ਕਿੰਨਾ ਛੇਤੀ ਆਪਣੇ ਕਾਬੂ ਵਿਚ ਕਰ ਲੈਂਦੇ ਹਨ ਅਤੇ ਥੋੜ੍ਹੇ ਦਿਨਾਂ ਵਿਚ ਹੀ ਇਹ ਕਈ ਹਜ਼ਾਰ ਜੋਸ਼ੀਲੇ ਜਹਾਦੀਆਂ ਨੂੰ ਆਪਣੇ ਚੌਗਿਰਦੇ ਇਕੱਠਾ ਕਰ ਲੈਂਦੇ ਹਨ । ਜਿਸ ਤਰ੍ਹਾਂ ਆਪ ਨੇ, ਆਪਣੀ ਤਲਵਾਰ ਦੇ ਜੌਹਰ ਅਤੇ ਰਾਜਸੀ ਸੂਚੱਜਤਾ ਨਾਲ ਪਿਸ਼ਾਵਰ ਤੇ ਯੂਸਫ਼ਜ਼ਈ ਦੇ ਇਲਾਕਿਆਂ ਵਿਚੋਂ ਇਸ ਦੀ ਖ਼ਿਲਾਫ਼ਤ ਨੂੰ ਸਦਾ ਲਈ ਮੁਕਾ ਦਿੱਤਾ ਹੈ, ਇਸੇ ਤਰ੍ਹਾਂ ਅੱਜ ਦੇ ਰਣ ਵਿਚ ਆਪਣੀ ਬੀਰਤਾ ਅਤੇ ਨਿਰਭੈਤਾ ਦਾ ਇੰਨਾ ਉੱਚਾ ਨਮੂਨਾ ਸਥਾਪਤ ਕਰੋ ਜਿਸ ਨਾਲ ਇਹ ਅੱਜ ਦਾ

---

*1. ਕਨਿੰਘਮ ਹਿਸਟਰੀ ਆਫ਼ ਦੀ ਸਿਖਸ, ਸਫ਼ਾ 202, ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 443 ।*

ਸੰਗਰਾਮ ਆਪਦਾ, ਖ਼ਲੀਫ਼ੇ ਵਿਰੁੱਧ ਛੇਕੜਲਾ ਰਣ ਹੋਵੇ ਅਰਥਾਤ ਅੱਜ ਖ਼ਲੀਫ਼ਾ ਅਤੇ ਇਸ ਦੀ ਖ਼ਿਲਾਫ਼ਤ ਦਾ ਸਦਾ ਲਈ ਧੰਦਾ ਮੁਕਾ ਕੇ ਮੈਦਾਨ ਵਿਚੋਂ ਪਰਤੀਏ । ਇਸ ਤਰ੍ਹਾਂ ਕਰਨ ਨਾਲ ਜਿਥੇ ਆਪ ਆਪਣੇ ਪਿਆਰੇ ਖ਼ਾਲਸਾ ਰਾਜ ਨੂੰ ਸੁਰੱਖਿਅਤ ਕਰ ਲਵੋਗੇ ਉਥੇ ਨਾਲ ਹੀ ਸਾਡੇ ਦੇਸ਼ ਵਾਸੀਆਂ ਨੂੰ ਵੀ ਵੱਡੀ ਅਪਦਾ ਤੋਂ ਸਦਾ ਲਈ ਬਚਾ ਲਵੋਗੇ । ਆਉ, ਅੱਜ ਅਸੀਂ ਸਾਰੇ ਆਪਣੇ ਉਸ ਫ਼ਰਜ਼ ਨੂੰ ਪੂਰਾ ਕਰ ਦੱਸੀਏ ਜਿਹੜਾ ਸਾਡੇ ਸਤਿਕਾਰ ਯੋਗ ਮਹਾਰਾਜਾ ਸਾਹਿਬ ਨੇ ਅਸਾਡੇ ਜ਼ਿੰਮੇ ਲਾਇਆ ਹੈ ।"

ਦੱਸਿਆ ਜਾਂਦਾ ਹੈ ਕਿ ਉਪਰਲੇ ਛੇਕੜਲੇ ਸ਼ਬਦ ਅਜੇ ਸ਼ਾਹਜ਼ਾਦੇ ਦੇ ਮੂੰਹ ਵਿਚ ਹੀ ਸਨ ਕਿ ਖ਼ਾਲਸਾ ਫ਼ੌਜ ਦਾ ਹੋਰ ਕੁਝ ਸੁਣਨ ਦਾ ਸਹਾਰਾ ਮੁੱਕ ਗਿਆ ਅਤੇ ਉਨ੍ਹਾਂ ਦੀ ਸੂਰਮਤਾ ਦੇ ਜੋਸ਼ ਨੇ ਉਹ ਛੁਲੱਕਾ ਖਾਧਾ ਕਿ ਉਹ ਸਭ ਆਪੇ ਤੋਂ ਬਾਹਰ ਹੋ ਗਏ ਅਤੇ ਸ਼ਾਹਜ਼ਾਦੇ ਦੀ ਚੜ੍ਹਾਈ ਦੇ ਹੁਕਮ ਨੂੰ ਉਡੀਕਣ ਤੋਂ ਪਹਿਲਾਂ ਹੀ ਜਿਸ ਤਰ੍ਹਾਂ ਸ਼ੇਰ ਬੱਬਰ ਭੇਡਾਂ ਦੇ ਵਗ ਪਰ ਟੁੱਟ ਕੇ ਪੈਂਦਾ ਹੈ ਠੀਕ ਉਸੇ ਤਰ੍ਹਾਂ ਅੱਜ ਖ਼ਾਲਸਾ ਵੀ ਅਠੱਲ ਜੋਸ਼ ਵਿਚ ਮੱਤਾ ਹੋਇਆ ਜਹਾਦੀਆਂ ਪਰ ਜਾ ਪਿਆ ਅਤੇ ਜਾਂਦਿਆਂ ਹੀ ਲਗਦੇ ਹੱਥ ਸਭ ਤੋਂ ਪਹਿਲਾਂ ਰਸਤੇ ਵਾਲੇ ਮੋਰਚੇ ਭਾਰੀ ਕਟਾ-ਵੱਢ ਦੇ ਨਾਲ ਖੋਹ ਲਏ । ਫਿਰ ਖੁੱਲ੍ਹੇ ਮੈਦਾਨ ਵਿਚ ਪਹੁੰਚ ਕੇ ਐਸੀ ਹਨੇਰ ਦੀ ਸਿਰੀ ਸਾਹਿਬ ਚਲਾਈ ਕਿ ਜੋ ਵੀ ਸਾਹਮਣੇ ਆਇਆ ਖ਼ਾਲਸਾ ਉਸ ਨੂੰ ਕੱਖਾਂ ਕਾਨਾਂ ਦੀ ਤਰ੍ਹਾਂ ਪੈਰਾਂ ਥੱਲੇ ਲਤਾੜਦਾ ਹੋਇਆ ਅੱਗੇ ਹੀ ਅੱਗੇ ਵਧਦਾ ਚਲਾ ਗਿਆ ।

ਇਸ ਵਿਚ ਸੰਦੇਹ ਨਹੀਂ ਕਿ ਅਗੋਂ ਜੋਸ਼ੀਲੇ ਗ਼ਾਜ਼ੀਆਂ ਵੀ ਬੀਰਤਾ ਦੱਸਣ ਵਿਚ ਕੋਈ ਕਸਰ ਪਿੱਛੇ ਨਹੀਂ ਸੀ ਛੱਡੀ, ਪਰ ਖ਼ਾਲਸੇ ਦੇ ਮਨਾਂ ਪਰ ਸ਼ਾਹਜ਼ਾਦੇ ਦੇ ਭਾਸ਼ਣ ਦਾ ਉਹ ਜਾਦੂ ਭਰਿਆ ਅਸਰ ਹੋਇਆ ਕਿ ਹਰ ਇਕ ਜਵਾਨ ਇਹ ਲੋਚਦਾ ਸੀ ਕਿ ਕਿਵੇਂ ਮੇਰੀ ਹੀ ਤੇਗ਼ ਖ਼ਲੀਫ਼ੇ ਦੇ ਲਹੂ ਵਿਚ ਟੁੱਭੇ ਲਾ ਕੇ ਆਪਣੀ ਪਿਆਸ ਬੁਝਾਏ । ਨੌਜਵਾਨ ਸ਼ੇਰ ਸਿੰਘ ਨੇ ਤਾਂ ਇਸ ਸਮੇਂ ਨਿਰਭੈਤਾ ਤੇ ਵਰਯਾਮਤਾ ਦੀ ਹੱਦ ਹੀ ਮੁਕਾ ਦਿੱਤੀ । ਇਹ ਆਪਣੇ ਛਬੀਲੇ ਘੋੜੇ ਨੂੰ ਉਡਾ ਕੇ ਫ਼ੌਜ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਪਹੁੰਚਦਾ ਅਤੇ ਜਿੱਥੇ ਜਿੱਥੇ ਸਹਾਇਤਾ ਦੀ ਲੋੜ ਦੇਖਦਾ ਉਥੇ ਸੱਜਰ ਸ਼ਾਹ ਕੁਮਕ ਭੇਜ ਦੇਂਦਾ । ਇਸ ਤਰ੍ਹਾਂ ਇਹ ਕੱਟਾ-ਵੱਢ ਲੌਢੇ ਪਹਿਰ ਤੱਕ ਚਾਲੂ ਰਹੀ ।

ਨਵੇਂ ਰਾਹ ਵਲੋਂ ਫ਼ੌਜ ਦਾ ਦੂਜਾ ਭਾਗ ਜਦ ਤੋਪਾਂ ਅਤੇ ਜ਼ੰਬੂਰਕ ਦਾਗ਼ਦਾ ਹੋਇਆ ਗ਼ਾਜ਼ੀਆਂ ਦੇ ਪਿਛਲੇ ਪਾਸੇ ਤੋਂ ਉਨ੍ਹਾਂ ਦੇ ਸਿਰਾਂ ਪਰ ਅਚਾਨਕ ਜਾ ਪੁੱਜਾ ਤਾਂ ਜੈਕਾਰਿਆਂ ਦੀ ਲਲਕਾਰ ਅਤੇ ਤੋਪਾਂ ਦੀ ਕੜਕੜਾਹਟ ਨੇ ਗ਼ਾਜ਼ੀਆਂ ਨੂੰ ਐਸਾ ਭੈ-ਭੀਤ ਕਰ ਦਿੱਤਾ ਕਿ ਜਹਾਦੀਆਂ ਵਿਚ ਭਾਰੀ ਖਲਬਲੀ ਖਿੱਲਰ ਗਈ । ਉਹ ਐਸੇ ਅਧੀਰ ਹੋਏ ਕਿ ਸਭ ਨੂੰ ਆਪੋ-ਆਪਣੀਆਂ ਜਾਨਾਂ ਦੇ ਲਾਲੇ ਪੈ ਗਏ । ਇਸ ਸਮੇਂ ਬੀਰ ਸ਼ਾਹਜ਼ਾਦਾ ਆਪਣੇ ਖ਼ਾਸ ਜਾਗੀਰਦਾਰੀ ਰਸਾਲੇ ਨੂੰ ਗ਼ਾਜ਼ੀਆਂ ਪਰ ਅੱਗੇ ਵਧਾਂਦਾ ਹੋਇਆ ਸਭ ਤੋਂ ਮੂਹਰੇ ਜਾ ਪੁੱਜਾ ਅਤੇ ਉਹ ਤੇਗ਼ ਚਲਾਈ ਕਿ ਦੇਖਣ ਵਾਲੇ ਵਚਿੱਤਰ ਰਹਿ ਗਏ । ਇਸ ਸਮੇਂ ਦੀ ਡਾਢੀ ਡਰਾਵਣੀ ਮੂਰਤ ਇਕ ਵਹਾਬੀ ਲੇਖਕ ਮੌਲਵੀ ਰਜਬ ਅਲੀ ਨੇ ਇਉਂ ਚਿੱਤਰੀ ਹੈ :-

"ਇਸ ਭਿਆਨਕ ਸਮੇਂ ਇਹ ਪ੍ਰਤੀਤ ਹੁੰਦਾ ਸੀ ਕਿ ਅੱਖਾਂ ਮਹਾਂ ਪਰਲੋ ਦਾ ਦ੍ਰਿਸ਼ ਪ੍ਰਤੱਖ ਦੇਖ ਰਹੀਆਂ ਹਨ । ਸਿੱਖਾਂ ਵਲੋਂ ਅਕਾਲ ਅਕਾਲ ਦੇ ਆਕਾਸ਼ ਤੋੜ ਜੈਕਾਰਿਆਂ ਦੀ ਗਰਜ, ਗ਼ਾਜ਼ੀਆਂ ਵਲੋਂ ਅੱਲਾ ਹੂ ਅਕਬਰ ਦੀ ਗੂੰਜ ਨੇ ਐਸਾ ਡਰਾਵਣਾ ਸਮਾਂ ਪੈਦਾ

ਕਰ ਦਿੱਤਾ ਸੀ ਕਿ ਕੰਨੀ ਪਈ ਹੋਰ ਕੋਈ ਗੱਲ ਨਾ ਸੀ ਸੁਣੀ ਜਾਂਦੀ, ਹਰ ਪਲ ਇਹੋ ਦਿੱਸਦਾ ਸੀ ਕਿ ਆਕਾਸ਼ ਟੁੱਟ ਕੇ ਧਰਤ ਪਰ ਆ ਰਿਹਾ ਹੈ । ਆਪਣੇ ਤੇ ਬਿਗਾਨੇ ਦੀ ਪਛਾਣ ਅਲੋਪ ਹੋ ਗਈ ਸੀ । ਮਰਨ ਵਾਲਿਆਂ ਦੀ ਪੁਕਾਰ, ਫੱਟੜਾਂ ਦੀ ਹਾਹਾਕਾਰ, ਮਨਾਂ ਨੂੰ ਪਿਘਲਾ ਕੇ ਵਗਾ ਰਹੀ ਸੀ । ਧਰਤੀ ਪਰ ਮਨੁੱਖਾਂ ਤੇ ਘੋੜਿਆਂ ਦੀਆਂ ਮੁਰਦਾ ਲੋਥਾਂ ਤੋਂ ਛੁੱਟ ਹੋਰ ਕੁਝ ਨਾ ਸੀ ਦਿੱਸਦਾ । ਅੱਜ ਇਸ ਘਟਨਾ ਨੂੰ ਕਈ ਸਾਲ ਬੀਤ ਗਏ ਹਨ ਪਰ ਹੁਣ ਵੀ ਜਦ ਉਹ ਭਿਆਨਕ ਦ੍ਰਿਸ਼ ਮੇਰੀਆਂ ਅੱਖਾਂ ਸਾਹਵੇਂ ਆ ਖੜੋਂਦਾ ਹੈ ਤਦ ਲੂੰ ਕੰਡੇ ਖੜੇ ਹੋ ਜਾਂਦੇ ਹਨ ਅਤੇ ਮੂੰਹ ਤੋਂ ਅਵੱਸ਼ ਨਿਕਲ ਜਾਂਦਾ ਹੈ ਕਿ ਰੱਬਾ ! ਇਹੋ ਜਿਹਾ ਕਰਬਲਾਈ ਦਿਨ ਜੀਵਨ ਵਿਚ ਮੁੜ ਕਦੇ ਨਾ ਦਿੱਸੇ[1] ।

ਹੁਣ ਜਦ ਦੋਵੱਲੀਓਂ ਤਲਵਾਰ ਖਟਾ-ਖਟ ਚਲਦਿਆਂ ਲੌਢਾ ਪਹਿਰ ਹੋ ਗਿਆ ਤਾਂ ਗ਼ਾਜ਼ੀਆਂ ਦੇ ਪੈਰ ਰਣ-ਤੱਤੇ ਵਿਚੋਂ ਕੁਝ ਥਿੜਕ ਗਏ । ਜਦ ਖ਼ਲੀਫ਼ਾ ਸਾਹਿਬ ਨੇ ਬਾਜ਼ੀ ਹੱਥੋਂ ਜਾਂਦੀ ਡਿੱਠੀ ਤਾਂ ਉਹ ਝੱਟ ਸਣੇ ਆਪਣੇ ਲਾਗੇ ਦੇ ਸਾਥੀਆਂ ਦੇ ਮੈਦਾਨ ਦੇ ਉਸ ਭਾਗ ਵਿਚ ਜਾ ਖਲੋਤਾ ਜਿਥੋਂ ਜਹਾਦੀ ਪਿੱਛੇ ਹੱਟ ਰਹੇ ਸਨ । ਇਥੇ ਸ਼ਹਿਜ਼ਾਦਾ ਆਪਣੇ ਰਸਾਲੇ ਦੇ ਜਵਾਨਾਂ ਨੂੰ ਅੱਗੇ ਵਧਾ ਰਿਹਾ ਸੀ ਕਿ ਸਾਹਮਣੇ ਤੋਂ ਖ਼ਲੀਫ਼ੇ ਦੀ ਨਜ਼ਰ ਇਸ ਪਰ ਪਈ, ਉਹ ਝੱਟ ਸਣੇ ਆਪਣੇ ਟੋਲੇ ਦੇ ਸ਼ਹਿਜ਼ਾਦੇ ਪਰ ਟੁੱਟ ਕੇ ਆ ਪਿਆ ਤੇ ਆਪਣੀ ਤਲਵਾਰ ਦਾ ਵਾਰ ਉਸ ਪਰ ਕੀਤਾ । ਪਰ ਅਗੋਂ ਸਾਵਧਾਨ ਸ਼ਹਿਜ਼ਾਦੇ ਨੇ ਉਹ ਵਾਰ ਆਪਣੀ ਅਸਫ਼ਹਾਨੀ ਸ਼ਮਸ਼ੇਰ ਪਰ ਝੜਪ ਲਿਆ ਜਿਸ ਨਾਲ ਖ਼ਲੀਫ਼ੇ ਦੀ ਤਲਵਾਰ ਦੋ-ਟੁੱਕ ਕੱਟੀ ਗਈ । ਉਪਰੋਂ ਅੱਖ ਦੇ ਫ਼ੁਰਕਾਰ ਵਿਚ ਆਪਣੀ ਸਿਰੀ ਸਾਹਿਬ ਐਸੀ ਚਲਾਈ ਕਿ ਸਾਹਮਣੇ ਤੋਂ ਵਾਰ ਕਰਨ ਵਾਲੇ ਨੂੰ ਇਕੋ ਸੱਟ ਨਾਲ ਝਟਕਾ ਸੁੱਟਿਆ । ਇਸੇ ਜੋਸ਼ ਨਾਲ ਸ਼ਹਿਜ਼ਾਦੇ ਨੇ ਮੁੜ ਤਲਵਾਰ ਵਹਾਈ ਅਤੇ ਉਸ ਦੇ ਇਕ ਹੋਰ ਸਹਾਇਕ ਨੂੰ ਪਟਕਾ ਕੇ ਧਰਤੀ ਪਰ ਮਾਰਿਆ । ਇਸ ਸਮੇਂ ਇਥੇ ਸਰਦਾਰ ਹਰੀ ਸਿੰਘ ਨਲੂਆ ਤੇ ਸਰਦਾਰ ਅਤਰ ਸਿੰਘ ਕਾਲਿਆਂ ਵਾਲਾ ਪਹੁੰਚ ਗਏ ਅਤੇ ਉਨ੍ਹਾਂ ਨੇ ਵੀ ਇਕ ਹੋਰ ਗ਼ਾਜ਼ੀ ਨੂੰ ਉਥੇ ਹੀ ਰੱਖਿਆ । ਇਸ ਛੇਕੜਲੇ ਡਿੱਗਦੇ ਹੋਏ ਗ਼ਾਜ਼ੀ ਨੇ ਉੱਚੀ ਪੁਕਾਰ ਕੇ ਆਖਿਆ,"ਖ਼ੁਦਾ ਦੇ ਵਾਸਤੇ ਹਜ਼ਰਤ ਖ਼ਲੀਫ਼ਾ ਸਾਹਿਬ ਨੂੰ ਜ਼ਮੀਨ ਤੋਂ ਚੁੱਕ ਲਵੋ । ਇਹ ਤੜਫ ਰਹੀ ਪਾਕ ਦੇਹ ਹਜ਼ਰਤ ਸਾਹਿਬ ਦੀ ਹੈ ।" ਇਸ ਸਮੇਂ ਕੁਝ ਹੋਰ ਗ਼ਾਜ਼ੀਆਂ, ਜਿਹੜੇ ਇਨ੍ਹਾਂ ਫੱਟੜਾਂ ਨੂੰ ਉਠਾ ਕੇ ਲਿਜਾਣਾ ਚਾਹੁੰਦੇ ਸਨ, ਨੂੰ ਕੈਦੀ ਬਣਾ ਲਿਆ ਗਿਆ। ਇਨ੍ਹਾਂ ਵਿਚੋਂ ਇਕ ਨੇ ਦੱਸਿਆ ਕਿ ਜਿਸ ਦੀ ਤਲਵਾਰ ਸ਼ਹਿਜ਼ਾਦਾ ਸਾਹਿਬ ਨੇ ਆਪਣੀ ਖੜਗ ਨਾਲ ਕੱਟ ਸੁੱਟੀ ਸੀ ਤੇ ਦੂਜੇ ਵਾਰ ਨਾਲ ਉਸ ਨੂੰ ਧਰਤ ਪਰ ਸੁੱਟ ਲਿਆ ਸੀ ਉਹ ਖ਼ਲੀਫ਼ਾ ਸੱਯਦ ਅਹਿਮਦ ਬਰੇਲਵੀ ਆਪ ਸੀ । ਸ਼ਹਿਜ਼ਾਦਾ ਸਾਹਿਬ ਇਹ ਸੁਣਦਿਆਂ ਹੀ ਝੱਟ ਆਪਣੇ ਘੋੜੇ ਤੋਂ ਛਾਲ ਮਾਰ ਕੇ ਉੱਤਰ ਪਿਆ ਅਤੇ ਆਪਣੇ ਅਰਦਲ ਦੇ ਜਵਾਨਾਂ ਨੂੰ ਉਸ ਫੱਟੜ ਨੂੰ ਚੁੱਕਣ ਲਈ ਕਿਹਾ । ਪਰ ਜਦ ਉਸ ਨੂੰ ਸ਼ਹਿਜ਼ਾਦੇ ਦੇ ਸਵਾਰ ਉਠਾ ਰਹੇ ਸਨ ਤਾਂ ਇਸ ਸਮੇਂ ਇਹ ਛੇਕੜਲੇ ਸਵਾਸ ਲੈ ਰਿਹਾ ਸੀ ਅਤੇ ਸ਼ਹਿਜ਼ਾਦੇ ਦੇ ਸਾਹਮਣੇ ਹੀ ਇਸ ਨੇ ਅੰਤਮ ਦਮ ਤੋੜ ਦਿੱਤਾ ਸੀ ।

ਹੁਣ ਜਦ ਗ਼ਾਜ਼ੀਆਂ ਵਿਚ ਮੂੰਹੋਂ ਮੂੰਹ ਹਜ਼ਰਤ ਸਾਹਿਬ ਦੇ ਸ਼ਹੀਦ ਹੋ ਜਾਣ ਦੀ ਖ਼ਬਰ ਖਿੱਲਰ ਗਈ ਤਾਂ ਹੋਰ ਕਿਨ ਲੜਨਾ ਸੀ, ਗ਼ਾਜ਼ੀ ਰਣ-ਭੂਮੀ ਖ਼ਾਲਸੇ ਦੇ ਹੱਥ ਸੌਂਪ

---

*1. ਮੌਲਵੀ ਰਜਬ ਅਲੀ, ਸੱਯਦ ਅਹਿਮਦ ਸ਼ਾਹ ਦੀਆਂ ਜਹਾਦੀ ਲੜਾਈਆਂ, ਸ.ਫਾ 122 ।*

ਕੇ ਉੱਠ ਨੱਠੇ ਪਰ ਚੂੰਕਿ ਨੱਸਣ ਦਾ ਰਾਹ ਇਕੋ ਸੀ ਇਸ ਲਈ ਗ਼ਾਜ਼ੀਆਂ ਦਾ ਵਧੇਰਾ ਭਾਗ ਤਾਂ ਜੰਨਤ ਜਾ ਵਸਿਆ ਅਤੇ ਬਾਕੀ ਰਹਿੰਦੇ ਕੈਦੀ ਬਣਾ ਲਏ ਗਏ । ਇਸ ਜੰਗ ਵਿਚ ਜਹਾਦੀਆਂ ਦਾ ਜਾਨੀ ਨੁਕਸਾਨ ਬਹੁਤ ਭਾਰੀ ਸੀ ਜਿਸ ਦੇ ਕਾਰਨ ਅੱਗੇ ਲਈ ਜਹਾਦ ਦਾ ਢੌਂਗ ਸਦਾ ਲਈ, ਸਰਹੱਦ ਵਿਚੋਂ ਸਮਾਪਤ ਹੋ ਗਿਆ ।

ਹੁਣ ਜਿਥੇ ਵਿਜਈ ਖ਼ਾਲਸਾ ਫ਼ੌਜ ਭੱਜੇ ਜਾ ਰਹੇ ਜਹਾਦੀਆਂ ਨਾਲ ਲੇਖੇ ਚੁਕਾ ਰਹੀ ਸੀ, ਉਥੇ ਸ਼ਾਹਜ਼ਾਦਾ ਸਾਹਿਬ ਨੇ ਸੱਯਦ ਅਹਿਮਦ ਸ਼ਾਹ ਦੀ ਮ੍ਰਿਤੂ ਦੇਹ ਨੂੰ ਜੰਗੀ ਡੋਲੀ ਵਿਚ ਪੁਵਾ ਕੇ, ਆਪਣੇ ਕਮਰ-ਕੱਸੇ ਦੀ ਸ਼ਾਲ ਉਸ ਉੱਪਰ ਵਿਛਾ ਦਿੱਤੀ । ਇਸ ਥਾਂ ਪਰ ਖ਼ਲੀਫ਼ਾ ਸਾਹਿਬ ਦੇ ਲਾਗੇ ਕੁਝ ਹੋਰ ਲਾਸ਼ਾਂ ਮਿਲੀਆਂ ਜਿਨ੍ਹਾਂ ਵਿਚੋਂ ਇਕ ਸ਼ਾਹ ਇਸਮਾਈਲ ਦੀ ਪਛਾਣੀ ਗਈ[1], ਜਿਸ ਦਾ ਅੰਤ ਨਲਵੇ ਸਰਦਾਰ ਦੀ ਤੇਗ਼ ਨੇ ਕੀਤਾ ਸੀ ਅਤੇ ਇਸ ਦੇ ਨਾਲ ਹੀ ਦੂਜੀ ਲਾਸ਼ ਮੌਲਾਨਾ ਅਬਦੁੱਲ ਹਈ ਦੀ ਸੀ[2] ।

ਇਸ ਗੱਲ ਦੇ ਲਿਖਣ ਵਿਚ ਜ਼ਰਾ ਵੀ ਸੰਕੋਚ ਨਹੀਂ ਕਿ ਅੱਜ ਦੇ ਰਣ ਵਿਚ ਖ਼ਲੀਫ਼ਾ ਸਾਹਿਬ ਅਤੇ ਉਸ ਦੇ ਸਾਥੀਆਂ ਵੱਧ ਤੋਂ ਵੱਧ ਬਹਾਦਰੀ ਦੱਸ ਕੇ ਆਪਾ ਵਾਰਿਆ ਸੀ, ਪਰ ਫ਼ਤਹਿ ਅਤੇ ਹਾਰ ਕਰਤਾਰ ਨੇ ਆਪਣੇ ਹੱਥ ਰੱਖੀ ਹੈ । ਭਾਵੇਂ ਇਨ੍ਹਾਂ ਨੇ ਆਪਣੇ ਵਲੋਂ ਕੋਈ ਥੁੜ ਨਹੀਂ ਸੀ ਰਹਿਣ ਦਿੱਤੀ ਪਰ ਕਾਦਰ ਨੂੰ ਇਹ ਪਰਵਾਨ ਸੀ ਕਿ ਇਸ ਸੰਗਰਾਮ ਦੀ ਫ਼ਤਹਿ ਦਾ ਸੇਹਰਾ ਕੰਵਰ ਸ਼ੇਰ ਸਿੰਘ ਦੇ ਸਿਰ ਰਹੇ । ਸੋ ਇਹ ਸਭ ਕੁਝ ਹੋ ਕੇ ਰਿਹਾ ।

ਕੰਵਰ ਸ਼ੇਰ ਸਿੰਘ ਚੂੰਕਿ ਆਪ ਚੋਟੀ ਦਾ ਬੀਰ ਬਹਾਦਰ ਸੀ ਅਤੇ ਸਦਾ ਹੀ ਬਹਾਦਰਾਂ ਦੀ ਹਿੱਤੋਂ ਚਿਤੋਂ ਕਦਰ ਕਰਨ ਵਾਲਾ ਸੀ, ਅੱਜ ਇਹ ਗ਼ਾਜ਼ੀਆਂ ਦੇ ਤਿੰਨ ਮੁਖੀਏ ਬੜੀ ਬਹਾਦਰੀ ਨਾਲ ਸ਼ਾਹਜ਼ਾਦਾ ਸ਼ੇਰ ਸਿੰਘ ਨਾਲ ਹੱਥੋਂ-ਹੱਥ ਲੜੇ ਸਨ, ਇਸ ਲਈ ਇਨ੍ਹਾਂ ਤਿੰਨਾਂ ਦੀਆਂ ਲਾਸ਼ਾਂ ਨੂੰ ਸ਼ਾਹਜ਼ਾਦਾ ਸਾਹਿਬ ਨੇ ਬੜੇ ਸਤਿਕਾਰ ਨਾਲ, ਇਨ੍ਹਾਂ ਪਰ ਬਹੁ-ਮੁੱਲੇ ਬਸਤਰ ਵਿਛਾ ਕੇ ਆਮ ਲੋਕਾਂ ਵਿਚੋਂ ਵੱਖ ਥਾਏਂ ਪਹੁੰਚਾ ਦਿੱਤਾ ।

----------

1. *ਸ਼ਹੀਦ ਇਸਮਾਈਲ ਬੜਾ ਵਿਦਵਾਨ ਅਤੇ ਅਤਿ ਦਾ ਜੋਸ਼ੀਲਾ ਬੋਲਣ ਵਾਲਾ ਵਾਹਿਜ਼ ਸੀ । ਇਸ ਨੇ ਕਈ ਪੁਸਤਕਾਂ ਲਿਖੀਆਂ ਸਨ ਜਿਨ੍ਹਾਂ ਵਿਚੋਂ 'ਤਕਵੀਉਤੁਲ ਈਮਾਨ' ਵਹਾਬੀਆਂ ਵਿਚ ਅੱਜ ਤਕ ਅਦੁੱਤੀ ਚੀਜ਼ ਮੰਨੀ ਜਾਂਦੀ ਹੈ, ਜੋ ਇਸ ਦੀ ਅਮਿੱਟ ਯਾਦਗਾਰ ਹੈ । ਇਹ ਉਸ ਨੇ ਕਲਕੱਤੇ ਵਿਚ ਛਪਵਾਈ ਸੀ । ਇਸੇ ਦੀਆਂ ਲਿਖਤਾਂ ਤੇ ਪ੍ਰਚਾਰ ਨੇ ਸੱਯਦ ਅਹਿਮਦ ਨੂੰ ਇੰਨੇ ਉਚੇ ਮੁਰਾਤਬੇ ਪਰ ਪਹੁੰਚਾਇਆ ਸੀ । ਸੱਯਦ ਮੁਹੰਮਦ ਲਤੀਫ਼ ਇਸ ਨੂੰ ਖ਼ਲੀਫ਼ੇ ਦਾ ਵਜ਼ੀਰ ਕਰਕੇ ਲਿਖਦਾ ਹੈ ।*

2. *ਮੌਲਾਨਾ ਅਬਦੁੱਲ ਹਈ ਖ਼ਲੀਫ਼ੇ ਦੀ ਸੱਜੀ ਬਾਂਹ ਸੀ । ਇਸ ਦੇ ਬੋਲਣੇ ਵਿਚ ਬੜਾ ਅਸਰ ਹੁੰਦਾ ਸੀ । ਇਹ ਆਪਣੇ ਬੋਲਣ ਦੇ ਅਸਰ ਨਾਲ ਹਜ਼ਾਰਾਂ ਜਹਾਦੀਆਂ ਨੂੰ ਥੋੜ੍ਹੇ ਦਿਨਾਂ ਵਿਚ ਇਕੱਠਾ ਕਰ ਲੈਂਦਾ ਹੁੰਦਾ ਸੀ ।*

# ਸੱਯਦ ਅਹਿਮਦ ਸ਼ਾਹ ਦੇ ਇਰਾਦੇ

ਸੱਯਦ ਅਹਿਮਦ ਸ਼ਾਹ ਦੇ ਹੁਕਮਨਾਮੇ ਅਤੇ ਮਕਤੂਬ ਜਿਹੜੇ ਉਸ ਨੇ ਸਰਹੱਦ ਵਿਚੋਂ ਹਿੰਦ ਦੇ ਕੁਝ ਆਪਣੇ ਸਹਾਇਕ ਮੁਰੀਦਾਂ ਨੂੰ ਲਿਖੇ ਅਤੇ ਇਸ ਦੀਆਂ ਪੇਸ਼ੀਨਗੋਈਆਂ ਨੂੰ ਜੇ ਗਹੁ ਨਾਲ ਵਿਚਾਰਿਆ ਜਾਏ ਤਾਂ ਇਨ੍ਹਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਆਪ ਦਾ ਕੇਵਲ ਸਿੱਖਾਂ ਦੇ ਵਿਰੁੱਧ ਜਹਾਦ ਕਰਨਾ ਹੀ ਮੰਤਵ ਨਹੀਂ ਸੀ, ਸਗੋਂ ਉਸ ਦਾ ਅਸਲ ਇਰਾਦਾ ਸਾਰੇ ਹਿੰਦੁਸਤਾਨ ਵਿਚੋਂ ਗ਼ੈਰ ਮੁਸਲਮਾਂ ਪਰ ਫ਼ਤਹਿ ਪਾ ਕੇ ਇਸਲਾਮੀ ਰਾਜ ਸਥਾਪਤ ਕਰਨਾ ਸੀ । ਇਸ ਬਾਰੇ ਸਰ ਵਿਲੀਅਮ ਹੰਟਰ ਆਪਣੀ ਪ੍ਰਸਿੱਧ ਪੁਸਤਕ 'ਇੰਡੀਅਨ ਮੁਸਲਮਾਨ' ਵਿਚ ਲਿਖਦਾ ਹੈ :

"ਇਸ (ਸੱਯਦ ਅਹਿਮਦ) ਦੇ ਪ੍ਰਚਾਰ ਦਾ ਮੁੱਖ ਮੰਤਵ ਇਹ ਸੀ ਕਿ ਗ਼ੈਰ ਮੁਸਲਮ ਹਕੂਮਤ ਵਿਚ ਮੁਸਲਮਾਨਾਂ ਨੂੰ ਜੀਵਨ ਗੁਜ਼ਾਰਨੇ ਦੀ ਇਸਲਾਮੀ ਸ਼ਰ੍ਹਾ ਆਗਿਆ ਨਹੀਂ ਦੇਂਦੀ । ਜਿਥੇ ਗ਼ੈਰ ਮੁਸਲਮ ਦੀ ਹਕੂਮਤ ਹੋਵੇ ਉਥੇ ਕੇਵਲ ਦੋ ਰਾਹ ਹੀ ਵਰਤੇ ਜਾ ਸਕਦੇ ਹਨ : (1) ਜੇ ਸ਼ਕਤੀ ਹੋਵੇ ਤਾਂ ਉਸ ਵਿਰੁੱਧ ਜਹਾਦ ਕਰਨਾ (2) ਜੇ ਜਹਾਦ ਨਾ ਹੋ ਸਕੇ ਤਾਂ ਉਥੋਂ ਹਿਜਰਤ ਕਰ ਜਾਣੀ ਲਾਜ਼ਮੀ ਹੈ । ਅਰਥਾਤ ਦੇਸ਼ ਨੂੰ ਛੱਡ ਜਾਣਾ ਚਾਹੀਦਾ ਹੈ । ਇਸ ਤੋਂ ਛੁਟ ਸ਼ਰਹਾ ਮੁਹੰਮਦੀ ਵਿਚ ਤੀਜਾ ਕੋਈ ਰਾਹ ਨਹੀਂ[1] ।"

ਇਹ ਲੇਖਕ ਅੱਗੇ ਜਾ ਕੇ ਲਿਖਦਾ ਹੈ : "ਇਸ ਜਮਾਇਤ ਦੇ ਪ੍ਰਚਾਰਕ ਅਤੇ ਪਟਨੇ ਦੇ ਪੇਸ਼ਵਾ ਹਕੂਮਤ ਹਿੰਦ ਦੇ ਵਿਰੁੱਧ ਖੁੱਲ੍ਹਮ-ਖੁੱਲ੍ਹਾ ਜਹਾਦ ਦਾ ਪ੍ਰਚਾਰ ਮੁਸਲਮਾਨਾਂ ਵਿਚ ਕਰਦੇ ਸਨ ।" ਇਸੇ ਤਰ੍ਹਾਂ ਹੈਨਰੀ ਲਾਰੰਸ ਨੇ ਵੀ ਇਸ ਜਮਾਇਤ ਬਾਰੇ ਉਪਰੋਕਤ ਭਾਵ ਨਾਲ ਮਿਲਦੀ-ਜੁਲਦੀ ਰਿਪੋਰਟ ਈਸਟ ਇੰਡੀਆ ਕੰਪਨੀ ਦੇ ਵੱਡੇ ਕਰਮਚਾਰੀਆਂ ਨੂੰ ਭੇਜੀ ਸੀ, ਜਿਸ ਵਿਚ ਇਨ੍ਹਾਂ ਦੇ ਸਵਿਸਥਾਰ ਸਮਾਚਾਰ ਦਿੱਤੇ ਹਨ । ਅਸੀਂ ਥਾਂ ਦੀ ਤੰਗੀ ਦੇ ਕਾਰਨ ਹੋਰ ਵਿਸਥਾਰ ਨਹੀਂ ਲਿਖਦੇ । ਮੁਕਦੀ ਗੱਲ ਇਹ ਹੈ ਕਿ ਅਸਲੋਂ ਇਹ ਜਹਾਦੀ ਲਹਿਰ ਕੇਵਲ ਸਿੱਖਾਂ ਦੇ ਵਿਰੁੱਧ ਨਹੀਂ ਸੀ, ਸਗੋਂ ਇਨ੍ਹਾਂ ਦਾ ਅਸਲ ਇਰਾਦਾ ਪੰਜਾਬ ਅਤੇ ਹਿੰਦ ਵਿਚ ਮੁੜ ਇਸਲਾਮੀ ਹਕੂਮਤ ਦੀ ਸਥਾਪਨਾ ਕਰਨਾ ਸੀ । ਪਰ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਦੂਰ-ਦ੍ਰਿਸ਼ਟੀ ਨੇ ਇਸ ਭਿਆਨਕ ਬ੍ਰਿਛ ਦੇ ਉਗਮਦਿਆਂ ਹੀ ਵਧਣ ਤੋਂ ਪਹਿਲਾਂ ਆਪਣੀ ਸਿਆਣਪ ਅਤੇ ਵਰਯਾਮਤਾ ਨਾਲ ਇਸ ਨੂੰ ਮੂਲ ਤੋਂ ਹੀ ਪੱਟ ਦਿੱਤਾ, ਨਹੀਂ ਤਾਂ ਇਸਦੇ ਭਿਆਨਕ ਫਲ ਹਿੰਦ ਵਾਸੀਆਂ ਨੂੰ ਹੋ ਬੀਤੇ ਮਹਿਮੂਦ ਗ਼ਜ਼ਨਵੀ ਅਤੇ ਨਾਦਰ ਸ਼ਾਹ ਆਦਿ ਦੇ ਦੁਖਦਾਈ ਧਾਵਿਆਂ ਅਤੇ ਲੁੱਟਾਂ ਦੇ ਫਲ ਮੁੜ ਕੇ ਭੁਗਤਣੇ ਪੈਣੇ ਸਨ ।

ਇਸ ਦ੍ਰਿਸ਼ਟੀ-ਕੋਣ ਤੋਂ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਅੱਜ ਦੀ ਸਫਲਤਾ ਨੂੰ ਬਹੁਤ

---

*1. ਵਿਲੀਅਮ ਹੰਟਰ, ਇੰਡੀਅਨ ਮੁਸਲਮਾਨ*

ਬੜੀ ਤੁਲਨਾ ਦਿੱਤੀ ਜਾਂਦੀ ਹੈ । ਕਈ ਨਿਰਪੱਖ ਲੇਖਕਾਂ ਨੇ ਲਿਖਿਆ ਹੈ ਕਿ ਕੰਵਰ ਸ਼ੇਰ ਸਿੰਘ ਦੀ ਇਹ ਜਿੱਤ ਕੇਵਲ ਖ਼ਾਲਸਾ ਰਾਜ ਲਈ ਫ਼ਤਿਹ ਨਹੀਂ ਸੀ ਸਗੋਂ ਇਹ ਸਾਰੇ ਪੰਜਾਬ ਅਤੇ ਹਿੰਦ ਦੀ ਜਨਤਾ ਦੀ ਵਿਜੈ ਸੀ । ਸੱਯਦ ਅਹਿਮਦ ਸ਼ਾਹ ਨੇ ਜਿਸ ਤੇਜ਼ੀ ਨਾਲ ਜਹਾਦੀ ਲਹਿਰ ਨੂੰ ਅਫ਼ਗਾਨਿਸਤਾਨ ਅਤੇ ਸੂਬਾ ਸਰਹੱਦ ਦੇ ਘਰ ਘਰ ਵਿਚ ਖਿਲੇਰਿਆ ਸੀ, ਇਹ ਮਹਿਮੂਦ ਗ਼ਜ਼ਨਵੀ, ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਦੀਆਂ ਲਹਿਰਾਂ ਨਾਲੋਂ ਵਧੇਰੇ ਭਿਆਨਕ ਸੀ । ਮਹਿਮੂਦ ਨੇ ਕੇਵਲ 40,000 ਜਵਾਨਾਂ ਨਾਲ, ਨਾਦਰ ਸ਼ਾਹ ਨੇ 52, 000 ਅਤੇ ਅਬਦਾਲੀ ਨੇ ਪਹਿਲੀ ਵਾਰ 69,000 ਸਵਾਰਾਂ ਨਾਲ ਹਿੰਦ ਪਰ ਚੜ੍ਹਾਈ ਕੀਤੀ ਸੀ, ਪਰ ਸੱਯਦ ਸ਼ਾਹ ਬਰੇਲਵੀ ਨੇ ਕੇਵਲ ਅਕੋੜੇ ਦੀ ਰਣ-ਭੂਮੀ ਵਿਚ ਖ਼ਾਲਸਾ ਰਾਜ ਦੇ ਟਾਕਰੇ ਲਈ 1,50,000 (ਇਕ ਲੱਖ ਪੰਜਾਹ ਹਜ਼ਾਰ) ਜਹਾਦੀ ਲੈ ਆਂਦੇ ਸਨ[1] ।

ਇਸ ਤੋਂ ਵੀ ਵੱਧ ਕੇ ਖ਼ਲੀਫ਼ਾ ਸਾਹਿਬ ਦੀਆਂ ਆਪਣੀਆਂ ਲਿਖਤਾਂ ਤੋਂ ਜੋ ਆਪ ਨੇ ਆਪਣੇ ਸਹਾਇਕਾਂ ਨੂੰ ਲਿਖੀਆਂ, ਉਨ੍ਹਾਂ ਵਿਚ ਉਹ ਆਪਣੇ ਮੁਰੀਦਾਂ ਦੀ ਗਿਣਤੀ ਤੀਹ ਲੱਖ ਲਿਖਦਾ ਹੈ । ਇਸ ਬਾਰੇ ਮੌਲਾਨਾ ਸੱਯਦ ਹਸਨ ਅਲੀ ਨਦਵੀ[2] ਲਿਖਦਾ ਹੈ ਕਿ ਸੱਯਦ ਅਹਿਮਦ ਸਾਹਿਬ ਬਰੇਲਵੀ ਦੇ ਦਸਤ (ਹੱਥ) ਮੁਬਾਰਕ ਤੋਂ ਤੀਹ ਲੱਖ ਮੁਸਲਮਾਨਾਂ ਬੇਤ ਲੀਤਾ (ਮੁਰੀਦ ਬਣੇ) ਅਤੇ ਚਾਲੀ ਹਜ਼ਾਰ ਤੋਂ ਵੱਧ ਹਿੰਦੂਆਂ ਨੇ ਇਸ ਦੇ ਪ੍ਰਚਾਰ ਦੇ ਅਸਰ ਨਾਲ ਮੁਸਲਮਾਨੀ ਮਤ ਅਖ਼ਤਿਆਰ ਕੀਤਾ[3] ।

ਇਸੇ ਤਰ੍ਹਾਂ ਸੱਯਦ ਅਹਿਮਦ ਨੇ ਆਪਣੇ ਇਕ ਖ਼ਤ ਵਿਚ ਜੋ ਉਸ ਨੇ ਪੰਜਤਾਰ, ਸਰਹੱਦ ਤੋਂ ਨਵਾਬ ਵਜ਼ੀਰਉਲ ਦੌਲਾ ਵਾਲੀਏ ਰਿਆਸਤ ਟੌਂਕ ਨੂੰ ਘੱਲਿਆ ਸੀ, ਉਸ ਵਿਚ ਉਸ ਲਿਖਿਆ ਸੀ ਕਿ ਕੇਵਲ ਮੇਰੇ ਇਕ ਦੌਰੇ ਵਿਚ ਇਲਾਕਾ ਸੁਵਾਤ ਅਤੇ ਬੁਨੇਰ ਦੇ ਚਾਰ ਲੱਖ ਪਠਾਣਾਂ ਨੇ ਮੇਰੇ ਹੱਥੋਂ ਬੈਤ ਲੀਤਾ ਅਤੇ ਇਹ ਸਾਰੇ ਜਹਾਦ ਲਈ ਕਮਰਕੱਸ ਹੋ ਕੇ ਮੇਰੇ ਹੁਕਮ ਦੀ ਉਡੀਕ ਵਿਚ ਹਨ । ਇਕ ਹੋਰ ਮਕਤੂਬ ਵਿਚ ਇਸੇ ਨਵਾਬ ਨੂੰ ਲਿਖਦਾ ਹੈ, ਇਨ੍ਹਾਂ ਚਾਰ ਲੱਖ ਗ਼ਾਜ਼ੀਆਂ ਤੋਂ ਛੁੱਟ, ਅਬਾ ਸਿੰਧ, ਤਨਾਵਲ, ਜਦੂਨ, ਹਜ਼ਾਰਾ ਅਤੇ ਹੋਰਨਾਂ ਨਾਲ ਨਾਲ ਮਿਲਦੇ ਇਲਾਕਿਆਂ ਦੇ ਲੱਖਾਂ ਵਸਨੀਕਾਂ ਜਹਾਦ ਕਰਨ ਲਈ ਮੇਰੇ ਸਾਹਮਣੇ ਪ੍ਰਣ ਕੀਤਾ ਹੈ । ਇਸ ਸਮੇਂ ਹਾਲ ਇਹ ਹੈ ਕਿ ਸਿੰਧ ਅਤੇ ਖ਼ੁਰਾਸਾਨ ਤੱਕ ਦੇ ਸਾਰੇ ਮੋਮੀਨ ਅਤੇ ਸਰਹੱਦ ਦੀਆਂ ਸਾਰੀਆਂ ਕੌਮਾਂ, ਅਸਾਡੇ ਇਸ ਮਹਾਨ ਕਾਰਜ ਵਿਚ ਸਾਡੇ ਨਾਲ ਸੰਮਿਲਤ ਹਨ । ਜਿਨ੍ਹਾਂ ਮੈਨੂੰ ਜਹਾਦ ਲਈ ਭਰੋਸਾ ਦਿਵਾਇਆ ਹੈ ਉਹ ਕੌਮਾਂ ਹਨ :- ਗਲੇਜ਼ਈ, ਸ਼ਿਨੁਨਵਾਰੀ, ਅਫਰੀਦੀ, ਮੁਹੰਮਦ ਖਲੀਲ, ਖਟਕ, ਮੰਦਣ, ਯੂਸਫ਼ਜ਼ਈ, ਗ਼ਜ਼ਨੀ ਵਾਲੇ, ਕਾਬਲ ਦੇ ਫ਼ਾਰਸੀਵਾਨ (ਕਜ਼ਲਬਾਸ਼), ਕੋਹ ਇਸਥਾਨੀ, ਬਾਜੋੜੀ, ਕਸ਼ਮੀਰੀ ਅਤੇ ਕਾਸ਼ਗਰੀ ਸਾਰੇ ਮੇਰੇ ਹੁਕਮ ਦੀ ਉਡੀਕ ਵਿਚ[4] ਹਨ ।

---

1. *ਬਾਰਨਜ਼ ਟ੍ਰੈਵਲਜ਼ ਇਨ ਬੁਖਾਰਾ, ਜਿਲਦ 2, ਸਫ਼ਾ 739; ਬਾਰਨਜ਼ ਜਨਰਲ ਆਫ਼ ਏ ਮਾਰਚ ਫਰਾਮ ਦਿੱਲੀ ਟੂ ਪਿਸ਼ਾਵਰ, ਸਫ਼ਾ 203 ।*
2. *ਸੱਯਦ ਹਸਨ ਅਲੀ, ਸੱਯਦ ਅਹਿਮਦ ਦੇ ਘਰਾਣੇ ਦੀ ਚੌਥੀ ਪੀੜ੍ਹੀ ਵਿਚੋਂ ਸੀ ਅਤੇ ਖ਼ਲੀਫ਼ੇ ਦੀਆਂ ਚਿੱਠੀਆਂ ਤੇ ਲਿਖਤਾਂ ਦਾ ਭਾਰੀ ਜ਼ਖ਼ੀਰਾ ਇਸ ਦੇ ਕਬਜ਼ੇ ਵਿਚ ਹੈ ।*
3. *ਸੱਯਦ ਅਹਿਮਦ ਅਲੀ, ਸੀਰਤ ਸੱਯਦ ਅਹਿਮਦ ਸ਼ਾਹ ਸ਼ਹੀਦ, ਸਫ਼ਾ 236 ।*
4. *ਮਕਤੂਬ ਹਜ਼ਰਤ ਸਾਹਿਬ ਸੱਯਦ ਅਹਿਮਦ ਬਰੇਲਵੀ, ਸਫ਼ਾ 184 ।*

# ਸ਼ੇਰਿ ਪੰਜਾਬ ਨੂੰ ਖ਼ੁਸ਼ਖ਼ਬਰੀ

ਮੈਦਾਨ ਜੰਗ ਪਰ ਪੂਰਾ ਅਧਿਕਾਰ ਹੋ ਜਾਣ ਦੇ ਉਪਰੰਤ ਸ਼ਹਿਜ਼ਾਦਾ ਸਾਹਿਬ ਨੇ ਪਹਿਲਾ ਕੰਮ ਇਹ ਕੀਤਾ ਕਿ ਇੱਕ ਤਿਖ-ਦੌੜੇ ਸਾਂਢਨੀ ਸਵਾਰ ਦੇ ਹੱਥ, ਬਾਲਾ ਕੋਟ ਦੀ ਫ਼ਤਹ, ਖ਼ਲੀਫ਼ਾ ਅਹਿਮਦ ਸ਼ਾਹ ਅਤੇ ਮੌਲਾਨਾ ਅਸਮਾਈਲ ਤੇ ਅਬਦੁਲ ਹਈ ਆਦਿ ਦੇ ਰਣ ਵਿੱਚ ਮਾਰੇ ਜਾਣ ਦੀ ਸਵਿਸਥਾਰ ਰਪੋਰਟ ਮਹਾਰਾਜਾ ਸਾਹਿਬ ਨੂੰ ਭਿਜਵਾ ਦਿੱਤੀ।

ਇੱਧਰ ਵਜ਼ੱਈ ਖ਼ਾਲਸਾ ਫ਼ੌਜ ਸਾਰੀ ਰਾਤ ਅਤੇ ਆਵਣ ਵਾਲੇ ਕਈ ਦਿਨਾਂ ਤੱਕ ਖ਼ੁਸ਼ੀਆਂ ਮਨਾਂਦੀ ਰਹੀ ।

# ਖ਼ਲੀਫ਼ੇ ਦਾ ਅੰਤਮ ਸੰਸਕਾਰ

ਅਗਲੇ ਦਿਨ ਸ਼ਾਹਜ਼ਾਦਾ ਸ਼ੇਰ ਸਿੰਘ ਨੇ ਹਜ਼ਾਰੇ ਦੇ ਬਹੁਤ ਸਾਰੇ ਮੁਸਲਮ ਰਈਸਾਂ ਅਤੇ ਕੁਝ ਮੁਲਾਣਿਆਂ ਨੂੰ ਆਪਣੇ ਪਾਸ ਬਾਲਾਕੋਟ ਬੁਲਵਾ ਕੇ ਖ਼ਲੀਫ਼ਾ ਸਾਹਿਬ ਅਤੇ ਉਸ ਦੇ ਸਾਥੀਆਂ ਦੀਆਂ ਦੇਹਾਂ ਨੂੰ ਬੜੇ ਸਵੱਛ ਬਸਤਰਾਂ ਵਿਚ ਦਫ਼ਨਾ ਕੇ ਇਸਲਾਮੀ ਮਰਯਾਦਾ ਅਨੁਸਾਰ ਪਹਿਲਾਂ ਨਮਾਜ਼ ਜਨਾਜ਼ਾ ਪੜ੍ਹੀ ਗਈ, ਫਿਰ ਬਹੁਤ ਬੜੀ ਫ਼ੌਜੀ ਸ਼ਾਨ ਨਾਲ ਇਨ੍ਹਾਂ ਨੂੰ ਬਾਲਾਕੋਟ ਦੇ ਲਾਗੇ ਮੌਜ਼ਾ ਤਲਹਟ ਵਿਚ ਦਬਵਾ ਦਿੱਤਾ ਗਿਆ[1] । ਦੱਬਣ ਤੋਂ ਪਹਿਲਾਂ ਸ਼ਹਿਜ਼ਾਦਾ ਸਾਹਿਬ ਨੇ ਆਪਣੇ ਫ਼ੌਜੀ ਚਿੱਤਰਕਾਰ ਤੋਂ ਖ਼ਲੀਫ਼ਾ ਸਾਹਿਬ ਅਤੇ ਸ਼ਾਹ ਇਸਮਾਈਲ ਦੇ ਦੋ ਚਿੱਤਰ ਤਿਆਰ ਕਰਵਾ ਲਏ ਜੋ ਯੋਗ ਸਮੇਂ ਮਹਾਰਾਜਾ ਸਾਹਿਬ ਨੂੰ ਲਾਹੌਰ ਭੇਜੇ ਗਏ[2] ।

ਇਸ ਘਟਨਾ ਬਾਰੇ ਸੱਯਦ ਲਤੀਫ਼ ਦਾ ਇਹ ਲਿਖਣਾ ਕਿ ਖ਼ਲੀਫ਼ਾ ਸਾਹਿਬ ਅਤੇ ਸ਼ਾਹ ਇਸਮਾਈਲ ਦੋਹਾਂ ਦੇ ਸਿਰ ਵੱਢ ਕੇ ਮਹਾਰਾਜਾ ਰਣਜੀਤ ਸਿੰਘ ਕੋਲ ਭੇਜੇ ਗਏ, ਉਕਾ ਨਿਰਮੂਲ ਹੈ । ਇਸ ਬਾਰੇ ਦੇਖੋ ਮੌਲਾਨਾ ਮੁਹੰਮਦ ਜਾਫ਼ਰ ਲਿਖਤ 'ਸਵਾਹਨੇ ਅਹਿਮਦੀਆ'[3] ਅਤੇ ਸੱਯਦ ਹਸਨ ਅਲੀ ਨਦਵੀ ਦੀ ਲਿਖਤ 'ਸੀਰਤ ਸੱਯਦ ਅਹਿਮਦ ਸ਼ਾਹ ਬਰੇਲਵੀ'[4] ।

----------

---

*1. ਸੱਯਦ ਅਹਿਮਦ ਤੇ ਅਸਮਾਈਲ ਦੀਆਂ ਦੋਵੇਂ ਕਬਰਾਂ ਮੌਜ਼ਾ ਤਲਹੱਟ ਵਿਚ ਅੱਜ ਤੱਕ ਮੌਜੂਦ ਹਨ, ਜੋ ਲੇਖਕ ਨੇ ਸੰਨ 1941 ਵਿਚ ਦੇਖੀਆਂ ਸਨ ।*

*2. ਦੀਵਾਨ ਅਮਰ ਨਾਥ, ਜ਼ਫ਼ਰਨਾਮਾ ਰਣਜੀਤ ਸਿੰਘ, ਸਫ਼ਾ 195 ।*

*3. ਸਫ਼ਾ 136 ।*

*4. ਸਫ਼ਾ 228-229 ।*

# ਸ਼ੇਰਿ ਪੰਜਾਬ ਦੀਆਂ ਖ਼ੁਸ਼ੀਆਂ

ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਜਦ ਬਾਲਾਕੋਟ ਦੀ ਫ਼ਤਹਿ ਅਤੇ ਖ਼ਲੀਫ਼ਾ ਅਹਿਮਦ ਸ਼ਾਹ ਦੇ ਖ਼ਾਤਮੇ ਦੀ ਖ਼ਬਰ ਸੁਣੀ ਤਾਂ ਸਰਕਾਰ ਦੀਆਂ ਖ਼ੁਸ਼ੀਆਂ ਦਾ ਕੋਈ ਅੰਤ ਨਹੀਂ ਸੀ । ਆਪ ਨੇ ਮੁਲਤਾਨ ਅਤੇ ਕਸ਼ਮੀਰ ਦੀ ਫ਼ਤਹਿ ਦੇ ਸਮੇਂ ਵੀ ਬੜੀਆਂ ਖ਼ੁਸ਼ੀਆਂ ਮਨਾਈਆਂ ਸਨ ਪਰ ਬਾਲਾ ਕੋਟ ਦੀ ਵਿਜਯ ਦੀਆਂ ਖ਼ੁਸ਼ੀਆਂ ਤੇ ਦੀਪ ਮਾਲਾ ਦੀਆਂ ਰੌਣਕਾਂ ਉਨ੍ਹਾਂ ਸਾਰੀਆਂ ਤੋਂ ਬਹੁਤ ਵੱਧ-ਚੜ੍ਹ ਕੇ ਸਨ ।

ਇਸ ਜੰਗ ਵਿਚ ਵਿਜਯੀ ਕੰਵਰ ਸ਼ੇਰ ਸਿੰਘ ਪਰ ਸਰਕਾਰ ਇੰਨੀ ਪ੍ਰਸੰਨ ਹੋਈ ਕਿ ਉਸ ਨੂੰ ਬਹੁਤ ਜਾਗੀਰ ਬਖ਼ਸ਼ਣ ਤੋਂ ਵੱਖ, 50,000 (ਪੰਜਾਹ ਹਜ਼ਾਰ ਰੁਪਇਆ) ਰੋਕ ਇਨਾਮ ਵਜੋਂ ਦਿੱਤਾ ।

ਇਸ ਬਾਰੇ ਕਲੂਡ ਵੈਡ ਪੁਲੀਟੀਕਲ ਏਜੰਟ ਲੁਧਿਆਣਾ ਆਪਣੀ ਡਾਇਰੀ ਵਿਚ ਲਿਖਦਾ ਹੈ :

"ਮਹਾਰਾਜਾ ਰਣਜੀਤ ਸਿੰਘ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਸੱਯਦ ਅਹਿਮਦ ਪਰ ਪ੍ਰਾਪਤ ਕੀਤੀ ਸਫ਼ਲਤਾ ਪਰ ਇੰਨੇ ਪ੍ਰਸੰਨ ਹੋਏ ਹਨ ਕਿ ਉਸ ਨੂੰ ਬਹੁਤ ਬੜੀ ਜਾਗੀਰ ਅਤੇ ਪੰਜਾਹ ਹਜ਼ਾਰ ਰੁਪਿਆ ਰੋਕ ਇਨਾਮ ਦਿੱਤਾ ਸੀ"[1]।

ਇਸ ਬਾਰੇ ਸੱਯਦ ਮੁਹੰਮਦ ਲਤੀਫ਼ ਅਤੇ ਕਈ ਹੋਰ ਇਤਿਹਾਸਕਾਰ ਸਹਿਮਤ ਹਨ ਕਿ ਮੁਜੈਦੀਨਾਂ ਦੀ ਬਾਲਾਕੋਟ ਦੀ ਹਾਰ ਨਾਲ ਉਨ੍ਹਾਂ ਦੀ ਜਹਾਦੀ ਲੜਾਈ ਦਾ ਪੂਰੀ ਤਰ੍ਹਾਂ ਅੰਤ ਹੋ ਗਿਆ[2] ।

ਇਸ ਘਟਨਾ ਨੂੰ ਵਿਸਥਾਰ ਨਾਲ ਲਿਖਣ ਤੋਂ ਅਸਾਡਾ ਭਾਵ ਇਹ ਦੱਸਣਾ ਹੈ ਕਿ ਖ਼ਲੀਫ਼ਾ ਸੱਯਦ ਅਹਿਮਦ ਪਰ ਫ਼ਤਹਿ ਪਾਣੀ ਕੋਈ ਸਾਧਾਰਨ ਜਿਹੀ ਗੱਲ ਨਹੀਂ ਸੀ, ਸਗੋਂ ਇਹ ਸੰਸਾਰ ਦੇ ਮਹਾਨ ਕਾਰਨਾਮਿਆਂ ਵਿਚੋਂ ਇਕ ਸੀ, ਜਿਸ ਦੀ ਵਡਿਆਈ ਸ਼ਹਿਜ਼ਾਦਾ ਸ਼ੇਰ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਪ੍ਰਾਪਤ ਹੋਈ ।

ਸ਼ਹਿਜ਼ਾਦਾ ਸ਼ੇਰ ਸਿੰਘ ਦਾ ਇਹ ਉਪਕਾਰ ਪੰਜਾਬ ਅਤੇ ਹਿੰਦ ਦੇ ਵਸਨੀਕ ਕਦੇ ਵੀ ਨਹੀਂ ਭੁਲਾ ਸਕਦੇ ਜਿਸ ਨੇ ਆਪਣੀ ਛਾਤੀ ਤਾਣ ਕੇ ਇਕ ਵੱਡੇ ਖ਼ਤਰੇ ਤੋਂ ਆਪਣੇ ਦੇਸ਼ ਵਾਸੀਆਂ ਨੂੰ ਬਚਾ ਲਿਆ । ਇਹ ਤੂਫ਼ਾਨ ਉਨ੍ਹਾਂ ਹੋ ਬੀਤੇ 800 ਸਾਲਾਂ ਦੇ ਪੁਰਾਣੇ ਤੂਫ਼ਾਨਾਂ ਤੋਂ ਵਧੇਰਾ ਭਿਆਨਕ ਸੀ ।

---

1. *ਪੰਜਾਬ ਰੀਕਾਰਡਸ ਬੁਕ ਨੰ: 137, ਚਿੱਠੀ ਨੰ: 117 ।*
2. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 443, ਮੌਲਾਣਾ ਮੀਰਾ ਬਖ਼ਸ਼, ਤਾਰੀਖ਼ ਸੂਬਾ ਸਰਹੱਦੀ ਸਫ਼ਾ 144, ਮੈਕਗ੍ਰੀਰ ਹਿਸਟਰੀ ਆਫ਼ ਦੀ ਸਿਖਜ਼, ਜਿਲਦ 1 ਸਫ਼ਾ 198, ਪ੍ਰਿੰਸਪ, ਓਰੀਜਨ ਆਫ਼ ਦੀ ਸਿਖ ਪਾਵਰ, ਸਫ਼ਾ 116 ।*

# ਇਸ ਫ਼ਤਹ ਦਾ ਖ਼ਲੀਫ਼ਾ ਦੀ ਲਹਿਰ ਪਰ ਕੀ ਅਸਰ ਪਿਆ ?

ਸ਼ਹਿਜ਼ਾਦਾ ਸ਼ੇਰ ਸਿੰਘ ਦੀ ਬਾਲਾਕੋਟ ਦੀ ਫ਼ਤਹਿ ਦਾ ਖ਼ਲੀਫ਼ਾ ਅਹਿਮਦ ਸ਼ਾਹ ਦੀ ਚਲਾਈ ਹੋਈ ਜਹਾਦੀ ਲਹਿਰ ਪਰ ਕੀ ਪ੍ਰਭਾਵ ਪਿਆ, ਇਸ ਬਾਰੇ ਅਸੀਂ ਖ਼ਲੀਫ਼ਾ ਸਾਹਿਬ ਦਾ ਜੀਵਨ ਬਿਰਤਾਂਤ, ਮੌਲਾਨਾ ਮੁਹੰਮਦ ਜਾਫ਼ਰ ਦੇ ਆਪਣੇ ਸ਼ਬਦਾਂ ਵਿਚ ਹੇਠਾਂ ਦਿੰਦੇ ਹਾਂ । ਉਹ ਲਿਖਦਾ ਹੈ : "ਉਸ ਵਕਤ ਹਰ ਜ਼ਿੰਦਾ ਭੀ ਮੁਰਦੋਂ ਸੇ ਬਦਤਰ ਥਾ, ਇਸ ਹਾਲਤਯਾਸ (ਨਿਰਾਸਤਾ) ਮੇਂ ਲਸ਼ਕਰ ਇਸਲਾਮ ਅਪਨੇ ਸਰਦਾਰੋਂ ਸੇ ਖਾਲੀ ਬਾਲਾਕੋਟ ਕੀ ਤਰਫ਼ ਪਸਪਾਹ ਹੂਆ, ਉਸ ਵਕਤ ਲਸ਼ਕਰ ਪਰ ਕਰਬਲਾ ਕੀ ਘੜੀ ਨਾਜ਼ਲ ਹੋ ਰਹੀ ਥੀ । ਪਹਾੜੋਂ ਪਰ ਸੇ ਗੋਲੇ ਔਰ ਗੋਲੀਓਂ ਕਾ ਮੀਂਹ ਬਰਸ ਰਹਾ ਥਾ। ਬਵਕਤ ਵਾਪਸੀ ਵਹਾਂ ਕੇ ਖੇਤੋਂ ਅਵਰ ਦਲਦਲੋਂ ਮੇਂ ਹਜ਼ਾਰੋਂ ਆਦਮੀ ਸ਼ਹੀਦ ਹੋ ਗਏ। ਇਸ ਵਕਤ ਕੋਈ ਆਦਮੀ ਯਿਹ ਨਹੀਂ ਚਾਹਤਾ ਥਾ ਕਿ ਮੈਂ ਜ਼ਿੰਦਾ ਰਹੂੰ । ਹਿੰਮਤੇਂ ਪਸਤ (ਨਾਸ) ਹੋ ਗਈ ਥੀਂ, ਦਿਲ ਟੂਟ ਗਏ ਥੇ । ਜਾਨ ਵਬਾਲ ਹੋ ਗਈ ਥੀ । ਇਸ ਵਕਤ ਦੁਸ਼ਮਨੋਂ ਨੇ, ਪਹਾੜ ਸੇ ਨੀਚੇ ਉਤਰ ਕਰ ਔਰ ਬਾਲਾਕੋਟ ਮੇਂ ਪਹੁੰਚ ਕਰ ਖ਼ਲੀਫ਼ਾ ਕਾ ਕੁਲ ਸਾਮਾਨ ਲੂਟ ਲੀਆ[1] ।"

# ਸ਼ਹਿਜ਼ਾਦਾ ਸ਼ੇਰ ਸਿੰਘ ਦਾ ਲਾਹੌਰ ਪਹੁੰਚਣਾ

ਫ਼ਤਹ ਕੀਤੇ ਇਲਾਕੇ ਦਾ ਯੋਗ ਪ੍ਰਬੰਧ ਕਰਨ ਦੇ ਉਪਰੰਤ ਸ਼ਹਿਜ਼ਾਦਾ ਸ਼ੇਰ ਸਿੰਘ ਸਣੇ ਵਿਜਯੀ ਫ਼ੌਜ ਦੇ ਜਦ ਲਾਹੌਰ ਪੁੱਜਾ ਤਾਂ ਇਹ ਦ੍ਰਿਸ਼ ਅਸਚਰਜ ਤੋਂ ਅਸਚਰਜ ਸੀ। ਇਹ ਅਜੇ ਸ਼ਾਹਦਰੇ ਤੋਂ ਪੰਜ ਕੋਹ ਦੀ ਵਿੱਥ 'ਤੇ ਹੀ ਸਨ ਕਿ ਅੱਗੋਂ 15,000 ਫ਼ੌਜ ਸਣੇ ਵਾਜਿਆਂ ਦੇ ਅਤੇ ਲਗਪਗ ਤਿੰਨ ਲੱਖ ਪੰਜਾਬ ਦੀ ਜਨਤਾ ਜਿਹੜੀ ਲਾਹੌਰ, ਅੰਮ੍ਰਿਤਸਰ ਅਤੇ ਨਾਲ ਲਾਗਵੇਂ ਦੇ ਇਲਾਕਿਆਂ ਤੋਂ ਆਪਣੇ ਪਿਆਰੇ ਜੇਤੂ ਸ਼ਹਿਜ਼ਾਦੇ ਦੀ ਅਗਵਾਈ ਲਈ ਪੁੱਜੀ ਹੋਈ ਸੀ । ਇਹ ਦਰਸ਼ਕ ਰਸਤੇ ਦੇ ਦੋਹੀਂ ਪਾਸੀਂ ਪੰਗਤ ਬਣਾ ਕੇ ਖੜੇ ਸਨ। ਇਨ੍ਹਾਂ ਵਿਚੋਂ ਜਦ ਸ਼ਹਿਜ਼ਾਦਾ ਸਣੇ ਆਪਣੇ ਸਾਥੀਆਂ ਦੇ ਲੰਘ ਰਿਹਾ ਸੀ ਤਾਂ ਇਹ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਆਕਾਸ਼ ਗੂੰਜਾ ਰਹੇ ਸਨ । ਇਸ ਦੇ ਨਾਲ ਹੀ ਅਣਗਿਣਤ ਹੱਥਾਂ ਨੇ ਪੁਸ਼ਪ ਵਰਖਾ ਕੀਤੀ ਅਤੇ ਬੁੱਕਾਂ ਭਰ ਭਰ ਕੇ ਰੁਪਏ ਇਨ੍ਹਾਂ ਦੇ ਸਿਰਾਂ ਤੋਂ ਵਾਰੇ । ਇਹ ਭਾਰੀ ਜਲੂਸ ਜਦ ਦਰਿਆ ਰਾਵੀ ਤੋਂ ਬੇੜੀਆਂ ਦੇ ਪੁੱਲ ਦੇ ਰਾਹੀਂ ਪਾਰ ਪੁੱਜਾ ਤਾਂ ਕਿਲ੍ਹੇ ਤੋਂ ਭਾਰੀਆਂ ਤੋਪਾਂ ਨੇ ਸਲਾਮੀ ਉਤਾਰੀ, ਜਿਨ੍ਹਾਂ ਦੀ ਗਰਜ ਨਾਲ ਧਰਤ, ਆਕਾਸ਼ ਥਰਰਾ ਉਠੇ ! ਕਿਲ੍ਹੇ ਦੇ ਸਾਹਮਣੇ[1] ਬਹੁਤ ਸਾਰਾ ਸ਼ਾਹੀ ਦਰਬਾਰ ਸੱਜ ਰਿਹਾ ਸੀ, ਜਿਸ ਵਿਚ ਸ਼ੇਰਿ ਪੰਜਾਬ ਸਣੇ ਹੋਰਨਾਂ ਸ਼ਹਿਜ਼ਾਦਿਆਂ ਅਤੇ ਦਰਬਾਰੀਆਂ ਦੇ ਉਡੀਕਾਂ ਵਿਚ ਰਾਹ ਤੱਕ ਰਹੇ ਸਨ । ਇੰਨੇ ਨੂੰ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਸਵਾਰੀ ਸਾਹਮਣੇ ਆਈ ਤਾਂ ਸਾਰੇ ਦਰਬਾਰੀਆਂ ਅਤਿ ਪਿਆਰ ਵਿਚ ਸ਼ਹਿਜ਼ਾਦੇ ਦੀ ਅਗਵਾਈ ਜੈ ਜੈਕਾਰ ਵਿਚ

---

*1. ਇਹ ਸਮਾਚਾਰ ਮੌਲਾਨਾ ਮੁਹੰਮਦ ਜਾਫ਼ਰ ਨੇ ਆਪਣੀ ਅੱਖੀਂ ਦੇਖ ਕੇ ਲਿਖੇ ਸਨ ।*

ਕੀਤੀ । ਇਸ ਸਮੇਂ ਜਦ ਸ਼ਹਿਜ਼ਾਦਾ ਘੋੜੇ ਤੋਂ ਛਲਾਂਗ ਮਾਰ ਕੇ ਉਤਰਿਆ ਅਤੇ ਆਪਣੇ ਸਤਿਕਾਰ ਯੋਗ ਪਿਤਾ ਦੀ ਚਰਨ-ਬੰਧਨਾ ਲਈ ਝੁਕਿਆ ਹੀ ਸੀ, ਅਗੋਂ ਪਿਆਰ ਵਿਚ ਬੇਵੱਸ ਹੋਏ ਮਹਾਰਾਜ ਨੇ ਆਪਣੇ ਬਹਾਦਰ ਸਪੁੱਤਰ ਨੂੰ ਜੱਫੀ ਪਾ ਕੇ ਆਪਣੇ ਗਲੇ ਨਾਲ ਲਾ ਲਿਆ ਅਤੇ ਕਈ ਵਾਰੀ ਆਪ ਦਾ ਮੂੰਹ ਚੁੰਮਿਆ ਅਤੇ ਹਜ਼ਾਰਾਂ ਰੁਪਏ ਆਪ ਦੇ ਸੀਸ ਤੋਂ ਵਾਰੇ ਅਤੇ ਆਪਣੇ ਸਪੁੱਤਰ ਨੂੰ ਆਖਿਆ,"ਮੇਰੇ ਲਾਲ ਜੀ ! ਤੂੰ ਮੇਰੀ ਪੱਤ ਨੂੰ ਵਧਾਣ ਵਾਲਾ ਅਤੇ ਖ਼ਾਲਸਾ ਰਾਜ ਨੂੰ ਵੈਰੀਆਂ ਤੋਂ ਬਚਾਣ ਵਾਲਾ ਹੈਂ, ਅਕਾਲ ਪੁਰਖ ਸਦਾ ਤੇਰਾ ਸਹਾਈ ਹੋਵੇ ।" ਫਿਰ ਆਪਣੇ ਪਾਸ ਵਾਲੀ ਸੁਨਹਿਰੀ ਕੁਰਸੀ ਪਰ ਆਪਣੇ ਨਾਲ ਬਿਠਾ ਲਿਆ। ਹੁਣ ਬਾਲਾਕੋਟ ਦੀ ਫ਼ਤਹਿ ਅਤੇ ਖ਼ਲੀਫ਼ਾ ਅਹਿਮਦ ਸ਼ਾਹ ਬਾਰੇ ਇਕ ਇਕ ਗੱਲ ਪੁੱਛਦੇ ਰਹੇ । ਕੰਵਰ ਜੀ ਯੋਗ ਸ਼ਬਦਾਂ ਵਿਚ ਅਦਬ ਨਾਲ ਉੱਤਰ ਦਿੰਦੇ ਰਹੇ, ਅਗੋਂ ਸ਼ਾਰੇ ਦਰਬਾਰੀ ਬੜੇ ਧਿਆਨ ਨਾਲ ਸੁਣਦੇ ਰਹੇ । ਜਦੋਂ ਖ਼ਲੀਫ਼ੇ ਦਾ ਸ਼ਾਹਜ਼ਾਦੇ ਪਰ ਵਾਰ ਦਾ ਜ਼ਿਕਰ ਆਇਆ ਤੇ ਜਿਸ ਤਰ੍ਹਾਂ ਆਪ ਨੇ ਉਸ ਦੀ ਸ਼ਮਸ਼ੀਰ ਨੂੰ ਆਪਣੀ ਖੜਗ ਨਾਲ ਕੱਟ ਕੇ ਉਸ ਨੂੰ ਇਕ ਸੱਟ ਨਾਲ ਝਟਕਾ ਸੁੱਟਣ ਦਾ ਸਮਾਚਾਰ ਸੁਣਾਇਆ, ਇਹ ਸੁਣ ਕੇ ਸਾਰੇ ਦਰਬਾਰੀ ਅਤੇ ਮਹਾਰਾਜਾ ਸਾਹਿਬ ਵਾਹ ! ਵਾਹ !! ਕਰ ਉਠੇ । ਇਸ ਤਰ੍ਹਾਂ ਇਹ ਭਾਰੀ ਦਰਬਾਰ ਸਮਾਪਤ ਹੋਇਆ ।

----------

1. *ਇਥੇ ਅੱਜ-ਕੱਲ੍ਹ ਬਦਾਮੀ ਬਾਗ਼ ਕੋਲ ਰੇਲ ਦਾ ਸਟੇਸ਼ਨ ਹੈ ।*

# ਕਸ਼ਮੀਰ ਦੀ ਗਵਰਨਰੀ

ਕੰਵਰ ਸ਼ੇਰ ਸਿੰਘ ਨੂੰ ਹੋਰ ਮਾਣ ਬਖ਼ਸ਼ਿਆ ਗਿਆ ।

ਇਹ ਤਾਂ ਪਾਠਕ ਪੜ੍ਹ ਹੀ ਚੁੱਕੇ ਹਨ ਕਿ ਖ਼ਲੀਫ਼ਾ ਸੱਯਦ ਅਹਿਮਦ ਦੀ ਜਹਾਦੀ ਲਹਿਰ ਦਾ ਸਦਾ ਲਈ ਅੰਤ ਕਰ ਦੇਣ ਦੇ ਬਦਲੇ ਮਹਾਰਾਜਾ ਸਾਹਿਬ ਵਲੋਂ ਕੰਵਰ ਸ਼ੇਰ ਸਿੰਘ ਨੂੰ ਇਕ ਵੱਡੀ ਜਾਗੀਰ ਅਤੇ ਭਾਰੀ ਇਨਾਮ ਮਿਲ ਚੁੱਕਾ ਸੀ, ਪਰ ਸ਼ੇਰਿ ਪੰਜਾਬ ਦਾ ਕਦਰਦਾਨ ਮਨ ਸ਼ਾਹਜ਼ਾਦੇ ਨੂੰ ਇਸ ਮਹਾਨ ਕਰਨੀ ਦੀ ਖ਼ੁਸ਼ੀ ਵਿਚ ਅਜੇ ਹੋਰ ਵਡਿਆਈ ਬਖ਼ਸ਼ਣ ਦਾ ਇੱਛਾਵਾਨ ਸੀ ।

ਠੀਕ ਇਨ੍ਹਾਂ ਦਿਨਾਂ ਵਿਚ ਕਸ਼ਮੀਰ ਦੇ ਗਵਰਨਰ, ਦੀਵਾਨ ਕਿਰਪਾ ਰਾਮ ਦੀ ਪਰਜਾ ਦੇ ਦੁੱਖ ਸੁੱਖ ਵਲੋਂ ਅਰੁੱਚੀ, ਸਰਕਾਰੀ ਮਾਮਲੇ ਤੇ ਹੋਰਨਾਂ ਸ਼ਾਹੀ ਹੱਕਾਂ ਦੀ ਵਸੂਲੀ ਵਲੋਂ ਅਸਾਵਧਾਨਤਾ ਦੇ ਸਮਾਚਾਰ ਜਦ ਸਰਕਾਰ ਨੂੰ ਪੁੱਜੇ ਤਾਂ ਮਹਾਰਾਜਾ ਸਾਹਿਬ ਨੇ ਜਮਾਂਦਾਰ ਖ਼ੁਸ਼ਹਾਲ ਸਿੰਘ ਨੂੰ ਬਕਾਏ ਦੀ ਵਸੂਲੀ ਲਈ ਸ਼ੀਘਰ ਹੀ ਕਸ਼ਮੀਰ ਭੇਜ ਦਿੱਤਾ। ਜਮਾਂਦਾਰ ਨੇ ਕਸ਼ਮੀਰ ਪੁੱਜ ਕੇ ਕਿਰਪਾ ਰਾਮ ਦੇ ਵਿਭਚਾਰੀ ਅਤੇ ਵਿਕਾਰਾਂ ਬਾਰੇ ਜੋ ਰਿਪੋਰਟ ਭੇਜੀ[1] ਉਸ ਦੇ ਸੁਣਨ ਨਾਲ ਮਹਾਰਾਜਾ ਸਾਹਿਬ ਅਤਿ ਦੁਖੀ ਹੋਏ । ਆਪ ਨੇ ਉਸੀ ਸਮੇਂ ਫ਼ੈਸਲਾ ਕਰ ਲਿਆ ਕਿ ਕਿਰਪਾ ਰਾਮ ਨੂੰ ਛੇਤੀ ਹੀ ਕਸ਼ਮੀਰ ਦੀ ਗਵਰਨਰੀ ਤੋਂ ਹਟਾ ਲੈਣਾ ਉਚਿਤ ਹੈ ।

ਹੁਣ ਦੂਜਾ ਪ੍ਰਸ਼ਨ ਇਹ ਸਾਹਮਣੇ ਆਇਆ ਕਿ ਉਸ ਦੀ ਖ਼ਾਲੀ ਥਾਂ ਨੂੰ ਪੂਰ ਕਰਨ ਲਈ ਕਿਹੜਾ ਯੋਗ ਵਿਅਕਤੀ ਚੁਣਿਆ ਜਾਵੇ ।

ਲੰਮੀ ਵਿਚਾਰ ਦੇ ਉਪਰੰਤ ਮਹਾਰਾਜਾ ਸਾਹਿਬ ਨੇ ਸਣੇ ਆਪਣੇ ਵਜ਼ੀਰਾਂ ਤੇ ਸਲਾਹਕਾਰਾਂ ਦੇ ਇਹ ਸੰਮਿਲਤ ਫ਼ੈਸਲਾ ਕੀਤਾ ਕਿ ਇਸ ਜ਼ਿੰਮੇਵਾਰੀ ਦੇ ਅਹੁਦੇ ਲਈ ਇਸ ਸਮੇਂ ਸ਼ਹਿਜ਼ਾਦਾ ਸ਼ੇਰ ਸਿੰਘ ਤੋਂ ਵੱਧ ਯੋਗ ਹੋਰ ਕੋਈ ਨਹੀਂ ਦਿੱਸਦਾ । ਇਸ ਵਿਚਾਰ ਅਨੁਸਾਰ ਕੰਵਰ ਸ਼ੇਰ ਸਿੰਘ ਨੂੰ ਕਸ਼ਮੀਰ ਦਾ ਗਵਰਨਰ ਨਿਯੁਕਤ ਕੀਤਾ ਗਿਆ।

# ਕਸ਼ਮੀਰ ਦਾ ਕੁਦਰਤੀ ਚਿੱਤਰ

ਕਸ਼ਮੀਰ ਹਿੰਦ ਦੀਆਂ ਸਾਰੀਆਂ ਰਿਆਸਤਾਂ ਵਿਚੋਂ ਵੱਡੀ ਰਿਆਸਤ ਹੈ । ਹੈਦਰਾਬਾਦ ਦੱਖਨ ਆਪਣੇ ਵਡ-ਪੁਣੇ ਲਈ ਪ੍ਰਸਿੱਧ ਹੈ, ਪਰ ਕਸ਼ਮੀਰ ਦਾ ਰਕਬਾ ਹੈਦਰਾਬਾਦ ਤੋਂ ਖ਼ਾਸਾ ਵੱਡਾ ਹੈ । ਇਸ ਦੇ ਵਡ-ਪੁਣੇ ਨੂੰ ਹੋਰ ਵਧੇਰਾ ਸਮਝਣ ਲਈ ਇਥੇ

--------------------

*1. ਕਿਰਪਾ ਰਾਮ ਦੇ ਆਚਰਣ ਬਾਰੇ ਪੰਡਤ ਹਰਗੋਪਾਲ ਕੌਲ ਨੇ 'ਗੁਲਦਸਤਾ ਕਸ਼ਮੀਰ' ਵਿਚ ਅਤੇ ਸਰ ਵਾਲਟਰ ਲਾਰੰਸ ਨੇ 'ਦੀ ਵੈਲੀ ਆਫ ਕਸ਼ਮੀਰ' ਵਿਚ ਸਵਿਸਥਾਰ ਵੇਰਵਾ ਦਿੱਤਾ ਹੈ। ਅਸੀਂ ਉਸ ਦਾ ਇਥੇ ਲਿਖਣਾ, ਸਭਿਆਚਾਰ ਦੀ ਦ੍ਰਿਸ਼ਟੀ-ਕੋਨ ਤੋਂ ਯੋਗ ਨਹੀਂ ਸਮਝਦੇ ।*

ਇਸ ਦਾ ਵੇਰਵਾ ਦੇਣਾ ਅਯੋਗ ਨਹੀਂ ਹੋਵੇਗਾ ।

ਕਸ਼ਮੀਰ ਦੀ ਲੰਬਾਈ, ਚੌੜਾਈ ਰਿਆਸਤ ਮੈਸੂਰ, ਬੀਕਾਨੇਰ, ਗਵਾਲੀਅਰ ਅਤੇ ਬੜੌਦਾ ਇਨ੍ਹਾਂ ਚਵ੍ਹਾਂ ਰਿਆਸਤਾਂ ਦੇ ਸਮਿਲਤ ਰਕਬੇ ਤੋਂ ਵੀ ਵੱਧ ਹੈ[1] ।

ਇਸ ਦਾ ਖਿਲਾਰ 84471 ਵਰਗ ਮੀਲ ਵਿਚ ਖਿੱਲਰਿਆ ਹੋਇਆ ਹੈ । ਇਸ ਵਿਚ ਹਰੇ ਭਰੇ ਖੁੱਲ੍ਹੇ ਤੇ ਪੱਧਰ ਮੈਦਾਨਾਂ ਦਾ ਵੀ ਕੋਈ ਘਾਟਾ ਨਹੀਂ ਅਤੇ ਆਕਾਸ਼ ਨਾਲ ਗੱਲਾਂ ਕਰਨ ਵਾਲੇ ਉੱਚੇ ਪਹਾੜ[2], ਜਿਨ੍ਹਾਂ ਦੀਆਂ ਚੋਟੀਆਂ ਦੁੱਧ ਵਰਗੀ ਚਿੱਟੀ ਬਰਫ਼ ਨਾਲ ਬਾਰਾਂ ਮਹੀਨੇ ਢਕੀਆਂ ਰਹਿੰਦੀਆਂ ਹਨ, ਜਿਨ੍ਹਾਂ ਦੀ ਚਮਕ ਅਤੇ ਡਲ੍ਹਕ ਨੂੰ ਡਿੱਠਿਆਂ ਕਰਨਹਾਰ ਦੀ ਕ੍ਰਿਤ ਦਾ ਅਦਭੁੱਤ ਦ੍ਰਿਸ਼ ਮਨਾਂ ਨੂੰ ਵਿਗਸਾ ਦਿੰਦਾ ਹੈ । ਇਥੇ ਦੀਆਂ ਕੰਵਲ-ਫੁੱਲਾਂ ਨਾਲ ਭਰਪੂਰ ਝੀਲਾਂ ਕਈ-ਕਈ ਮੀਲਾਂ ਵਿਚ ਖਿੱਲਰੀਆਂ ਹੋਈਆਂ ਹਨ[3]। ਇਨ੍ਹਾਂ ਦੀ ਸੁੰਦਰਤਾ ਮਨਾਂ ਨੂੰ ਵਸੀਕਾਰ ਕਰ ਲੈਂਦੀਆਂ ਹਨ । ਇਸ ਦੀਆਂ ਰੰਗ-ਬਰੰਗੇ ਫੁੱਲਾਂ ਨਾਲ ਖਿੜੀਆਂ ਫੁਲਵਾੜੀਆਂ ਚਿੱਤ ਨੂੰ ਖਿੜਾ ਦਿੰਦੀਆਂ ਹਨ । ਇਸ ਦੇ ਭਾਂਤ ਭਾਂਤ ਦੇ ਰਸੀਲੇ ਫਲਾਂ ਦੇ ਭਾਰ ਨਾਲ ਲੱਦੀਆਂ ਅਤੇ ਝੁਕੀਆਂ ਹੋਈਆਂ ਸ਼ਾਖ਼ਾਵਾਂ ਨੂੰ ਦਰਸਿਆਂ ਹਿਰਦਾ ਵਿਸਮਾਦੀ ਰੰਗ ਵਿਚ ਲੀਨ ਹੋ ਜਾਂਦਾ ਹੈ । ਇਸ ਦੇ ਸਾਰੇ ਸੰਸਾਰ ਤੋਂ ਵਚਿੱਤਰ ਉਪਜ, ਸ਼ਗੂਫ਼ਿਆਂ ਨਾਲ ਸੁਸ਼ੋਭਿਤ ਕੇਸਰ-ਕਿਆਰੀਆਂ, ਮਸਤੀ ਭਰੀ ਸੁਗੰਧੀ ਨਾਲ ਦਿਮਾਗ਼ ਪਰ ਅਚਰਜ ਅਸਰ ਪਾਉਂਦੀਆਂ ਹਨ ਅਤੇ ਸੁੱਤੇ ਹੀ ਮੂੰਹ ਤੋਂ ਨਿਕਲ ਜਾਂਦਾ ਹੈ : "ਸੁਬਹਾਨ ਤੇਰੀ ਕੁਦਰਤ ਵਾਹ ! ਵਾਹ !! ਕਸ਼ਮੀਰ[4]।"

## ਕਸ਼ਮੀਰ ਦੀ ਵਿਲੱਖਣ ਉਪਜ

ਕਸ਼ਮੀਰ ਦਾ ਜਿਥੇ ਹੋਰ ਸਭ ਕੁਝ ਵਚਿੱਤਰ ਵਚਿੱਤਰ ਹੈ, ਉਥੇ ਉਸ ਦੇ ਬਿਰਖ ਬੂਟਿਆਂ ਦੀ ਉਪਜ ਵੀ ਵਿਲੱਖਣ ਹੈ । ਕਸ਼ਮੀਰ ਦੇ ਚਿਨਾਰ ਦੇ ਬੂਟੇ ਦੀ ਉਚਾਈ ਤੇ ਖਿਲਾਰ ਨੂੰ ਤੱਕਿਆਂ ਹੈਰਾਨ ਰਹਿ ਜਾਈਦਾ ਹੈ । ਇਸ ਦੀ ਉਚਾਈ 127 ਫੁੱਟ ਅਤੇ ਮੋਟਾਈ 63 ਫੁੱਟ ਦੇ, ਕਈ ਦਰੱਖ਼ਤ ਨਾਪੇ ਗਏ ਹਨ । ਇਸ ਦੀ ਛਾਂ ਇੰਨੀ ਸੰਘਣੀ ਹੁੰਦੀ ਹੈ ਕਿ ਸੂਰਜ ਦੀ ਕੋਈ ਕਿਰਨ ਇਸ ਦੇ ਪੱਤਿਆਂ ਵਿਚੋਂ ਨਹੀਂ ਨਿਕਲ ਸਕਦੀ । ਇਸ ਦੇ ਪੱਤੇ ਠੀਕ ਮਨੁੱਖ ਦੇ ਹੱਥ ਦੇ ਪੰਜੇ ਵਤ ਹੁੰਦੇ ਹਨ । ਇਸ ਦੀ ਲੱਕੜੀ ਬੜੇ ਕੰਮ ਆਵਣ ਵਾਲੀ ਹੁੰਦੀ ਹੈ । ਕਸ਼ਮੀਰ ਦਾ ਨਸੀਮ ਬਾਗ਼, ਨਿਰੋਲ ਚਿਨਾਰਾਂ ਦਾ ਸਮੁਦਾਇ ਹੈ । ਕਸ਼ਮੀਰੀ ਦੱਸਦੇ ਹਨ ਕਿ ਚਿਨਾਰ ਦੀ ਆਯੂ 300 ਸਾਲ ਹੁੰਦੀ ਹੈ । ਇਹ ਦਰੱਖ਼ਤ 9000 ਫੁੱਟ ਦੀ ਉਚਾਈ ਤੋਂ ਲੈ ਕੇ 13000 ਫੁੱਟ ਦੀ ਬੁਲੰਦੀ ਪਰ ਉਪਜਦਾ ਹੈ । ਇਸਦੇ ਨਾਲ ਹੀ ਕਸ਼ਮੀਰ ਦੇ ਸਿਰਤਾਜ ਬਿਰਖ ਦੇਵਦਾਰ ਅਤੇ ਚੀੜ ਹਨ ਜਿਹੜੇ 12 ਮਹੀਨੇ ਹਰੇ ਭਰੇ ਰਹਿੰਦੇ ਹਨ ਜੋ ਇਥੋਂ ਦੀ ਜਨਤਾ ਦੇ ਸੈਂਕੜੇ ਕੰਮ ਸੰਵਾਰਦੇ ਹਨ । ਦੇਵਦਾਰ

---

1. *ਦੀ ਕਸ਼ਮੀਰ ਸਟੋਰੀ, ਸਫ਼ਾ 2 ।*
2. *ਨਾਂਗਾ ਪਰਬਤ ਦੀ ਉਚਾਈ 26620 ਫੁਟ ਹੈ, ਹਰਮੁਖ 16903 ਅਤੇ ਅਮਰਨਾਥ ਦੀ ਧਾਰ 17800 ਫੁਟ ਉੱਚੀ ਹੈ ।*
3. *ਵੂਲਰ ਝੀਲ ਹਿੰਦ ਦੇ ਮਿੱਠੇ ਪਾਣੀ ਦੀਆਂ ਝੀਲਾਂ ਵਿਚੋਂ ਸਭ ਤੋਂ ਮਿੱਠੀ ਹੈ ।*
4. *ਕਸ਼ਮੀਰੀਆਂ ਵਿਚ ਇਕ ਗੱਲ ਮੰਨੀ ਜਾਂਦੀ ਹੈ, ਜੇ ਕੇਸਰ ਦੀ ਖਿੜੀ ਹੋਈ ਕਿਆਰੀ ਦੇ ਲਾਗੇ ਖਲੋ ਜਾਈਏ ਤਾਂ ਮੂੰਹ ਤੋਂ ਆਪਣੇ ਆਪ ਹਾਸਾ ਨਿਕਲ ਪੈਂਦਾ ਹੈ ।*

ਦੀ ਉਚਾਈ 110 ਫੁੱਟ ਤੇ ਮੋਟਾਈ 17 ਫੁੱਟ ਤੱਕ ਮਿਲਦੀ ਹੈ । ਇਸ ਦੇ ਉਪਰੰਤ ਅਖੋੜ ਦੀ ਵਾਰੀ ਆਂਵਦੀ ਹੈ । ਜਿਥੇ ਇਹ ਮਨੁੱਖ ਨੂੰ ਖਾਣ ਲਈ ਰਸੀਲੀਆਂ ਗਿਰੀਆਂ ਦਿੰਦਾ ਹੈ ਉਥੇ ਨਾਲ ਹੀ ਇਸ ਦੀ ਲੱਕੜੀ, ਵਿਸ਼ੇਸ਼ ਕਰਕੇ ਕਾਲੇ ਅਖੋੜ ਦੀ ਲੱਕੜ ਕਸ਼ਮੀਰ ਦੀ ਦਸਤਕਾਰੀਆਂ ਦੀ ਜਾਨ ਹੈ । ਇਸ ਦਾ ਤਣਾ 20 ਫੁੱਟ ਮੋਟਾ ਦੇਖਿਆ ਗਿਆ ਹੈ।

ਕਸ਼ਮੀਰੀ ਸੁਫ਼ੈਦਿਆਂ ਦਾ ਤਾਂ ਕਹਿਣਾ ਹੀ ਕੀ ਹੈ । ਉਥੇ ਪਹੁੰਚਦਿਆਂ ਹੀ ਸੜਕਾਂ ਦੇ ਦਵੱਲੀਂ ਅਤੇ ਖੇਤਾਂ ਦੀਆਂ ਵਟਾਂ ਪਰ ਇਹਨਾਂ ਦੀਆਂ ਕਤਾਰਾਂ ਦੀਆਂ ਕਤਾਰਾਂ ਝੂਮਦੀਆਂ ਝਾਮਦੀਆਂ ਦ੍ਰਿਸ਼ਟੀ ਨੂੰ ਬਦੋ ਬਦੀ ਆਪਣੇ ਵੱਲ ਖਿੱਚਦੀਆਂ ਹਨ । ਇਸ ਦਾ ਚਿੱਟਾ ਸਫ਼ੇਦ ਤਨਾ ਅਤੇ ਕੂਲੇ ਕੂਲੇ, ਹਰੇ ਹਰੇ ਪੱਤਿਆਂ ਨੂੰ ਦੇਖਿਆਂ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਹੁਣੇ ਹੀ ਕਾਰੀਗਰ ਪਾਲਿਸ਼ ਕਰਕੇ ਹਟਿਆ ਹੈ । ਸੁਫ਼ੈਦੇ ਨੇ ਕਸ਼ਮੀਰ ਦੀ ਸੁੰਦਰਤਾ ਵਧਾਣ ਵਿਚ ਚੋਖਾ ਹਿੱਸਾ ਲਿਆ ।

ਇਸ ਭਾਗ ਨੂੰ ਇਥੇ ਹੀ ਮੁਕਾਂਦੇ ਹੋਏ ਛੇਕੜ ਅਸੀਂ ਕੇਵਲ ਇਕ ਹੋਰ ਅਦਭੁੱਤ ਬ੍ਰਿਛ ਬਾਰੇ ਲਿਖਦੇ ਹਾਂ, ਭਾਵੇਂ ਇਹ ਸਾਡੀ ਲਿਖਤ 'ਚ ਸਭ ਤੋਂ ਛੇਕੜ ਆਇਆ ਹੈ, ਪਰ ਵਾਸਤਵ ਵਿਚ ਇਸ ਦਾ ਰੁਤਬਾ ਸੰਸਾਰ ਦੇ ਸਾਰੇ ਦਰੱਖ਼ਤਾਂ ਤੋਂ ਵੱਧ ਮਹੱਤਤਾ-ਪੂਰਨ ਹੈ। ਇਸ ਦਾ ਇਤਿਹਾਸ ਇੰਨਾ ਹੀ ਪੁਰਾਤਨ ਹੈ ਜਿੰਨਾ ਕਿ ਕਸ਼ਮੀਰ ਦਾ ਆਪਣਾ । ਇਸ ਦਾ ਨਾਮ ਭੋਜ ਜਾਂ ਭੋਜ-ਪੱਤਰ ਹੈ । ਇਸ ਨੇ ਕਸ਼ਮੀਰੀਆਂ ਅਤੇ ਹਿੰਦੀਆਂ ਦੀਆਂ ਐਨੀਆਂ ਲੋੜਾਂ ਪੂਰੀਆਂ ਕੀਤੀਆਂ ਹਨ ਕਿ ਸ਼ਾਇਦ ਹੀ ਕੋਈ ਹੋਰ ਬ੍ਰਿਖ ਇਸ ਦੀ ਬਰਾਬਰੀ ਕਰ ਸਕੇ ।

ਮਨੁੱਖ ਨੂੰ ਅਜੇ ਜਦ ਕਿ ਕਪੜਾ ਓੜਨੇ ਅਤੇ ਕਾਗ਼ਜ਼ ਸਾਜਣ ਦਾ ਫ਼ੁਰਨਾ ਵੀ ਨਾ ਸੀ ਫੁਰਿਆ, ਇਸ ਭਲੇ ਬੂਟੇ ਨੇ ਆਪਣੇ ਆਪ ਨੂੰ ਨੰਗਾ ਕਰਕੇ ਦੇਵਤਾ ਸਰੂਪ ਮਨੁੱਖ ਦਾ ਨੰਗੇਜ ਢਕਿਆ ਅਤੇ ਆਪਣੀ ਖਲ ਉਤਰਵਾ ਕੇ ਉਸ ਨੂੰ ਧਾਰਮਕ ਅਤੇ ਇਤਿਹਾਸਿਕ ਖ਼ਜ਼ਾਨਿਆਂ ਨੂੰ ਲੋਪ ਹੋ ਜਾਣ ਤੋਂ ਬਚਾਉਣ ਲਈ ਕਾਗ਼ਜ਼ ਦੀ ਥਾਏਂ ਆਪਣੇ ਆਪ ਨੂੰ ਉਸ ਦੇ ਸਮਰਪਣ ਕੀਤਾ ।

ਸਾਡੇ ਦੇਸ਼ ਵਾਸੀਆਂ ਦੀਆਂ ਸਭ ਤੋਂ ਪੁਰਾਣੀਆਂ ਲਿਖਤਾਂ, ਜੋ ਖੋਜੀਆਂ ਨੇ ਖੋਜ ਕੇ ਲੱਭੀਆਂ ਹਨ, ਉਹ ਸਾਰੀਆਂ ਭੋਜ-ਪੱਤਰ ਪਰ ਲਿਖੀਆਂ ਹੋਈਆਂ ਮਿਲਦੀਆਂ ਹਨ। ਇਸ ਤਰ੍ਹਾਂ ਲਗਪਗ ਪੰਦਰਾਂ ਸੌ ਸਾਲ ਭੋਜ-ਪੱਤਰ ਦੇ ਕਪੜੇ ਅਤੇ ਕਾਗ਼ਜ਼ ਦੋਹਾਂ ਥਾਈਂ ਵਰਤਿਆ ਜਾਂਦਾ ਰਿਹਾ ਹੈ । ਇਸ ਦੇ ਤਨੇ ਤੋਂ ਜਦ ਪੱਤਰ ਪ੍ਰਾਪਤ ਕੀਤੇ ਜਾਂਦੇ ਹਨ ਤਾਂ ਮਨੁੱਖ ਵਲੋਂ ਇਕ ਤਿੱਖੇ ਸ਼ਸਤ੍ਰ ਨਾਲ ਆਪਣੀ ਲੋੜ ਅਨੁਸਾਰ ਜਿੰਨੇ ਜਿੰਨੇ ਚੌੜੇ ਅਤੇ ਲੰਮੇ ਪੱਤਰ ਦੀ ਲੋੜ ਹੁੰਦੀ ਹੈ, ਉਨੀ ਹੀ ਲੰਬਾਈ ਚੌੜਾਈ ਪਰ ਇਸ ਦੇ ਤਨੇ ਨੂੰ ਕੱਟਿਆ ਜਾਂਦਾ ਹੈ ਤੇ ਫੇਰ ਸੱਤ ਪੱਤਰ ਇਕ ਦੂਜੇ ਦੇ ਉਪਰ ਥੱਲਿਉਂ ਕੱਟ ਲਏ ਜਾਂਦੇ ਹਨ । ਕੁਦਰਤ ਨੇ ਇਸ ਦਰਖ਼ਤ ਨੂੰ ਇਕ ਬੜੀ ਵਚਿੱਤਰ ਸ਼ਕਤੀ ਬਖਸ਼ੀ ਹੈ, ਜਿਸ ਤਰ੍ਹਾਂ ਮਨੁੱਖ ਦੇ ਫਟ ਮੁੜ ਮੌਲ ਕੇ ਭਰ ਜਾਂਦੇ ਹਨ, ਇਸ ਤਰ੍ਹਾਂ ਭੋਜ ਵੀ ਆਪਣਾ ਇਹ ਘਾਟਾ ਪੂਰਾ ਕਰ ਲੈਂਦਾ ਹੈ। ਹੁਣ ਮੌਜੂਦਾ ਸਮੇਂ ਭਾਵੇਂ ਪਹਿਨਣ ਅਤੇ ਲਿਖਣ ਲਈ ਤਾਂ ਭੋਜ-ਪੱਤਰ ਨਹੀਂ ਵਰਤਿਆ ਜਾਂਦਾ ਕਿਉਂਕਿ ਕਪੜਾ ਅਤੇ ਕਾਗਜ਼ ਬਹੁਤ ਵਧੇਰਾ ਤਿਆਰ ਹੋ ਕੇ ਜਨਤਾ ਦੇ ਹੱਥ ਵਿਚ ਆ ਜਾਂਦਾ ਹੈ, ਪਰ ਇਹ ਹੁਣ ਵੀ ਮਨੁੱਖੀ ਜੀਵਨ ਦੀਆਂ ਕਈ ਲੋੜਾਂ ਪੂਰੀਆਂ ਕਰਦਾ ਹੈ ।ਹੁਣ ਇਹ ਚਟਾਈਆਂ ਦੀ ਥਾਏਂ ਛੱਤਾਂ ਪਰ ਪਾਇਆ ਜਾਂਦਾ ਹੈ । ਪਾਣੀ ਦਾ ਅਸਰ ਇਸ ਪੁਰ ਬਹੁਤ ਘੱਟ ਹੁੰਦਾ ਹੈ । ਇਸ ਲਈ ਕਸ਼ਮੀਰ ਦੇ ਫਲ ਜਦ

ਬਾਹਰ ਭੇਜੇ ਜਾਂਦੇ ਹਨ ਤਾਂ ਇਨ੍ਹਾਂ ਵਿਚ ਹੀ ਲਪੇਟੇ ਜਾਂਦੇ ਹਨ । ਦੁਕਾਨਦਾਰ ਕਸ਼ਮੀਰ ਵਿਚ ਹੁਣ ਵੀ ਇਸ ਦਾ ਪੱਤਾ ਕਾਗ਼ਜ਼ ਦੀ ਥਾਏਂ ਪੁੜੀਆਂ ਬਨਾਣ ਦੇ ਕੰਮ ਵਿਚ ਵਰਤਦੇ ਹਨ । ਮੁਕਦੀ ਗੱਲ ਇਹ ਹੈ ਕਿ ਭੋਜ-ਪੱਤਰ ਕਸ਼ਮੀਰ ਦੀ ਇਕ ਅਚਰਜ ਉਪਜ ਹੈ। ਜੇ ਇਥੇ ਦੀਆਂ ਜੜੀ-ਬੂਟੀਆਂ ਤੇ ਫਲਾਂ ਦਾ ਵੇਰਵਾ ਲਿਖਿਆ ਜਾਏ ਤਾਂ ਲਿਖਤ ਬਹੁਤ ਵੱਧ ਜਾਣ ਦਾ ਡਰ ਹੈ, ਇਸ ਲਈ ਇਹ ਅਸੀਂ ਇਥੇ ਹੀ ਸਮਾਪਤ ਕਰਦੇ ਹਾਂ ।

ਇਹ ਹੈ ਕਸ਼ਮੀਰ, ਜਿਸ ਦੀ ਗਵਰਨਰੀ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਸੌਂਪੀ ਗਈ ਹੈ ।

## ਸ਼ਹਿਜ਼ਾਦਾ ਸ਼ੇਰ ਸਿੰਘ ਕਸ਼ਮੀਰ ਵਿਚ

ਸ਼ਹਿਜ਼ਾਦਾ ਸ਼ੇਰ ਸਿੰਘ ਜਦ ਕਸ਼ਮੀਰ ਦਾ ਗਵਰਨਰ ਨੀਯਤ ਹੋਇਆ ਤਾਂ ਇਨ੍ਹਾਂ ਦਿਨਾਂ ਵਿਚ ਕਸ਼ਮੀਰ ਤੋਂ ਖ਼ਬਰਾਂ ਪਹੁੰਚੀਆਂ ਕਿ ਇਸ ਸਾਲ ਬੜੀ ਭਿਆਨਕ ਬਰਫ਼ ਪਈ ਹੈ ਅਤੇ ਅਜੇ ਵੀ ਪੈ ਰਹੀ ਹੈ, ਜਿਸ ਦੇ ਕਾਰਣ ਕਸ਼ਮੀਰ ਪਹੁੰਚਣ ਵਾਲੇ ਸਾਰੇ ਰਾਹ ਤੇ ਦਰਿਆ ਬਰਫ਼ ਨਾਲ ਭਰੇ ਤੇ ਜੰਮੇ ਪਏ ਹਨ, ਇਸ ਲਈ ਕੁਝ ਮਹੀਨੇ ਉਡੀਕ ਕੇ ਜਾਣਾ ਚਾਹੀਦਾ ਹੈ । ਸ਼ਹਿਜ਼ਾਦਾ ਸ਼ੇਰ ਸਿੰਘ ਬੜਾ ਅਟੱਲ ਇਰਾਦੇ ਦਾ ਮਾਲਕ ਸੀ । ਮਹਾਰਾਜਾ ਸਾਹਿਬ ਨੇ ਜਦ ਇਸ ਤੋਂ ਪੁੱਛ ਕੀਤੀ ਤਾਂ ਆਪ ਨੇ ਉਡੀਕਣ ਤੋਂ ਨਾਂਹ ਕਰ ਦਿੱਤੀ ਅਤੇ ਸਫ਼ਰ ਲਈ ਜ਼ਰੂਰੀ ਤਿਆਰੀਆਂ ਹੋ ਜਾਣ ਦੇ ਬਾਅਦ ਆਪ ਨੇ ਸ਼ੇਰਿ ਪੰਜਾਬ ਤੋਂ ਥਾਪੜਾ ਲੈ ਕੇ 28 ਪੋਹ ਸੰਮਤ 1888 ਬਿਕ੍ਰਮੀ ਨੂੰ ਕਸ਼ਮੀਰ ਵੱਲ ਕੂਚ ਕਰ ਦਿੱਤਾ ਅਤੇ 10 ਮਾਘ ਨੂੰ ਬਾਰਾਮੂਲੇ ਪਹੁੰਚ ਗਏ । ਇਥੇ ਆ ਕੇ ਡਿੱਠਾ ਤਾਂ ਸਾਰੇ ਰਾਹ ਬਰਫ਼ ਨਾਲ ਅਟੇ ਪਏ ਸਨ । ਦਰਿਆ ਜਿਹਲਮ ਤੇ ਝੀਲ ਵੂਲਰ ਦਾ ਪਾਣੀ ਜੰਮ ਕੇ ਪੱਥਰ-ਸਿਲਾ ਵਤ ਹੋ ਗਿਆ ਸੀ । ਸ਼ਹਿਜ਼ਾਦਾ ਸਾਹਿਬ ਲਈ ਦਰਿਆ ਦਾ ਜੰਮਿਆ ਕੱਕਰ ਤੋੜ ਕੇ ਰਾਹ ਬਣਾਇਆ ਗਿਆ ਅਤੇ ਉਸ ਨੂੰ ਪਰਿੰਦ[1] ਕਿਸ਼ਤੀ ਦੇ ਰਾਹੀਂ ਅਗਲੇ ਦਿਨ ਸਣੇ ਸਾਥੀਆਂ ਦੇ ਸ੍ਰੀ ਨਗਰ ਪਹੁੰਚਾਇਆ ਗਿਆ।

## ਸ਼ਾਹੀ ਦਰਬਾਰ

ਸਿਰੀ ਨਗਰ ਪਹੁੰਚ ਕੇ ਸ਼ਾਹਜ਼ਾਦਾ ਸਾਹਿਬ ਨੇ ਜਦ ਮੁਲਕੀ ਪ੍ਰਬੰਧ ਵੱਲ ਧਿਆਨ ਦਿੱਤਾ ਤਾਂ ਪਤਾ ਲੱਗਾ ਕਿ ਹਕੂਮਤ ਦਾ ਹਰ ਵਿਭਾਗ, ਪਹਿਲੇ ਗਵਰਨਰ ਦੀ ਅਣਗਹਿਲੀ ਕਾਰਣ, ਬੜੀ ਭੈੜੀ ਦਸ਼ਾ ਵਿਚ ਸੀ ।

ਸ਼ਹਿਜ਼ਾਦਾ ਸਾਹਿਬ ਨੇ ਕੁਝ ਦਿਨ ਸੋਚ-ਵਿਚਾਰ ਦੇ ਬਾਅਦ ਇਕ ਖੁੱਲ੍ਹੇ ਦਰਬਾਰ ਦੀ ਤਿਆਰੀ ਦਾ ਹੁਕਮ ਦਿੱਤਾ । ਇਸ ਸਮੇਂ ਨਾ ਕੇਵਲ ਦਰਬਾਰੀਆਂ ਨੂੰ ਹੀ ਸੱਦਾ ਦਿੱਤਾ ਗਿਆ ਸਗੋਂ ਹਕੂਮਤ ਦੇ ਹਰ ਭਾਗ ਦੇ ਮੁੱਖ ਕਰਮਚਾਰੀਆਂ ਨੂੰ ਵੀ ਬੁਲਾਵਣ ਲਈ ਫ਼ੁਰਮਾਨ ਜਾਰੀ ਕੀਤੇ ਗਏ । ਨੀਯਤ ਸਮੇਂ ਜਦ ਸਾਰੇ ਦਰਬਾਰੀ ਆਪੋ-ਆਪਣੀ ਥਾਂ ਪਰ ਬੈਠ ਗਏ ਤਦ ਸ਼ਹਿਜ਼ਾਦਾ ਸਾਹਿਬ ਦਰਬਾਰ ਵਿਚ ਪਹੁੰਚੇ । ਇਸ ਸਮੇਂ ਦਰਬਾਰੀਆਂ ਨੇ ਮਰਯਾਦਾ ਅਨੁਸਾਰ ਖਲੋ ਕੇ ਸਤਿਕਾਰ ਕੀਤਾ ਅਤੇ ਮੁੜ ਨਜ਼ਰਾਨੇ ਭੇਂਟ ਕੀਤੇ ।

---

*1. 'ਪਰਿੰਦ' ਸ਼ਾਹੀ ਕਿਸ਼ਤੀ ਨੂੰ ਕਹਿੰਦੇ ਹਨ ।*

ਸ਼ਹਿਜ਼ਾਦੇ ਵਲੋਂ ਅਧਿਕਾਰੀਆਂ ਨੂੰ ਖਿਲਤਾਂ ਅਤੇ ਸਿਰੋਪਾ ਬਖਸ਼ੇ ਗਏ । ਇਸ ਦੇ ਉਪਰੰਤ ਸ਼ਹਿਜ਼ਾਦਾ ਸਾਹਿਬ ਨੇ ਸਾਰੇ ਕਰਮਚਾਰੀਆਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਮੈਨੂੰ ਆਪ ਦੇ ਕੰਮ ਨੂੰ ਦੇਖ ਕੇ ਖ਼ੁਸ਼ੀ ਨਹੀਂ ਹੋਈ । ਹਕੂਮਤ ਵਲੋਂ ਆਪ ਲੋਕਾਂ ਦੇ ਹੱਥ ਜਿਹੜੇ ਫ਼ਰਜ਼ ਸੌਂਪੇ ਗਏ ਸਨ, ਆਪ ਨੇ ਉਨ੍ਹਾਂ ਨੂੰ ਪੂਰਾ ਨਹੀਂ ਕੀਤਾ, ਜਿਸ ਦੇ ਕਾਰਨ ਇਥੋਂ ਦਾ ਮੁਲਕੀ ਪ੍ਰਬੰਧ ਸਾਰੇ ਦਾ ਸਾਰਾ ਵਿਗੜ ਗਿਆ ਹੈ ਅਤੇ ਸਾਰੇ ਇਲਾਕਿਆਂ ਵਿਚ ਅਸ਼ਾਂਤੀ ਖਿਲਰੀ ਹੋਈ ਹੈ । ਪਿੱਛੇ ਜੋ ਹੋਇਆ, ਸੋ ਹੋਇਆ । ਭਾਵੇਂ ਉਸ ਦੇ ਵੀ ਆਪ ਜ਼ਿੰਮੇਵਾਰ ਹੋ ਅਤੇ ਅਸੀਂ ਇਸ ਸਮੇਂ ਉਨ੍ਹਾਂ ਊਣਤਾਈਆਂ ਨੂੰ ਨਜ਼ਰੋਂ ਓਹਲੇ ਕਰ ਦੇਂਦੇ ਹਾਂ, ਪਰ ਹੁਣ ਚੰਗੀ ਤਰ੍ਹਾਂ ਕੰਨ ਖੋਲ੍ਹ ਕੇ ਸੁਣ ਲਵੋ ਅਤੇ ਸੁਣੇ ਹੋਏ ਨੂੰ ਚੇਤੇ ਰੱਖੋ ਕਿ ਅੱਜ ਦੇ ਉਪਰੰਤ ਜੇ ਕਿਸੇ ਦੇ ਕੰਮ ਵਿਚ ਕੋਈ ਊਣਤਾਈ ਸਾਡੀ ਦ੍ਰਿਸ਼ਟੀ ਗੋਚਰੀ ਕੀਤੀ ਗਈ ਤਾਂ ਅਸੀਂ ਉਸ ਨਾਲ ਕੋਈ ਨਰਮੀ ਨਹੀਂ ਵਰਤਾਂਗੇ, ਸਗੋਂ ਉਸ ਨੂੰ ਆਪਣੀਆਂ ਪਿਛਲੀਆਂ ਊਣਤਾਈਆਂ ਬਦਲੇ ਵੀ ਸਜ਼ਾ ਭੁਗਤਣੀ ਪਏਗੀ । ਅਸਾਨੂੰ ਕੁਝ ਵਿਚਾਰਵਾਨਾਂ ਇਹ ਵੀ ਸਲਾਹ ਦਿੱਤੀ ਸੀ ਕਿ ਸਭ ਪੁਰਾਣੇ ਕਰਮਚਾਰੀਆਂ ਦੀ ਥਾਏਂ ਸਾਰੇ ਨਵੇਂ ਕਾਰਿੰਦੇ ਰੱਖੇ ਜਾਣ ਪਰ ਅਸੀਂ ਆਪਣੇ ਇਹ ਅਧਿਕਾਰ ਅਜੇ ਸੁਰੱਖਿਅਤ ਰੱਖਦੇ ਹਾਂ । ਇਹ ਹੁਣ ਆਪ ਦੇ ਹੱਥ ਹੈ ਕਿ ਆਪ ਪਿਛਲੀ ਕਮੀ ਨੂੰ ਪੂਰਾ ਕਰਕੇ ਅਸਾਡੀ ਖ਼ੁਸ਼ੀ ਦੇ ਪਾਤਰ ਬਣੋ। ਅਸੀਂ ਦੋਹਾਂ ਤਰ੍ਹਾਂ ਦੇ ਕੰਮ ਕਰਨ ਵਾਲਿਆਂ ਲਈ ਆਪਣੇ ਅਧਿਕਾਰਾਂ ਦੀ ਵਰਤੋਂ ਜਾਣਦੇ ਹਾਂ ਅਰਥਾਤ ਚੰਗੇ ਕੰਮ ਕਰਨ ਵਾਲੇ ਨੂੰ ਇਨਾਮ ਅਤੇ ਗ਼ਾਫ਼ਲਾਂ ਨੂੰ ਕਰੜੀ ਸਜ਼ਾ ਦੇਣੀ, ਸੋ ਆਪ ਅਸਾਡੇ ਇਸ ਕਹਿਣੇ ਨੂੰ ਆਪਣੇ ਮਨਾਂ ਪਰ ਉਕਰਾ ਲਵੋ ਅਤੇ ਅੱਜ ਤੋਂ ਨਵਾਂ ਜੀਵਨ ਅਰੰਭੋ, ਪਿੱਛੇ ਹੋ ਬੀਤਿਆ ਢੰਗ ਬਦਲ ਦੇਵੋ । ਅਸਾਨੂੰ ਆਸ ਹੈ ਕਿ ਆਪਣੇ ਆਪ ਨੂੰ ਜਨਤਾ ਦੇ ਸੇਵਕ ਸਮਝ ਕੇ ਇਨ੍ਹਾਂ ਦੇ ਸੁੱਖ, ਰੱਖਿਆ ਅਤੇ ਲਾਭਾਂ ਨੂੰ ਕਦੇ ਵੀ ਨਹੀਂ ਭੁਲਾਵੋਗੇ ਅਤੇ ਅਸਾਨੂੰ ਮੁੜ ਇਸ ਬਾਰੇ ਕੁਝ ਕਹਿਣ ਦਾ ਮੌਕਾ ਨਹੀਂ ਦੇਵੋਗੇ ।

ਇਸ ਤਰ੍ਹਾਂ ਇਹ ਦਰਬਾਰ ਸੰਪੂਰਨ ਹੋਇਆ । ਸ਼ਹਿਜ਼ਾਦਾ ਸਾਹਿਬ ਦੇ ਭਾਸ਼ਨ ਦਾ ਕਰਮਚਾਰੀਆਂ ਅਤੇ ਜਨਤਾ ਦੋਹਾਂ ਦਿਆਂ ਮਨਾਂ ਪਰ ਬੜਾ ਡੂੰਘਾ ਪ੍ਰਭਾਵ ਪਿਆ ।

ਕੁਝ ਦਿਨਾਂ ਦੀ ਵਿਚਾਰ ਦੇ ਉਪਰੰਤ ਰਾਜ ਪ੍ਰਬੰਧ ਨੂੰ ਵਧੇਰੇ ਸਫ਼ਲਤਾ ਨਾਲ ਚਲਾਣ ਲਈ ਆਪ ਨੇ ਦੀਵਾਨ ਵਿਸਾਖਾ ਸਿੰਘ[1] ਨੂੰ ਆਪਣਾ ਵਜ਼ੀਰ ਨਿਯੁਕਤ ਕਰ ਲਿਆ[2] ।

ਥੋੜ੍ਹੇ ਸਮੇਂ ਬਾਅਦ ਜਦ ਸ਼ਹਿਜ਼ਾਦਾ ਸਾਹਿਬ ਨੇ ਮੁੜ ਸੂਬੇ ਦੇ ਕਾਰਦਾਰਾਂ ਦੇ ਕੰਮ ਦੀ ਪੜਤਾਲ ਕੀਤੀ ਤਾਂ ਪਤਾ ਲੱਗਾ ਕਿ ਕ੍ਰਿਪਾ ਰਾਮ ਦੇ ਸਮੇਂ ਤੋਂ ਤਾਂ ਹੁਣ ਕੰਮ ਬਹੁਤ ਹੀ ਚੰਗਾ ਚੱਲ ਪਿਆ ਹੈ ਪਰ ਜਿਸ ਤਰ੍ਹਾਂ ਕੰਵਰ ਸਾਹਿਬ ਚਾਹੁੰਦੇ ਸਨ ਉਸ ਤਰ੍ਹਾਂ ਅਜੇ ਨਾ ਸੀ ਹੋ ਸਕਿਆ । ਇਸ ਵਾਰੀ ਆਪਨੇ ਬੜਾ ਕਰੜਾ ਕਦਮ ਉਠਾਇਆ ਅਰਥਾਤ ਜਿਨ੍ਹਾਂ ਜਿਨ੍ਹਾਂ ਕਾਰਿੰਦਿਆਂ ਦੇ ਕੰਮ ਵਿਚ ਅਜੇ ਸੁਧਾਰ ਨਹੀਂ ਸੀ ਹੋਇਆ, ਉਨ੍ਹਾਂ ਵਿਚੋਂ 5 ਜ਼ਿੰਮੇਵਾਰਾਂ ਨੂੰ ਇਕ ਦਮ ਉਨ੍ਹਾਂ ਦੇ ਅਹੁਦਿਆਂ ਤੋਂ ਅੱਡ ਕਰ ਦਿੱਤਾ ਅਤੇ ਉਨ੍ਹਾਂ ਦੀ ਥਾਏਂ ਯੋਗ ਅਹੁਦੇਦਾਰ ਨੀਯਤ ਕਰ ਦਿੱਤੇ ਜਿਨ੍ਹਾਂ ਤੋਂ ਇਹ ਜ਼ਿੰਮੇਵਾਰੀ ਲਿਖਾ ਲਈ ਕਿ ਉਹ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਆਪਣੇ ਕੰਮ ਦੀ ਕਮੀ ਨੂੰ ਪੂਰਾ ਕਰ ਲੈਣਗੇ ।

---

*1. ਦੀਵਾਨ ਵਿਸਾਖਾ ਸਿੰਘ ਚਮਿਆਰੀ ਦੇ ਸਰਦਾਰੀ ਘਰਾਣੇ ਵਿਚੋਂ ਸੀ ।*

*2. ਪੰਡਤ ਹਰ ਗੋਪਾਲ, ਤਵਾਰੀਖ ਕਸ਼ਮੀਰ ਭਾਗ 2, ਸਫ਼ਾ 167 ।*

ਰਾਜਸੀ ਕੰਮਾਂ ਦੇ ਢਿੱਲੇ ਚੱਲਣ ਦਾ ਕਾਰਣ ਇਕ ਇਹ ਵੀ ਸ਼ਹਿਜ਼ਾਦੇ ਨੂੰ ਮਾਲੂਮ ਹੋਇਆ ਕਿ ਇਨ੍ਹਾਂ ਕਾਰਿੰਦਿਆਂ ਦੀਆਂ ਤਲਬਾਂ ਘੱਟ ਸਨ, ਜਿਸ ਦੇ ਕਾਰਣ ਉਨ੍ਹਾਂ ਨੂੰ ਆਪਣੇ ਪਰਿਵਾਰਾਂ ਦਾ ਪੇਟ ਭਰਨ ਲਈ ਕਈ ਅਯੋਗ ਢੰਗ ਵਰਤਣੇ ਪੈਂਦੇ ਸਨ । ਇਸ ਜ਼ਰੂਰੀ ਊਣਤਾਈ ਦੇ ਦੂਰ ਕਰਨ ਲਈ ਸ਼ਹਿਜ਼ਾਦਾ ਸਾਹਿਬ ਨੇ ਤੁਰੰਤ ਹੀ ਇਹ ਕੰਮ ਆਪਣੇ ਹੱਥ ਵਿਚ ਲੈ ਲਿਆ । ਖੋਜ ਕਰਨ ਨਾਲ ਆਪ ਨੂੰ ਪੂਰਾ ਭਰੋਸਾ ਹੋ ਗਿਆ ਕਿ ਪੁਰਾਣੀਆਂ ਤਲਬਾਂ ਘੱਟ ਹਨ । ਇਸ ਬਾਰੇ ਆਪ ਨੇ ਆਪਣੇ ਸਲਾਹਕਾਰਾਂ ਨਾਲ ਵਿਚਾਰ ਦੇ ਉਪਰੰਤ ਫ਼ੈਸਲਾ ਕੀਤਾ ਕਿ 15 ਫ਼ੀ ਸਦੀ ਸਭ ਦੀ ਤਲਬ ਵਧਾਈ ਜਾਵੇ ਅਤੇ ਅੱਗੇ ਨੂੰ ਧਾਂਈ, ਸ਼ਾਲੀ ਸਰਕਾਰੀ ਜ਼ਖ਼ੀਰਿਆਂ ਵਿਚੋਂ ਸਸਤੇ ਭਾ ਸਾਰੇ ਕਰਮਚਾਰੀਆਂ ਨੂੰ ਦਿੱਤੀ ਜਾਇਆ ਕਰੇ ।

ਸ਼ਹਿਜ਼ਾਦਾ ਸਾਹਿਬ ਦੇ ਇਸ ਖੁੱਲ੍ਹ-ਦਿਲੀ ਵਰਤਾਵ ਦਾ ਪ੍ਰਭਾਵ ਸਭ ਦੇ ਮਨਾਂ ਪਰ ਇੰਨਾ ਚੰਗਾ ਪਿਆ ਕਿ ਉਹ ਆਪਣੇ ਫ਼ਰਜ਼ ਨਾਲੋਂ ਵੀ ਵੱਧ ਸਮਾਂ ਆਪਣੇ ਕੰਮਾਂ ਵੱਲ ਦੇਣ ਲੱਗ ਪਏ । ਇਥੋਂ ਤੱਕ ਕਿ ਜਿਸ ਕਾਰਿੰਦੇ ਦਾ ਕੰਮ ਲੌਢੇ ਪਹਿਰ ਤੱਕ ਨਾ ਸੀ ਮੁੱਕਦਾ ਤਾਂ ਉਹ ਆਪਣੀ ਖੁਸ਼ੀ ਨਾਲ ਹੋਰ ਵਧੇਰਾ ਸਮਾਂ ਲਾ ਕੇ ਆਪਣਾ ਨਿੱਤ ਦਾ ਕੰਮ ਅਤੇ ਕੁਝ ਭਾਰ ਬਾਕੀ ਰਹਿੰਦੇ ਕੰਮ ਦਾ ਪੂਰਾ ਕਰਕੇ ਉੱਠਦਾ । ਇਸ ਤਰ੍ਹਾਂ ਪਿੱਛੇ ਰਿਹਾ ਕੰਮ ਅਤੇ ਰੋਜ਼ਾਨਾ ਫ਼ਰਜ਼ ਸਮਿਲਤ ਮੁਕਾ ਕੇ ਹਰ ਅਹੁਦੇਦਾਰ ਘਰ ਜਾਂਦਾ ਸੀ । ਇਸ ਦਾ ਫਲ ਇਹ ਹੋਇਆ ਕਿ ਥੋੜ੍ਹੇ ਸਮੇਂ ਵਿਚ ਹੀ ਸਾਰੇ ਬਕਾਏ ਸਾਫ਼ ਹੋ ਗਏ ।

ਸ਼ਹਿਜ਼ਾਦਾ ਸਾਹਿਬ ਦਾ ਆਮ ਵਤੀਰਾ ਇਹ ਸੀ ਕਿ ਵਾਰੋ-ਵਾਰੀ ਮੁਖੀ ਜ਼ਿੰਮੇਵਾਰਾਂ ਨੂੰ ਆਪਣੇ ਪਾਸ ਬੁਲਾਂਦੇ ਅਤੇ ਉਨ੍ਹਾਂ ਦੇ ਕੰਮ ਦੀ ਸ਼ਲਾਘਾ ਕਰਨ ਤੋਂ ਛੁੱਟ ਉਨ੍ਹਾਂ ਨੂੰ ਆਪਣੇ ਨਾਲ ਪ੍ਰੀਤੀ ਭੋਜਨ ਛਕਾਂਦੇ। ਇਸ ਤਰ੍ਹਾਂ ਉਨ੍ਹਾਂ ਦੀ ਪਤ ਵਧਾਂਦੇ । ਇਸ ਪਿਆਰ-ਭਰੇ ਮੇਲ-ਮਿਲਾਪ ਦਾ ਫਲ ਇਹ ਹੋਇਆ ਕਿ ਮੁਨਸ਼ੀਖ਼ਾਨੇ ਦੀ ਉਲਝੀ ਹੋਈ ਤਾਣੀ ਨੂੰ ਸ਼ਹਿਜ਼ਾਦੇ ਨੇ ਆਪਣੀ ਯੋਗਤਾ ਨਾਲ ਥੋੜ੍ਹੇ ਸਮੇਂ ਵਿਚ ਹੀ ਸੁਲਝਾ ਲਿਆ ।

# ਜਮਾਂਦਾਰ ਖ਼ੁਸ਼ਾਲ ਸਿੰਘ ਦਾ ਕਸ਼ਮੀਰ ਤੋਂ ਨਿਕਾਲਾ

ਹਕੂਮਤ ਦੇ ਕੰਮ-ਕਾਰ ਵਿਚ ਬਹੁਤ ਕੁਝ ਸੁਧਾਰ ਹੋ ਜਾਣ ਦੇ ਬਾਅਦ ਵੀ ਸ਼ਾਹਜ਼ਾਦੇ ਦੀ ਹਜ਼ੂਰੀ ਵਿਚ ਫ਼ਰਿਆਦਾਂ ਪੁੱਜੀਆਂ ਕਿ ਇਕ ਵੱਡਾ ਕਲੇਸ਼ ਅਜੇ ਵੀ ਬਾਕੀ ਹੈ ਜਿਸ ਦਾ ਉਪਾਉ ਕਰਨਾ ਅਤਿ ਜ਼ਰੂਰੀ ਹੈ । ਉਹ ਸੀ ਜਮਾਂਦਾਰ ਖ਼ੁਸ਼ਾਲ ਸਿੰਘ ਦਾ ਕਸ਼ਮੀਰ ਦੀ ਜਨਤਾ ਨਾਲ ਅਤਿ ਦਾ ਕਰੜਾ ਵਰਤਾਵ । ਇਹ ਤਾਂ ਪਾਠਕ ਪਿੱਛੇ ਪੜ੍ਹ ਆਏ ਹਨ ਕਿ ਦੀਵਾਨ ਕਿਰਪਾ ਰਾਮ ਦੀ ਗਵਰਨਰੀ ਸਮੇਂ ਬਹੁਤ ਸਾਰਾ ਮਾਲੀਆ ਅਤੇ ਸ਼ਾਲਦਾਗੀ ਦਾ ਰੁਪਿਆ ਕਸ਼ਮੀਰ ਦੇ ਜ਼ਿੰਮੇ ਬਾਕੀ ਰਹਿ ਗਿਆ ਸੀ । ਕਿਰਪਾ ਰਾਮ ਦੇ ਸਮੇਂ ਹੀ ਮਹਾਰਾਜਾ ਸਾਹਿਬ ਨੇ ਜਮਾਂਦਾਰ ਖ਼ੁਸ਼ਾਲ ਸਿੰਘ ਨੂੰ ਬਕਾਏ ਦੀ ਸਫ਼ਾਈ ਲਈ ਕਸ਼ਮੀਰ ਭੇਜਿਆ ਸੀ । ਪਹਿਲੋਂ ਪਹਿਲ ਤਾਂ ਉਸ ਨੂੰ ਇਸ ਕੰਮ ਵਿਚ ਸਫ਼ਲਤਾ ਵੀ ਪ੍ਰਾਪਤ ਹੋਈ, ਪਰ ਇਸ ਦੇ ਨਾਲ ਹੀ ਜਮਾਂਦਾਰ ਨੇ ਸਰਕਾਰੀ ਵਸੂਲੀ ਨਾਲ ਜਦ ਆਪਣੀ ਹਿਰਸ ਦੀ ਪੂਰਤੀ ਵੀ ਨਾਲ ਮਿਲਾ ਦਿੱਤੀ ਤਾਂ ਕਸ਼ਮੀਰੀਆਂ ਲਈ ਇਹ ਭਾਰੀ ਅਸਹਿ ਹੋ ਗਿਆ। ਇਸ ਦੇ ਨਾਲ ਹੀ ਜਮਾਂਦਾਰ ਦਾ ਵਤੀਰਾ ਇੰਨਾ ਕਰੜਾ ਸੀ ਕਿ ਜਨਤਾ

ਹਾਹਾਕਾਰ ਕਰ ਉੱਠੀ । ਜਮਾਂਦਾਰ ਦੀ ਨਿਰਦਇਤਾ ਬਾਰੇ ਕਸ਼ਮੀਰ ਦਾ ਇਤਿਹਾਸਕਾਰ ਲਿਖਦਾ ਹੈ : "ਜਮਾਂਦਾਰ ਖ਼ੁਸ਼ਾਲ ਸਿੰਘ ਸਾਹਿਬ ਨੇ ਜ਼ੁਲਮ ਵਾ ਸਿਤਮ ਕੀਆ ਔਰ ਹਰਿ ਗੁਜ਼ਰ ਪਰ ਸ਼ਾਲੀ ਕੀ ਜ਼ਬਤੀ ਕੀ ਚੁਨਾਂਚਿ ਨਾ-ਪੁਰਸਾਨੀ ਔਰ ਕਮਾਲ ਜ਼ੁਲਮ ਉਸ ਕੇ ਹਾਥ ਸੇ ਹੂਆ, ਜਿਸ ਸੇ ਕਾਹਤ ਅਜ਼ੀਮ ਉਠਾ ਔਰ ਨਪਾਨੇ ਗ਼ਲਾਕੇ ਲੋਕ ਖ਼ੂਨੇ-ਜਿਗਰ ਖਾਤੇ ਥੇ ਔਰ ਕੂਚੋਂ ਵ ਬਾਜ਼ਾਰੋਂ ਮੇਂ ਲਾਸਹਾਏ ਮੁਰਦਾਗਾਨ ਦਿਖਾਈ ਦੇਤੀ[1] ਥੀ ।"

ਜਮਾਂਦਾਰ ਦੇ ਇਨ੍ਹਾਂ ਅੱਤਿਆਚਾਰਾਂ ਦਾ ਜਦ ਸ਼ਹਿਜ਼ਾਦਾ ਸਾਹਿਬ ਨੂੰ ਪਤਾ ਲੱਗਾ ਤਾਂ ਆਪ ਨੇ ਉਸ ਸਮੇਂ ਆਪਣੇ ਪਿਆਰੇ ਪਿਤਾ ਸ਼ੇਰਿ ਪੰਜਾਬ ਨੂੰ ਸਭ ਕੁਝ ਲਿਖ ਭੇਜਿਆ। ਮਹਾਰਾਜਾ ਸਾਹਿਬ ਨੂੰ ਜਦ ਇਹ ਰਿਪੋਟ ਪੁੱਜੀ ਤਾਂ ਸਰਕਾਰ ਨੇ ਉਸੇ ਦਿਨ ਇਕ ਜ਼ਰੂਰੀ ਫ਼ੁਰਮਾਨ ਸ਼ਹਿਜ਼ਾਦੇ ਨੂੰ ਭਿਜਵਾ ਦਿੱਤਾ, ਜਿਸ ਵਿਚ ਹੁਕਮ ਦਿੱਤਾ ਗਿਆ ਸੀ ਕਿ ਜਮਾਂਦਾਰ ਖ਼ੁਸ਼ਾਲ ਸਿੰਘ ਤੋਂ ਹਿਸਾਬ ਕਿਤਾਬ ਸਮਝ ਕੇ ਉਸ ਨੂੰ ਛੇਤੀ ਤੋਂ ਛੇਤੀ ਲਾਹੌਰ ਭੇਜ ਦੇਵੋ, ਨਾਲ ਇਹ ਵੀ ਲਿਖਿਆ ਹੋਇਆ ਸੀ ਕਿ ਇਸ ਪੱਖ ਤੋਂ ਵੀ ਪੜਤਾਲ ਕੀਤੀ ਜਾਏ ਕਿ ਜਮਾਂਦਾਰ ਦੇ ਇਸ ਬੇ-ਤਰਸੀ ਦੇ ਕੰਮ ਵਿਚ ਜਿਹੜੇ ਜਿਹੜੇ ਕਰਮਚਾਰੀ ਉਸ ਦੇ ਸਹਾਇਕ ਰਹੇ ਹਨ ਤੇ ਜ਼ਾਤੀ ਲਾਭ ਲਈ ਪਰਜਾ ਦੇ ਲਹੂ ਦੇ ਘੁੱਟ ਭਰਦੇ ਰਹੇ, ਉਨ੍ਹਾਂ ਨੂੰ ਸਿੱਖਿਆਦਾਇਕ ਸਜ਼ਾ ਦਿੱਤੀ ਜਾਏ ਤਾਂ ਕਿ ਅੱਗੇ ਨੂੰ ਕਦੇ ਵੀ ਕੋਈ ਪਰਜਾ ਨੂੰ ਪੀੜਨ ਦਾ ਹੀਆ ਨਾ ਕਰ ਸਕੇ ।

ਸ਼ਹਿਜ਼ਾਦਾ ਸਾਹਿਬ ਪਾਸ ਜਿਸ ਦਿਨ ਸ਼ੇਰਿ ਪੰਜਾਬ ਦਾ ਇਹ ਫ਼ੁਰਮਾਨ ਪੁੱਜਾ ਤਾਂ ਉਸ ਨੇ ਜਮਾਂਦਾਰ ਖ਼ੁਸ਼ਾਲ ਸਿੰਘ ਨੂੰ ਆਪਣੇ ਪਾਸ ਬੁਲਵਾ ਭੇਜਿਆ ਅਤੇ ਮਹਾਰਾਜਾ ਸਾਹਿਬ ਦਾ ਹੁਕਮ ਉਸ ਨੂੰ ਪੜ੍ਹ ਕੇ ਸੁਣਾਇਆ ਅਤੇ ਸ਼ੀਘਰ ਹੀ ਇਥੋਂ ਨਿਕਲ ਜਾਣ ਦਾ ਹੁਕਮ ਦਿੱਤਾ । ਇਸ ਤਰ੍ਹਾਂ ਖ਼ੁਸ਼ਾਲ ਸਿੰਘ ਦੋ ਦਿਨਾਂ ਦੇ ਅੰਦਰ ਹੀ ਕਸ਼ਮੀਰ ਤੋਂ ਕੂਚ ਕਰ ਗਿਆ ।

ਇਸ ਤੋਂ ਉਪਰੰਤ ਸ਼ਹਿਜ਼ਾਦਾ ਸਾਹਿਬ ਨੇ ਜਮਾਂਦਾਰ ਦੇ ਦਲਾਲਾਂ ਅਤੇ ਇਸ ਅਪਰਾਧ ਵਿਚ ਉਸ ਦੀ ਸਹਾਇਤਾ ਕਰਨ ਵਾਲਿਆਂ ਦੀ ਖੋਜ-ਪੜਤਾਲ ਆਰੰਭੀ । ਜਿਨ੍ਹਾਂ ਜਿਨ੍ਹਾਂ ਦੋਸ਼ੀਆਂ ਬਾਰੇ ਪੂਰਾ ਸਬੂਤ ਮਿਲਿਆ, ਉਨ੍ਹਾਂ ਸਾਰਿਆਂ ਨੂੰ ਫੜ ਕੇ ਬੰਦੀਖਾਨੇ ਪਾ ਦਿੱਤਾ । ਇਨ੍ਹਾਂ ਵਿਚ-ਪੰਡਤ ਚੰਦਰ ਭਾਨ, ਵਾਰਸਖ਼ਾਨ, ਦੇਵੀ ਸਹਾਇ ਸ਼ਾਲਦਾਗ ਅਤੇ ਰਾਇ ਚੰਦ ਦੇ ਨਾਮ ਲਿਖਤ ਯੋਗ ਹਨ । ਇਸ ਦੇ ਨਾਲ ਹੀ ਸਾਰੇ ਕਸ਼ਮੀਰ ਵਿਚ ਮੁਨਾਦੀ ਕਰਵਾ ਦਿੱਤੀ ਕਿ ਜਿਸ ਜਿਸ ਤੋਂ ਇਨ੍ਹਾਂ ਅਯੋਗ ਰੁਪਿਆ ਲਿਆ ਹੈ, ਉਹ ਸਣੇ ਆਪਣੇ ਸਬੂਤਾਂ ਦੇ ਸ਼ਹਿਜ਼ਾਦਾ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਆਪਣੀ ਸੱਚਾਈ ਪੇਸ਼ ਕਰਨ ।

ਇਸ ਬਾਰੇ ਚੰਗੀ ਤਰ੍ਹਾਂ ਖੋਜ ਪੜਤਾਲ ਕਰਨ ਦੇ ਬਾਅਦ ਡੇਢ ਲੱਖ ਰੁਪਿਆ ਅਯੋਗ ਲੈਣਾ ਇਨ੍ਹਾਂ ਦੋਸ਼ੀਆਂ ਦੇ ਜ਼ਿੰਮੇ ਸਾਬਤ ਹੋਇਆ ਜੋ ਛੇਤੀ ਹੀ ਇਨ੍ਹਾਂ ਤੋਂ ਪ੍ਰਾਪਤ ਕੀਤਾ ਗਿਆ ।

ਅਗਲੇ ਦਿਨ ਦਰਬਾਰ ਵਿਚ ਆਮ ਜਨਤਾ ਦਾ ਇਕ ਭਾਰੀ ਇਕੱਠ ਕੀਤਾ ਗਿਆ ਜਿਸ ਵਿਚ ਉਹ ਰਕਮਾਂ, ਜਿਨ੍ਹਾਂ ਲੋਕਾਂ ਤੋਂ ਉਨ੍ਹਾਂ ਦੋਸ਼ੀਆਂ ਅਯੋਗ ਲਈਆਂ ਸਨ, ਉਨ੍ਹਾਂ ਨੂੰ ਭਰੇ ਦਰਬਾਰ ਵਿਚ ਸਭ ਦੇ ਸਾਹਮਣੇ ਮੋੜ ਦਿੱਤੀਆਂ । ਇਸ ਤੋਂ ਛੁੱਟ ਦੋਸ਼ੀਆਂ ਪਰ 20 ਹਜ਼ਾਰ ਰੁਪਿਆ ਸ਼ਾਹੀ ਖ਼ਜ਼ਾਨੇ ਲਈ ਡੰਡ ਲਾਇਆ ਗਿਆ[2] ।

---

1. *ਪੰਡਤ ਹਰਗੋਪਾਲ, ਤਵਾਰੀਖ਼ ਕਸ਼ਮੀਰ, ਭਾਗ 2, ਸਫ਼ਾ 167 ।*
2. *ਮੁਕੰਮਲ ਤਵਾਰੀਖ਼ ਕਸ਼ਮੀਰ, ਭਾਗ 2, ਸਫ਼ਾ 36 ।*

# ਹੋਰ ਸੁਧਾਰ

ਜਿਹਾ ਕਿ ਪਿੱਛੇ ਲਿਖਿਆ ਗਿਆ ਹੈ ਕਿ ਜਮਾਂਦਾਰ ਖ਼ੁਸ਼ਾਲ ਸਿੰਘ ਦੇ ਕਰੜੇ ਵਰਤਾਵ ਅਤੇ ਕੁਰੁੱਤੇ ਬਰਫ਼ ਪੈ ਜਾਣ ਦੇ ਕਾਰਨ ਕਸ਼ਮੀਰ ਵਿਚ ਅਨਾਜ ਦੀ ਤੰਗੀ ਹੋ ਗਈ ਸੀ । ਇਸ ਲੋੜ ਨੂੰ ਪੂਰਾ ਕਰਨ ਲਈ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਆਪਣਾ ਸਾਰਾ ਧਿਆਨ ਇਧਰ ਲਾ ਦਿੱਤਾ । ਇਸ ਸਿਲਸਿਲੇ ਵਿਚ ਆਪ ਨੇ ਪਹਿਲਾ ਕਦਮ ਇਹ ਉਠਾਇਆ ਕਿ ਸਰਕਾਰੀ ਰਾਖਵੇਂ ਅਨਾਜ ਦੇ ਜ਼ਖ਼ੀਰਿਆਂ ਦੇ ਮੂੰਹ ਖੋਲ੍ਹ ਦਿੱਤੇ ਗਏ ਅਤੇ ਸਸਤੇ ਭਾਉ ਲੋਕਾਂ ਨੂੰ ਅਨਾਜ ਦੇਣ ਦੀ ਖੁੱਲ੍ਹ ਕਰ ਦਿੱਤੀ । ਦੂਜਾ ਉਪਾਉ ਇਹ ਕੀਤਾ ਕਿ ਰਾਜੌਰੀ, ਪੁਣਛ ਅਤੇ ਮੁਜ਼ਫ਼ਰਾਬਾਦ ਤੋਂ ਬਹੁਤ ਸਾਰੀ ਸ਼ਾਲੀ (ਝੋਨਾ) ਮਹਿੰਗੇ ਭਾਵ ਖ਼ਰੀਦ ਕੇ ਜ਼ਿਮੀਦਾਰਾਂ ਨੂੰ ਬੀਜ ਅਤੇ ਖਾਣ ਲਈ ਖੁੱਲ੍ਹੀ ਵੰਡੀ । ਬਾਹਰ ਤੋਂ ਖ਼ਰੀਦ ਕੇ ਮੰਗਵਾਇਆ ਅਨਾਜ ਸੋਲਾਂ ਰੁਪਏ ਇਕ ਖਰਵਾਰ[1] ਸਿਰੀ ਨਗਰ ਵਿਚ ਪੈਂਦਾ ਸੀ ਪਰ ਸ਼ਾਹਜ਼ਾਦੇ ਨੇ ਜ਼ਿਮੀਦਾਰਾਂ ਨੂੰ ਬੀਜ ਲਈ 3 ਰੁਪਏ ਖਰਵਾਰ ਦੇਣ ਦਾ ਹੁਕਮ ਦੇ ਦਿੱਤਾ[2] ਤਾਂ ਕਿ ਅਗਲੇ ਆਉਣ ਵਾਲੇ ਸਾਲ ਲਈ ਕਸ਼ਮੀਰ ਦੇ ਅੰਦਰ ਆਪਣੀ ਉਪਜ ਇੰਨੀ ਵੱਧ ਜਾਏ ਕਿ ਬਾਹਰ ਤੋਂ ਅਨਾਜ ਮੰਗਵਾਣ ਦੀ ਲੋੜ ਬਾਕੀ ਹੀ ਨ ਰਹੇ ।

ਤੀਜਾ ਕੰਮ ਇਹ ਕੀਤਾ ਕਿ ਕਸ਼ਮੀਰ ਵਿਚ ਮੁੱਦਤਾਂ ਤੋਂ ਇਹ ਮਰਯਾਦਾ ਚਲੀ ਆਉਂਦੀ ਸੀ ਕਿ ਬਾਹਰ ਦਾ ਜਿਹੜਾ ਅਨਾਜ ਵਪਾਰੀ ਇਥੇ ਮੰਗਵਾਉਂਦੇ ਸਨ, ਰਾਹ ਵਿਚ ਕਈ ਥਾਈਂ ਇਸ ਪਰ ਮਹਿਸੂਲ ਲਿਆ ਜਾਂਦਾ ਸੀ । ਸ਼ਹਿਜ਼ਾਦੇ ਨੇ ਸਮੇਂ ਦੀ ਲੋੜ ਨੂੰ ਅਨੁਭਵ ਕਰਕੇ ਇਹ ਮਹਿਸੂਲ ਲੈਣਾ ਬੰਦ ਕਰ ਦਿੱਤਾ । ਇਸ ਬਾਰੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਦਸਤਖ਼ਤੀ ਅਸਲ ਹੁਕਮ ਦੇ ਸ਼ਬਦ ਇਹ ਹਨ :

"ਹੁਕਮ ਹੂਆ ਕਿ ਰਾਜਗਾਨ ਪੁਣਛ, ਰਾਜੌੜੀ ਔਰ ਜੰਮੂ ਕੋ ਤਾਕੀਦੀ ਲਿਖਾ ਜਾਏ ਕਿ ਕਸ਼ਮੀਰ ਮੇਂ ਸ਼ਿੱਦਤ ਕਹਤ ਸੇ ਰਿਆਇਆ ਕੀ ਜਾਨ ਬਲਬ ਹੋ ਰਹੀ ਹੈ । ਇਸ ਲੀਏ ਜਿਸ ਕਦਰ ਬਿਉਪਾਰੀਆਨ ਕਸ਼ਮੀਰ ਮੇਂ ਗ਼ਲਾ ਮੰਗਵਾਏਂ, ਉਨ ਸੇ ਮਹਿਸੂਲ ਹਰਗਿਜ਼ ਨਾ ਲੀਆ ਜਾਏ ਔਰ ਇਸ ਮੇਂ ਕਿਸੀ ਕਿਸਮ ਕੀ ਗ਼ਫ਼ਲਤ ਨਾ ਹੋ[3] ।"

ਉਪਰੋਕਤ ਇਲਾਕਿਆਂ ਦੇ ਹਾਕਮਾਂ ਨੂੰ ਜਦ ਸ਼ਹਿਜ਼ਾਦਾ ਸਾਹਿਬ ਦਾ ਇਹ ਹੁਕਮ ਪੁੱਜਾ ਤਾਂ ਅਨਾਜ ਪਰ ਮਹਿਸੂਲ ਲੈਣਾ ਬੰਦ ਹੋ ਗਿਆ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਪੰਜਾਬ ਅਤੇ ਹੋਰ ਨਾਲ ਦੇ ਲਾਗਲੇ ਬਾਹਰਲੇ ਇਲਾਕਿਆਂ ਵਿਚੋਂ ਦਬਾ ਦਬ ਕਸ਼ਮੀਰ ਵਿਚ ਅਨਾਜ ਪਹੁੰਚਣਾ ਆਰੰਭ ਹੋ ਗਿਆ, ਜਿਸ ਦੇ ਕਾਰਣ ਇਥੇ ਦੁਰਭਿਖ ਦਾ ਛੇਤੀ ਹੀ ਅੰਤ ਹੋ ਗਿਆ ।

ਸ਼ੇਰਿ ਪੰਜਾਬ ਨੇ ਜਦ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਕਸ਼ਮੀਰੀ ਪਰਜਾ ਨਾਲ ਇਸ ਦੁੱਖ ਵੰਡਾਊ ਵਰਤਾਵ ਬਾਰੇ ਸਮਾਚਾਰ ਸੁਣੇ ਤਾਂ ਆਪ ਨੂੰ ਬੜੀ ਖ਼ੁਸ਼ੀ ਹੋਈ । ਕੰਵਰ ਸਾਹਿਬ ਦਾ ਹੌਂਸਲਾ ਵਧਾਣ ਲਈ ਇਕ ਮੁਰਾਸਲਾ ਭੇਜ ਕੇ ਆਪਣੇ ਵਲੋਂ ਅਤਿਅੰਤ ਪ੍ਰਸੰਨਤਾ ਪ੍ਰਗਟ ਕੀਤੀ ।

---

*1. ਕਸ਼ਮੀਰ ਵਿਚ ਦੋ ਮਣ ਚਾਰ ਸੇਰ ਭਾਰ ਨੂੰ ਖਰਵਾਰ ਕਹਿੰਦੇ ਸਨ ।*
*2. ਪੰਡਤ ਹਰ ਗੋਪਾਲ, ਤਵਾਰੀਖ ਕਸ਼ਮੀਰ, ਭਾਗ 2, ਸਫ਼ਾ 168 ।*
*3. ਮੌਲਵੀ ਮੁਹੰਮਦ ਦੀਨ, ਮੁਕੰਮਲ ਤਾਰੀਖ ਕਸ਼ਮੀਰ, ਭਾਗ 2, ਸਫ਼ਾ 36 ।*

# ਜ਼ਿਮੀਂਦਾਰਾਂ ਦੀ ਉੱਨਤੀ ਦੇ ਸਾਧਨ

ਇਸ ਦੇ ਉਪਰੰਤ ਸ਼ਹਿਜ਼ਾਦਾ ਸਾਹਿਬ ਨੇ ਕਸ਼ਮੀਰੀ ਜ਼ਿਮੀਂਦਾਰਾਂ ਦੀ ਦਸ਼ਾ ਉੱਚੀ ਕਰਨ ਅਤੇ ਉਨ੍ਹਾਂ ਦਾ ਹੌਂਸਲਾ ਵਧਾਣ ਲਈ ਜ਼ਮੀਨ ਦੇ ਮਾਲੀਏ ਵਿਚ ਤਿਹਾਈ ਰਕਮ ਦੀ ਕਮੀ ਕਰ ਦਿੱਤੀ[1] । ਇਸ ਤੋਂ ਛੁੱਟ ਜ਼ਿਮੀਂਦਾਰਾਂ ਨੂੰ ਹੋਰ ਵੀ ਸੁਖੈਨਤਾਂ ਦਿੱਤੀਆਂ। ਜਿਹਾ ਕਿ ਬਲਦ ਆਦਿ ਜ਼ਿਮੀਂਦਾਰੀ ਦੇ ਲੋੜੀਂਦੇ ਸਾਮਾਨ ਦੀ ਖ਼ਰੀਦ ਲਈ ਬਿਨਾਂ ਵਿਆਜ ਸ਼ਾਹੀ ਖ਼ਜ਼ਾਨੇ ਤੋਂ ਰੁਪਿਆ ਦੇਣ ਦਾ ਹੁਕਮ ਦਿੱਤਾ ਗਿਆ, ਜਿਸ ਦੇ ਕਾਰਨ ਜ਼ਿਮੀਂਦਾਰ ਛੇਤੀ ਹੀ ਚੰਗੀ ਦਿਸ਼ਾ ਵਿਚ ਹੋ ਗਏ ।

ਪਿਛਲੇ ਸਾਲ ਦੇ ਦੁਰਭਿਖ ਸਮੇਂ ਕਸ਼ਮੀਰ ਦੇ ਕਈ ਪਤਵੰਤੇ ਘਰਾਣਿਆਂ ਪਰ ਐਨਾ ਅਸਹਿ ਭਾਰ ਪਿਆ ਜਿਸ ਕਾਰਨ ਉਨ੍ਹਾਂ ਦੀ ਆਰਥਿਕ ਦਸ਼ਾ ਅਤਿ ਨਿਤਾਣੀ ਹੋ ਗਈ । ਸ਼ਹਿਜ਼ਾਦਾ ਸਾਹਿਬ ਐਸੇ ਦੁਖੀ ਘਰਾਣਿਆਂ ਬਾਰੇ ਚੁੱਪ-ਚਾਪ ਪੁੱਛ-ਗਿੱਛ ਕਰਵਾਂਦੇ ਰਹਿੰਦੇ ਸਨ ਅਤੇ ਜਿਸ ਨੂੰ ਲੋੜਵੰਦ ਸਮਝਦੇ, ਉਸ ਨੂੰ ਆਪਣੀ ਨਿੱਜੀ ਜਾਗੀਰ ਦੀ ਆਮਦਨੀ ਵਿਚੋਂ ਯੋਗ ਮਾਇਕੀ ਸਹਾਇਤਾ ਕਰਦੇ ਰਹਿੰਦੇ ਸਨ । ਇਸ ਤੋਂ ਵੱਖ ਜਿਥੇ ਵਧੇਰੀ ਸਹਾਇਤਾ ਦੀ ਲੋੜ ਹੁੰਦੀ, ਉਥੇ ਸ਼ਾਹੀ ਖ਼ਜ਼ਾਨੇ ਵਿਚੋਂ ਵੀ ਮੱਦਦ ਲਈ ਸਿਫ਼ਾਰਸ਼ ਕਰਕੇ ਮਾਇਆ ਦਿਵਾਂਦੇ ਰਹਿੰਦੇ ਸਨ ।

ਕਸ਼ਮੀਰ ਸਬੰਧੀ ਪੁਰਾਣੇ ਕਾਗ਼ਜ਼ਾਂ ਨੂੰ ਪੜਚੋਲਿਆਂ ਇਕ ਲਿਖਤ ਮਿਲਦੀ ਹੈ ਜਿਸ ਵਿਚ ਇਕ ਪਤਵੰਤੇ ਚਿੱਟ-ਕਪੜੀਏ ਦੀ ਦੁਖੀ ਦਸ਼ਾ ਦੇਖ ਕੇ ਸ਼ਹਿਜ਼ਾਦੇ ਨੇ ਮਹਾਰਾਜਾ ਸਾਹਿਬ ਮੂਹਰੇ ਉਸ ਦੀ ਆਰਥਿਕ ਸਹਾਇਤਾ ਲਈ ਸਿਫ਼ਾਰਸ਼ ਲਿਖੀ ਸੀ ਜਿਸ ਨੂੰ ਮਹਾਰਾਜਾ ਸਾਹਿਬ ਨੇ ਪ੍ਰਵਾਨ ਕਰਕੇ ਕਸ਼ਮੀਰ ਦੇ ਖ਼ਜ਼ਾਨੇ ਵਿਚੋਂ ਵਪਾਰ ਲਈ ਲੋੜੀਂਦੀ ਰਾਸ ਦੇਣ ਨਾਲ 11 ਰੁਪਏ ਨਿੱਤ ਪ੍ਰਤੀ ਉਸ ਦੇ ਪਰਿਵਾਰ ਦੀ ਉਪਜੀਵਕਾ ਲਈ ਉਸ ਸਮੇਂ ਤੱਕ ਦੇਣ ਦਾ ਹੁਕਮ ਦਿੱਤਾ ਸੀ ਜਦ ਤੱਕ ਇਸ ਵਪਾਰੀ ਦਾ ਵਪਾਰ ਚੰਗੀ ਤਰ੍ਹਾਂ ਮੁੜ ਚਮਕ ਨਾ ਪਏ । ਇਸ ਫ਼ੁਰਮਾਨ ਪਰ ਮਹਾਰਾਜਾ ਸਾਹਿਬ ਦੀ ਨਿੱਜੀ ਮੁਹਰ ਲੱਗੀ ਹੋਈ ਹੈ । ਇਹ ਲਿਖਤ 16 ਮਾਘ ਸੰਮਤ 1899 ਦੀ ਲਿਖੀ ਹੋਈ ਹੈ[2] ।

ਸੰਨ 1830 ਈਸਵੀ ਵਿਚ ਦੀਵਾਨ ਕਿਰਪਾ ਰਾਮ ਦੀ ਗਵਰਨਰੀ ਸਮੇਂ ਮੁਹੱਰਮ ਦੇ ਦਿਨਾਂ ਵਿਚ ਸ਼ੀਆਂ[3] ਫਿਰਕੇ ਦੇ ਲੋਕਾਂ ਹਜ਼ਰਤ ਹੁਸੈਨ ਦੀ ਯਾਦਗਾਰ ਮਨਾਉਣ ਲਈ ਘੋੜੇ ਦਾ ਜਲੂਸ ਕੱਢਿਆ । ਸੁੰਨੀ ਮੁਸਲਮਾਨ ਇਸ ਨੂੰ ਦੇਖ ਕੇ ਬੜੇ ਜੋਸ਼ ਵਿਚ ਭੜਕ ਪਏ ਅਤੇ ਸ਼ੀਆਂ ਦੇ ਮੁਹੱਲਿਆਂ, ਜਿੰਡੀਬਲ ਅਤੇ ਹਸਨਾਬਾਦ ਪਰ ਹੱਲਾ ਬੋਲ ਦਿੱਤਾ। ਪਹਿਲਾਂ ਇਨ੍ਹਾਂ ਨੇ ਦਿਲ ਖੋਲ੍ਹ ਕੇ ਇਨ੍ਹਾਂ ਨੂੰ ਲੁੱਟਿਆ, ਇਸਤਰੀਆਂ ਦੀ ਬੇਪਤੀ ਕੀਤੀ ਅਤੇ ਬਹੁਤ ਸਾਰਾ ਜਾਨੀ ਨੁਕਸਾਨ ਕਰਨ ਤੋਂ ਛੁੱਟ ਇਨ੍ਹਾਂ ਦੋਵਾਂ ਘੁੱਗ ਵਸਦੇ ਮਹੱਲਿਆਂ ਨੂੰ ਅੱਗ ਲਾ ਕੇ ਫੂਕ ਦਿੱਤਾ । ਇਸ ਬਾਰੇ ਤਵਾਰੀਖ਼ ਕਸ਼ਮੀਰ ਦਾ ਕਰਤਾ

---------------------

1. *ਮੌਲਵੀ ਮੁਹੰਮਦ ਦੀਨ, ਮੁਕੰਮਲ ਤਵਾਰੀਖ ਕਸ਼ਮੀਰ, ਭਾਗ 2, ਸਫ਼ਾ 35 ।*
2. *ਇਸ ਸਫ਼ੈਦ ਪੋਸ਼ ਦਾ ਨਾਮ ਗੁਰਦਿੱਤ ਸਿੰਘ ਖ਼ਾਲਸਾ ਕਲੋਂਵਾਲ ਵਾਲਾ ਲਿਖਿਆ ਹੈ ।*
3. *ਸ਼ੀਆ ਮੁਸਲਮਾਨਾਂ ਦਾ ਉਹ ਫ਼ਿਰਕਾ ਹੈ; ਜਿਹੜੇ ਹਜ਼ਰਤ ਮੁਹੰਮਦ ਦੇ ਜਵਾਈ ਅਲੀ ਦੇ ਉਪਾਸ਼ਕ ਹਨ । ਇਹ ਹਜ਼ਰਤ ਅਲੀ ਨੂੰ ਮੁਹੰਮਦ ਦਾ ਅਸਲ ਜਾਂ-ਨਸ਼ੀਨ ਇਮਾਮ ਮੰਨਦੇ*

*(ਬਾਕੀ ਫੁਟਨੋਟ ਸਫ਼ਾ 65 'ਤੇ)*

ਇੰਞ ਲਿਖਦਾ ਹੈ : "ਸੰਨ 1830 ਦੇ ਮਾਹ ਮੁਹੱਰਮ ਮੇਂ ਫ਼ਿਰਕਾ ਸ਼ੀਆ ਨੇ ਤਾਬੂਤ ਬਰਖ਼ਿਲਾਫ਼ ਰਸਮ ਕਦੀਮ ਕੋ ਨਿਕਾਲਾ ਸੁਸਤੀ ਹਾਕਮ ਕੀ ਵਜ੍ਹਾ ਸੇ, ਸੁੰਨੀਓਂ ਨੇ ਇਸ ਬਾਤ ਕੋ ਗੁਨਾਹ ਖ਼ਿਆਲ ਕਰਕੇ ਬਲਵਾ ਕੀਆ, ਔਰ ਮਹੱਲਾ ਜੁਡੀਬਲ, ਹਸਨਾਬਾਦ ਕੇ ਮਕਾਨਾਤ ਆਹਿਲ ਸ਼ੀਆ ਕੇ ਜਲਾ ਦੀਏ ਔਰ ਅਸਾਸੁਲ ਬੈਤ (ਘਰੋਗੀ ਸਾਮਾਨ) ਉਨ ਕਾ ਲੂਟ ਕਰ ਔਰਤੋਂ ਕੋ ਨੰਗ ਵ ਨਾਮੂਸ ਸੇ ਬੇਸ਼ਰਮ ਕੀਆ[1] ।"

ਸ਼ਹਿਜ਼ਾਦਾ ਸ਼ੇਰ ਸਿੰਘ ਜਦ ਕਸ਼ਮੀਰ ਪਹੁੰਚੇ ਤਾਂ ਇਸ ਦੇ ਥੋੜ੍ਹੇ ਦਿਨਾਂ ਬਾਅਦ ਸ਼ੀਆ ਫ਼ਿਰਕੇ ਦੇ ਮੁਖੀਏ ਸ਼ਾਹਜ਼ਾਦਾ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਅਤੇ ਸੁੰਨੀ ਮੁਸਲਮਾਨਾਂ ਦੇ ਉਨ੍ਹਾਂ ਪਰ ਅਤੇ ਉਨ੍ਹਾਂ ਦੀਆਂ ਬਿਦੋਸੀਆਂ ਜ਼ਨਾਨੀਆਂ ਪਰ ਕੀਤੇ ਭਿਆਨਕ ਜ਼ੁਲਮਾਂ ਦਾ ਦਿਲ ਖੋਲ੍ਹ ਕੇ ਸਮਾਚਾਰ ਦੱਸਿਆ । ਇਨ੍ਹਾਂ ਦੀਨਾਂ ਤੇ ਦੁਖੀਆਂ ਦੀ ਦਰਦ ਭਰੀ ਕਹਾਣੀ ਸੁਣ ਕੇ ਸ਼ਹਿਜ਼ਾਦਾ ਸਾਹਿਬ ਨੇ ਉਨ੍ਹਾਂ ਨਾਲ ਹਿਤੋਂ ਚਿਤੋਂ ਦੁੱਖ ਵੰਡਾਂਦੇ ਹੋਏ ਸ਼ਾਹੀ ਖ਼ਜ਼ਾਨੇ ਤੋਂ ਇਕ ਯੋਗ ਰਕਮ ਉਨ੍ਹਾਂ ਨੂੰ ਮੁੜ ਆਪਣੇ ਘਰ ਵਸਾਉਣ ਲਈ ਅਤੇ ਵਪਾਰ ਤੋਰਨ ਲਈ ਸਹਾਇਤਾ ਵਜੋਂ ਪ੍ਰਵਾਨ ਕੀਤੀ, ਇਸ ਦੇ ਨਾਲ ਹੀ ਆਪਣੇ ਭਰੋਸੇਯੋਗ ਸੈਕਾਰੀਆਂ ਦੇ ਰਾਹੀਂ ਇਸ ਘਟਨਾ ਦੀ ਖੋਜ ਕਰਵਾਈ ਅਤੇ ਲੁਟੇਰਿਆਂ ਤੇ ਜ਼ੁਲਮ ਕਰਨ ਵਾਲਿਆਂ ਨੂੰ ਪਕੜ ਮੰਗਵਾਇਆ ਅਤੇ ਉਨ੍ਹਾਂ ਨੂੰ ਸਿੱਖਿਆਦਾਇਕ ਸਜ਼ਾਵਾਂ ਦਿੱਤੀਆਂ । ਦੋਸ਼ੀਆਂ ਪਰ ਭਾਰੀ ਜੁਰਮਾਨਾ ਲਾ ਕੇ ਉਨ੍ਹਾਂ ਸ਼ੀਆਂ ਦੇ ਨੁਕਸਾਨ ਨੂੰ ਬਹੁਤ ਕੁਝ ਪੂਰਾ ਕਰ ਦਿੱਤਾ ।

ਸ਼ਾਹਜ਼ਾਦੇ ਦੇ ਇਸ ਨਿਆਂ-ਸ਼ੀਲ ਫ਼ੈਸਲੇ ਨੇ ਕਸ਼ਮੀਰ ਦੀ ਜਨਤਾ ਪਰ ਇੰਨਾ ਡੂੰਘਾ ਪ੍ਰਭਾਵ ਪਾਇਆ ਕਿ ਅੱਗੇ ਨੂੰ ਅਨੇਕ ਮੱਤਾਂ ਦੇ ਲੋਕ ਪੂਰਣ ਸ਼ਾਂਤੀ ਨਾਲ ਰਹਿਣ ਲੱਗ ਪਏ । ਹੁਣ ਕਿਸੇ ਦਾ ਹੀਆ ਨਹੀਂ ਸੀ ਪੈਂਦਾ ਕਿ ਕਿਸੇ ਦੇ ਵਿਰੁੱਧ ਖ਼ਿਆਲ ਰੱਖਣ ਵਾਲੇ ਵੱਲ ਕੋਈ ਇਕ ਉਂਗਲ ਵੀ ਉਠਾ ਸਕੇ । ਸਭ ਕਿਸੇ ਨੂੰ ਖੁੱਲ੍ਹਮ-ਖੁੱਲ੍ਹਾ ਆਪੋ-ਆਪਣੇ ਮੱਤ ਅਤੇ ਭਰੋਸੇ ਅਨੁਸਾਰ ਆਪਣੀਆਂ ਰਸਮਾਂ ਪੂਰੀਆਂ ਕਰਨ ਲਈ ਪੂਰੀ ਸੁਤੰਤਰਤਾ ਦਾ ਹੱਕ ਪ੍ਰਾਪਤ ਸੀ ।

----------

*(ਫੁਟਨੋਟ ਸਫ਼ਾ 64 ਦੀ ਬਾਕੀ)*

*ਹਨ। ਇਹ ਹਜ਼ਰਤ ਦੇ ਪਹਿਲੇ ਤਿੰਨ ਖ਼ਲੀਫ਼ਿਆਂ ਨੂੰ ਨਹੀਂ ਮੰਨਦੇ । ਸੁੰਨੀ ਮੁਸਲਮਾਨ ਸ਼ੀਆ ਫ਼ਿਰਕੇ ਨੂੰ ਰਾਫ਼ਿਜ਼ ਆਖਦੇ ਹਨ, ਜਿਸ ਦਾ ਭਾਵ ਹੈ ਤਿਆਗੀ ਅਰਥਾਤ ਮੱਤ ਦੇ ਤਿਆਗੀ । ਸ਼ੀਆ ਮੁਸਲਮਾਨ ਹਜ਼ਰਤ ਹਸਨ ਹੁਸੈਨ ਦੀ ਸ਼ਹੀਦੀ ਯਾਦਗਾਰ ਵਿਚ ਮੁਹੱਰਮ ਦੇ ਦਿਨੀਂ ਤਾਜੀਏ ਬਣਾਂਦੇ ਹਨ ਅਤੇ ਸੋਗ ਮਨਾਂਦੇ ਹਨ । ਇਸ ਮੱਤ ਦਾ ਪ੍ਰਸਿੱਧ ਪ੍ਰਚਾਰਕ ਅਬਦੁੱਲਾ ਬਿਨ ਸਬਾ ਸੀ । ਸੁੰਨੀ ਇਨ੍ਹਾਂ ਨੂੰ ਕਾਫ਼ਰ ਕਹਿੰਦੇ ਹਨ । ਇਨ੍ਹਾਂ ਦੋਵਾਂ ਫ਼ਿਰਕਿਆਂ ਵਿਚ ਸਦਾ ਲੜਾਈਆਂ ਹੁੰਦੀਆਂ ਰਹਿੰਦੀਆਂ ਹਨ ।*

[1] *ਤਵਾਰੀਖ਼ ਕਸ਼ਮੀਰ, ਜਿਲਦ 2, ਸਫ਼ਾ 167 ।*

# ਸ਼ਹਿਜ਼ਾਦਾ ਸ਼ੇਰ ਸਿੰਘ ਦਾ ਲੱਦਾਖ਼ (ਤਿੱਬਤ) ਨੂੰ ਖ਼ਾਲਸਾ ਰਾਜ ਵਿਚ ਮਿਲਾਣਾ

## ਲੱਦਾਖ਼ ਭੂਗੋਲਿਕ ਦ੍ਰਿਸ਼ਟੀ-ਕੋਣ ਤੋਂ

ਇਸ ਇਲਾਕੇ ਨੂੰ ਕਦੇ ਵੀ ਹਿੰਦ ਦੇ ਕਿਸੇ ਹੁਕਮਰਾਨ ਨੇ ਆਪਣੇ ਰਾਜ ਵਿਚ ਨਹੀਂ ਸੀ ਮਿਲਾਇਆ । ਇਹ ਸਦਾ ਤੋਂ ਹੀ ਤਿੱਬਤ ਦੀ ਹਕੂਮਤ ਦੇ ਅਧੀਨ ਰਿਹਾ ਹੈ। ਇਸ ਦੇ ਵਸਨੀਕ ਮੰਗੋਲੀਅਨ ਨਸਲ ਦੇ ਹਨ । ਇਨ੍ਹਾਂ ਦਾ ਮਤ ਬੋਧੀ ਹੈ । ਲੱਦਾਖ਼ ਦਾ ਇਲਾਕਾ ਉੱਤਰ ਵਲੋਂ ਕੁਰਾ ਕੁਰਮ ਦੇ ਪਹਾੜਾਂ ਨਾਲ ਘਿਰਿਆ ਹੋਇਆ ਹੈ । ਪੱਛਮ ਵਲੋਂ ਗਿਲਗਿਤ ਅਤੇ ਅਸਤੋਰ ਨਾਲ ਜਾ ਮਿਲਦਾ ਹੈ । ਇਥੋਂ ਦੀ ਧਰਤੀ ਸੰਸਾਰ ਦੀਆਂ ਉੱਚੀਆਂ ਧਰਤੀਆਂ ਵਿਚੋਂ ਮੰਨੀ ਜਾਂਦੀ ਹੈ ਅਰਥਾਤ 12000 ਫੁੱਟ ਤੋਂ ਲੈ ਕੇ 28000 ਫੁੱਟ ਦੀ ਉਚਾਈ ਪਰ ਚਲੀ ਗਈ ਹੈ । ਇਸ ਦਾ ਵਧੇਰਾ ਭਾਗ ਬਰਫ਼ ਨਾਲ ਢਕਿਆ ਰਹਿੰਦਾ ਸੀ ।

ਲੱਦਾਖ਼ ਦਾ ਜ਼ਰੂਰੀ ਭਾਗ ਉਹ ਹੈ ਜਿਥੋਂ ਦਰਿਆ ਸਿੰਧ ਲੰਘਦਾ ਹੈ । ਇਸ ਦੇਸ਼ ਦਾ ਪਾਣੀ ਖ਼ੁਸ਼ਕ ਹੈ, ਜਿਹੜਾ ਅਰੋਗਤਾ ਲਈ ਬਹੁ-ਮੁੱਲਾ ਸਮਝਿਆ ਜਾਂਦਾ ਹੈ । ਇਥੋਂ ਦੀ ਰੁੱਤ ਸਾਰਾ ਸਾਲ ਠੰਢੀ ਰਹਿੰਦੀ ਹੈ । ਵਰਖਾ ਬਹੁਤ ਘੱਟ ਵਰ੍ਹਦੀ ਹੈ । ਇਹੀ ਕਾਰਨ ਹੈ ਕਿ ਹਰਿਆਵਲੀ ਵੀ ਘੱਟ ਹੈ, ਬਾਲਣ ਅਤੇ ਘਾਹ ਦੀ ਥੁੜ੍ਹ ਰਹਿੰਦੀ ਹੈ । ਉਪਜੀਵਕਾ ਦਾ ਆਧਾਰ ਖੇਤੀਬਾੜੀ ਹੈ । ਜਿਥੇ ਜਿਥੇ ਚਸ਼ਮਿਆਂ ਦਾ ਪਾਣੀ ਪਹੁੰਚ ਸਕਦਾ ਹੈ, ਉਹ ਜ਼ਮੀਨਾਂ ਬੜੀਆਂ ਉਪਜਾਊ ਤੇ ਰਮਣੀਕ ਹਨ ।

ਲੱਦਾਖ਼ ਅਸਲੋਂ ਤਿੱਬਤ ਦਾ ਹੀ ਇਕ ਭਾਗ ਰਿਹਾ ਹੈ । ਕੇਵਲ ਪੰਦਰ੍ਹਵੀਂ ਸਦੀ ਵਿਚ ਇਹ ਸੁਤੰਤਰ ਹੋ ਕੇ ਲਾਮਾ ਦੀ ਸੌਂਪਣੀ ਵਿਚ ਆ ਗਿਆ ।

ਸ਼ਹਿਜ਼ਾਦਾ ਸ਼ੇਰ ਸਿੰਘ ਦੀ ਕਸ਼ਮੀਰ ਦੀ ਗਵਰਨਰੀ ਸਮੇਂ ਚੀਨੀ ਦਿਨੋ-ਦਿਨ ਆਪਣਾ ਹੱਦ ਬੰਨ੍ਹਾ ਤਿੱਬਤ ਕਲਾਨ ਵੱਲ ਜਿਸ ਨੂੰ ਲੱਦਾਖ਼ ਵੀ ਕਿਹਾ ਜਾਂਦਾ ਹੈ[1], ਅੱਗੇ ਹੀ ਅੱਗੇ ਵਧਾਂਦੇ ਚਲੇ ਆ ਰਹੇ ਸਨ । ਇਸ ਅੱਗੇ ਵੱਧ ਰਹੀ ਅਥਾਹ ਲਹਿਰ ਨੂੰ ਠੱਲਾ ਪਾਉਣ ਲਈ ਸਭ ਤੋਂ ਪਹਿਲਾਂ ਵਿਚਾਰ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਮਨ ਵਿਚ ਉਪਜੀ ।

ਸੰਨ 1833 ਈਸਵੀ ਦੇ ਆਰੰਭ ਵਿਚ ਕਸ਼ਮੀਰ ਦੀ ਪੂਰਬ-ਪੱਛਮੀ ਸਰਹੱਦ ਦੀ ਦੇਖ-ਭਾਲ ਲਈ ਸ਼ਾਹਜ਼ਾਦੇ ਨੇ ਲੰਮਾ ਦੌਰਾ ਰੱਖਿਆ । ਆਪ ਜਦ ਉਥੇ ਪਹੁੰਚੇ ਅਤੇ ਇਨ੍ਹਾਂ

---

1. *ਇਥੋਂ ਦੇ ਵਸਨੀਕਾਂ ਦਾ ਵਧੇਰਾ ਭਾਗ ਬੋਧੀ ਸੀ ਅਤੇ ਕੁਝ ਕੁ ਮੁਸਲਮਾਨ ਸਨ । ਮੁਸਲਮਾਨ ਪਹਿਲਾਂ ਸੁੰਨੀ ਸਨ । ਸੰਨ 900 ਹਿਜਰੀ ਵਿਚ ਪੀਰ ਸ਼ੱਮਸ ਸ਼ਾਹ ਈਰਾਨੀ ਨੇ ਇਸ ਇਲਾਕੇ ਵਿਚ ਆ ਕੇ, ਸ਼ੀਆ ਮਤ ਦਾ ਪ੍ਰਚਾਰ ਆਰੰਭਿਆ, ਜਿਸ ਦੀ ਪ੍ਰੇਰਨਾ ਨਾਲ ਲਗਪਗ ਸਾਰੇ ਸੁੰਨੀਆਂ ਨੇ ਆਪਣਾ ਪਹਿਲਾ ਮਤ ਬਦਲ ਕੇ, ਸ਼ੀਆ ਸਿਧਾਂਤਾਂ ਨੂੰ ਧਾਰਨ ਕਰ ਲਿਆ ।*

ਘਾਟੀਆਂ ਨੂੰ ਫ਼ੌਜੀ ਦ੍ਰਿਸ਼ਟੀਕੋਨ ਤੋਂ ਡਿੱਠਾ ਤਾਂ ਆਪ ਨੇ ਕਸ਼ਮੀਰ ਨੂੰ ਵੈਰੀਆਂ ਦੇ ਧਾਵਿਆਂ ਤੋਂ ਸੁਰੱਖਿਅਤ ਰੱਖਣ ਲਈ ਜ਼ਰੂਰੀ ਸਮਝਿਆ ਕਿ ਲੱਦਾਖ਼ ਨੂੰ ਕਸ਼ਮੀਰ ਨਾਲ ਮਿਲਾ ਲਿਆ ਜਾਵੇ । ਇਸ ਦੇ ਦੱਰਿਆਂ ਵਿਚ ਕਈ ਰਸਤੇ, ਸਿੱਧੇ ਕਸ਼ਮੀਰ ਵਿਚ ਜਾ ਪਹੁੰਚਦੇ ਹਨ, ਜਿਹਾ ਕਿ ਚੀਨੀ ਤੁਰਕਸਤਾਨ ਅਤੇ ਅਫ਼ਗਾਨਿਸਤਾਨ ਆਦਿ ਵਲੋਂ । ਕੰਵਰ ਸਾਹਿਬ ਨੂੰ ਇਨ੍ਹਾਂ ਸਾਰਿਆਂ ਮਾਰਗਾਂ ਨੂੰ ਆਪਣੇ ਅਧਿਕਾਰ ਵਿਚ ਰੱਖਣ ਲਈ ਜ਼ਰੂਰੀ ਪ੍ਰਤੀਤ ਹੋਇਆ ਕਿ ਲੱਦਾਖ਼ ਨੂੰ ਖ਼ਾਲਸਾ ਰਾਜ ਦਾ ਇਕ ਹਿੱਸਾ ਬਣਾ ਲਿਆ ਜਾਏ । ਇਸ ਤਰ੍ਹਾਂ ਕਰਨ ਨਾਲ ਜਿੱਥੇ ਕਸ਼ਮੀਰ ਇਧਰੋਂ ਸਭ ਤਰ੍ਹਾਂ ਸੁਰੱਖਿਅਤ ਹੋ ਜਾਏਗਾ, ਉਥੇ ਨਾਲ ਹੀ ਲੱਖਾਂ ਰੁਪਿਆਂ ਦਾ ਵਪਾਰ, ਜਿਹਾ ਕਿ ਪਸ਼ਮੀਨਾ, ਉੱਨ, ਜੱਤ ਅਤੇ ਸੈਂਕੜੇ ਤਰ੍ਹਾਂ ਦੀਆਂ ਅਉਖਧੀਆਂ ਲਈ ਵਰਤਣ ਵਾਲੀਆਂ, ਜੜੀਆਂ ਬੂਟੀਆਂ ਨਾਲ ਭਰਪੂਰ ਪਰਬਤ ਖ਼ਾਲਸੇ ਦੀ ਤਹਿਤ ਵਿਚ ਆ ਜਾਣਗੇ, ਜਿਨ੍ਹਾਂ ਨਾਲ ਕਸ਼ਮੀਰ ਦੀ ਆਰਥਕ ਦਸ਼ਾ ਵਧੇਰੀ ਪੱਕੀ ਹੋ ਜਾਏਗੀ ।

## ਸ਼ੇਰਿ-ਪੰਜਾਬ ਨਾਲ ਵਿਚਾਰ

ਲੱਦਾਖ਼ ਦੇ ਦੌਰੇ ਤੋਂ ਪਰਤ ਕੇ ਕੰਵਰ ਸ਼ੇਰ ਸਿੰਘ ਜਦ ਸਿਰੀ ਨਗਰ ਪੁੱਜਾ ਤਾਂ ਉਸ ਦੇ ਥੋੜ੍ਹੇ ਦਿਨਾਂ ਉਪਰੰਤ ਉਹ ਮਹਾਰਾਜਾ ਸਾਹਿਬ ਨਾਲ ਇਸ ਲੋੜੀਂਦੇ ਵਿਸ਼ੇ ਪਰ ਵਿਚਾਰ ਕਰਨ ਲਈ ਲਾਹੌਰ ਪੁੱਜਾ । ਯੋਗ ਸਮੇਂ ਸ਼ੇਰਿ-ਪੰਜਾਬ ਦੀ ਹਜ਼ੂਰੀ ਵਿਚ ਹਾਜ਼ਰ ਹੋ ਗਿਆ । ਲੱਦਾਖ਼ ਨੂੰ ਫ਼ਤਹਿ ਕਰਕੇ ਖ਼ਾਲਸਾ ਰਾਜ ਵਿਚ ਮਿਲਾ ਲੈਣ ਬਾਰੇ ਆਪਣੀ ਵਿਚਾਰ ਸਰਕਾਰ ਸਾਹਮਣੇ ਰੱਖੀ ਅਤੇ ਇਸ ਦੇ ਹਾਣ ਲਾਭ ਦੇ ਹਰ ਇਕ ਪੱਖ ਪਰ ਪੂਰਾ ਚਾਨਣਾ ਪਾਇਆ । ਮਹਾਰਾਜਾ ਸਾਹਿਬ ਸ਼ਾਹਜ਼ਾਦੇ ਦੀ ਵਿਚਾਰ ਨੂੰ ਬੜੇ ਗਹੁ ਨਾਲ ਸੁਣਦੇ ਰਹੇ । ਇਸ ਬਾਰੇ ਆਪਣੀ ਅੰਤਿਮ ਪ੍ਰਵਾਨਗੀ ਦੇਣ ਤੋਂ ਪਹਿਲਾਂ ਆਪ ਨੇ ਆਪਣੇ ਸਰਦਾਰਾਂ ਦਾ ਇਕੱਠ ਬੁਲਵਾਇਆ, ਜਿਨ੍ਹਾਂ ਵਿਚੋਂ ਕੁਝ ਕੁ ਨਾਮ ਇਹ ਹਨ :-

ਸਰਦਾਰ ਹਰੀ ਸਿੰਘ ਨਲੂਆ, ਸ: ਸ਼ਾਮ ਸਿੰਘ ਅਟਾਰੀ, ਸ: ਧੰਨਾ ਸਿੰਘ ਮਲਵਈ, ਸ: ਨਿਧਾਨ ਸਿੰਘ ਪੰਜ-ਹੱਥਾ, ਸ: ਫ਼ਤਹ ਸਿੰਘ ਮਾਨ, ਸ: ਸੂਰਤ ਸਿੰਘ ਤੇ ਸ: ਲਹਿਣਾ ਸਿੰਘ ਮਜੀਠੀਏ, ਸ: ਹੁਕਮ ਸਿੰਘ ਚਿਮਨੀ ਅਤੇ ਡੋਗਰੇ ਭਾਈ ।

ਇਨ੍ਹਾਂ ਨੂੰ ਕੰਵਰ ਸ਼ੇਰ ਸਿੰਘ ਦੀ ਲੱਦਾਖ਼, ਤਿੱਬਤ ਬਾਰੇ ਤਜਵੀਜ਼ ਸੁਣਾ ਕੇ ਉਨ੍ਹਾਂ ਤੋਂ ਇਸ ਪਰ ਰਾਏ ਮੰਗੀ ।

ਇਨ੍ਹਾਂ ਸਰਦਾਰਾਂ ਇਸ ਦੇ ਸਾਰਿਆਂ ਪੱਖਾਂ ਪਰ ਸੋਚ ਦੇ ਉਪਰੰਤ ਸਰਬ ਸੰਮਤੀ ਨਾਲ ਇਹ ਸਿੱਟਾ ਕੱਢਿਆ ਕਿ ਕਸ਼ਮੀਰ ਨੂੰ ਬਾਹਰ ਦੇ ਵੈਰੀਆਂ ਦੇ ਬਚਾਓ ਅਤੇ ਆਰਥਿਕ ਉੱਨਤੀ ਨੂੰ ਮੁਖ ਰੱਖਦੇ ਹੋਏ, ਲੱਦਾਖ਼ ਦੇ ਸੂਬੇ ਨੂੰ ਖ਼ਾਲਸਾ ਰਾਜ ਵਿਚ ਜ਼ਰੂਰ ਮਿਲਾ ਲੈਣਾ ਚਾਹੀਦਾ ਹੈ ।

ਇਸ ਯੋਜਨਾ ਦੀ ਪ੍ਰਵਾਨਗੀ ਦੇ ਨਾਲ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਸਿਆਣਪ ਤੇ ਦੂਰ ਦੀ ਸੋਚ ਦੀ ਛਾਪ ਵੀ ਸਾਰਿਆਂ ਦਰਬਾਰੀਆਂ ਅਤੇ ਮਹਾਰਾਜਾ ਸਾਹਿਬ ਦੇ ਮਨ ਪਰ ਛਪ ਗਈ ।

ਇਸ ਦੇ ਉਪਰੰਤ ਸ਼ੇਰਿ-ਪੰਜਾਬ ਨੇ ਆਪਣੇ ਬੀਰ ਸਪੁੱਤਰ ਨੂੰ ਲੱਦਾਖ਼ ਦੀ ਫ਼ਤਹਿ ਲਈ ਮੁਹਿੰਮ ਤਿਆਰ ਕਰਨ ਲਈ ਪੂਰੇ ਅਧਿਕਾਰ ਸੌਂਪ ਦਿੱਤੇ । ਅਗਲੇ ਦਿਨ ਉਸ ਨੂੰ

ਕਸ਼ਮੀਰ ਜਾਣ ਲਈ ਵਿਦਾ ਕੀਤਾ ।

ਸ਼ਹਿਜ਼ਾਦੇ ਦੇ ਕਸ਼ਮੀਰ ਪਹੁੰਚਦਿਆਂ ਹੀ ਆਪ ਇਸ ਮਹਾਨ ਕਾਰਜ ਦੀ ਸੰਪੂਰਨਤਾ ਵਿਚ ਜੁੱਟ ਗਏ ।

ਹੁਣ ਜਦ ਇਹ ਸਾਰਾ ਪ੍ਰਬੰਧ ਠੀਕ-ਠਾਕ ਹੋ ਗਿਆ ਤਾਂ ਸ਼ਹਿਜ਼ਾਦਾ ਜੀ ਆਪ ਉਸ ਨੂੰ ਦੇਖਣ ਗਏ । ਸਭ ਕੁਝ ਆਪਣੀ ਇੱਛਾ ਅਨੁਸਾਰ ਡਿੱਠਾ । ਜੇ ਕਿਸੇ ਵਿਭਾਗ ਵਿਚ ਕੁਝ ਊਣਤਾਈ ਦਿਸੀ ਤਾਂ ਉਸ ਨੂੰ ਸ਼ੀਘਰ ਪੂਰਾ ਕੀਤਾ ਗਿਆ । ਇਸ ਸਮੇਂ ਸ਼ਾਹਜ਼ਾਦੇ ਨੇ ਕੁਝ ਐਸੇ ਆਦਮੀ ਵੀ ਲੱਭ ਲਏ ਜਿਨ੍ਹਾਂ ਨੂੰ ਲੱਦਾਖ਼ ਤੇ ਤਿੱਬਤ ਤੱਕ ਪਹੁੰਚਣ ਲਈ ਛੋਟੇ ਤੇ ਸੁਖਾਲੇ ਰਾਹਾਂ ਦੀ ਚੰਗੀ ਵਾਕਫ਼ੀ ਸੀ । ਇਨ੍ਹਾਂ ਰਾਹ-ਦਿਖਾਵਿਆਂ ਵਿਚੋਂ ਪੰਡਤ ਗਨੇਸ਼ ਦਾ ਨਾਮ ਖ਼ਾਸ ਪ੍ਰਸਿੱਧਤਾ ਰੱਖਦਾ ਹੈ[1] ।

ਇਸ ਦੇ ਬਾਅਦ ਸ਼ਹਿਜ਼ਾਦਾ ਸ਼ੇਰ ਸਿੰਘ ਨੇ 8000 ਫ਼ੌਜ ਕੀਲ ਕਾਂਟੇ ਨਾਲ ਤਿਆਰ ਕਰਵਾ ਕੇ ਸਰਦਾਰ ਵਿਸਾਖਾ ਸਿੰਘ ਦੀ ਸੌਂਪਣੀ ਅਤੇ ਆਪਣੇ ਨਿਯੰਤਰਣ ਹੇਠ ਸੰਮਤ 1890 ਦੀ ਜੇਠ ਦੀ ਸੰਗਰਾਂਦ ਦੇ ਦਿਨ ਜੈਕਾਰਿਆਂ ਦੀ ਘਨਘੋਰ ਵਿਚ ਤਿੱਬਤ ਪਰ ਪਹਿਲੀ ਵਾਰ ਚੜ੍ਹਾਈ ਆਰੰਭ ਦਿੱਤੀ ।

ਇਹ ਫ਼ੌਜ ਮੰਜ਼ਲੋ-ਮੰਜ਼ਲ ਕੂਚ ਕਰਦੀ ਹੋਈ 14 ਮੰਜ਼ਲਾਂ ਅਰਥਾਤ 195 ਕੋਹ ਦੀ ਵਾਟ 25 ਦਿਨਾਂ ਵਿਚ ਪੂਰੀ ਕਰਕੇ ਅਸਕਰਦੂ ਦੇ ਲਾਗੇ ਜਾ ਪਹੁੰਚੀ ।

ਉਧਰ ਲੱਦਾਖ਼ੀਆਂ ਨੂੰ ਜਦ ਪਤਾ ਲੱਗਾ ਕਿ ਖ਼ਾਲਸਾ ਫ਼ੌਜ ਮਾਰੋ-ਮਾਰ ਇਧਰ ਆ ਰਹੀ ਹੈ ਤਾਂ ਅੱਗੋਂ ਉਨ੍ਹਾਂ ਵੀ ਤੁਰਤ-ਫੁਰਤ, ਨਾਲ ਦੇ ਇਲਾਕਿਆਂ ਤੋਂ ਬਹੁਤ ਸਾਰਾ ਲਸ਼ਕਰ ਇਕੱਠਾ ਕਰਕੇ ਖ਼ਾਲਸਾ ਫ਼ੌਜ ਨੂੰ ਠੱਲ੍ਹ ਪਾਉਣ ਲਈ ਸਾਰੀਆਂ ਘਾਟੀਆਂ ਪਰ ਆਪਣੇ ਮੋਰਚੇ ਜਮਾ ਲਏ ਅਤੇ ਅਸਕਰਦੂ ਨੂੰ ਆਪਣੇ ਕਬਜ਼ੇ ਵਿਚ ਰੱਖਣ ਲਈ ਭਾਰੀਆਂ ਤਿਆਰੀਆਂ ਕਰ ਲਈਆਂ ।

ਹੁਣ ਜਦ ਖ਼ਾਲਸਾ ਫ਼ੌਜ ਉਪਰ ਪਹੁੰਚੀ ਤਾਂ ਲੱਦਾਖ਼ੀਆਂ ਆਪਣੀਆਂ ਜਾਨਾਂ ਹੂਲ ਕੇ ਖ਼ਾਲਸੇ ਦਾ ਟਾਕਰਾ ਕੀਤਾ । ਇਹ ਲੋਕ ਤੀਰ ਅਤੇ ਬਰਛੀ ਚਲਾਉਣ ਦੇ ਵੱਡੇ ਨਿਸ਼ਾਨੇਬਾਜ਼ ਸਨ ਪਰ ਮਾਲੂਮ ਹੁੰਦਾ ਸੀ ਕਿ ਇਨ੍ਹਾਂ ਨੂੰ ਬਾਰੂਦ ਦੀ ਵਰਤੋਂ ਤੇ ਸ਼ਕਤੀ ਦਾ ਠੀਕ ਠੀਕ ਪਤਾ ਨਹੀਂ ਸੀ ਕਿਉਂਕਿ ਇਨ੍ਹਾਂ ਲਸ਼ਕਰਾਂ ਬਹੁਤ ਲਾਗੇ ਪਹੁੰਚ ਕੇ ਖ਼ਾਲਸੇ ਪਰ ਹੱਲਾ ਬੋਲਿਆ । ਇਸ ਸਮੇਂ ਸਰਦਾਰ ਵਸਾਖਾ ਸਿੰਘ ਤੇ ਨਿਧਾਨ ਸਿੰਘ ਨੇ ਕੁਝ ਹਲਕੀਆਂ ਪਹਾੜੀ ਤੋਪਾਂ ਅਤੇ ਬਹੁਤ ਸਾਰੇ ਰਹਿਕਲੇ ਪਹਾੜਾਂ ਦੀਆਂ ਚੋਟੀਆਂ ਉਪਰ ਪਹੁੰਚਾਉਣ ਦਾ ਪ੍ਰਬੰਧ ਕਰ ਲਿਆ ਸੀ । ਉਨ੍ਹਾਂ ਦੇ ਪਲੀਤੇ ਦਾਗੇ ਗਏ ਅਤੇ ਉਪਰ-ਥਲੀ ਕਈ ਵਾੜ੍ਹਾਂ ਚਲਾਈਆਂ, ਜਿਸ ਨਾਲ ਲੱਦਾਖ਼ੀਆਂ ਦੇ ਕਈ ਸੌ ਸੈਨਿਕ ਫੂਹ ਫਨਾਹ ਕਰ ਦਿੱਤੇ । ਇਸ ਵਿਚ ਸੰਦੇਹ ਨਹੀਂ ਕਿ ਨਿਡਰ ਲੱਦਾਖ਼ੀ ਬੜਾ ਦਿਲ ਖੋਲ੍ਹ ਕੇ ਲੜੇ ਪਰ ਖ਼ਾਲਸੇ ਦੀ ਸੂਰਮਗਤੀ ਅਤੇ ਤੋਪਾਂ ਗੁਬਾਰਿਆਂ ਦੇ ਗੋਲਿਆਂ ਦੀ ਮਾਰ ਅੱਗੇ ਇਹ ਨਾ ਠਹਿਰ ਸਕੇ । ਇਸ ਤਰ੍ਹਾਂ ਭਾਰੀ ਜਾਨੀ ਨੁਕਸਾਨ ਉਠਾ ਕੇ ਲੱਦਾਖ਼ੀ ਪਹਾੜਾਂ ਦੀਆਂ ਉਚਾਈਆਂ ਵੱਲ ਭੱਜ ਗਏ । ਅਸਕਰਦੂ ਪਰ ਖ਼ਾਲਸਾ ਫ਼ੌਜ ਦਾ ਕਬਜ਼ਾ ਹੋ ਗਿਆ । ਹੁਣ ਖ਼ਾਲਸਾ ਫ਼ੌਜਾਂ ਨੂੰ ਆਰਾਮ ਦੇਣ ਤੋਂ ਬਾਅਦ ਸਰਦਾਰ ਵਿਸਾਖਾ ਸਿੰਘ ਨੇ ਕਈ ਹਜ਼ਾਰ ਕੈਦੀਆਂ ਨੂੰ ਜੋ ਖ਼ਾਲਸਾ ਫ਼ੌਜ ਦੇ ਹੱਥ ਆਏ ਸਨ, ਇਥੇ ਕਿਲ੍ਹਾ ਉਸਾਰਨ ਦੇ ਕੰਮ ਪਰ ਲਾ

-----------------------

*1. ਹਰਿਗੋਪਾਲ ਕੌਲ, ਤਵਾਰੀਖ਼ ਕਸ਼ਮੀਰ, ਸਫ਼ਾ 167*

ਦਿੱਤਾ[1] ।ਲੋੜ ਅਨੁਸਾਰ ਕੁਝ ਸੈਨਾ ਇਥੋਂ ਦੀ ਰੱਖਿਆ ਲਈ ਛੱਡ ਕੇ ਸਰਦਾਰ ਨੇ ਬਾਕੀ ਦੀ ਫ਼ੌਜ ਆਪਣੇ ਨਾਲ ਲੈ ਕੇ ਅੱਗੇ ਕੂਚ ਕਰ ਦਿੱਤਾ ।

ਉਪਰੋਕਤ ਫ਼ਤਹ ਦੀ ਖ਼ਬਰ ਤਿਖ-ਦੌੜੇ ਹਲਕਾਰਿਆਂ ਦੇ ਰਾਹੀਂ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਭੇਜੀ ਗਈ । ਸ਼ਹਿਜ਼ਾਦੇ ਨੇ ਇਹ ਅੱਗੇ ਲਾਹੌਰ ਮਹਾਰਾਜਾ ਸਾਹਿਬ ਦੀ ਸੇਵਾ ਵਿਚ ਭਿਜਵਾ ਦਿੱਤੀ । ਇਸ ਦੇ ਸੁਣਨ ਨਾਲ ਲਾਹੌਰ ਅਤੇ ਅੰਮ੍ਰਿਤਸਰ ਵਿਚ ਭਾਰੀਆਂ ਖ਼ੁਸ਼ੀਆਂ ਮਨਾਈਆਂ ਗਈਆਂ ਅਤੇ ਕਈ ਰਾਤਾਂ ਦੀਪ ਮਾਲਾ ਹੁੰਦੀਆਂ ਰਹੀਆਂ।

ਸਰਦਾਰ ਵਿਸਾਖਾ ਸਿੰਘ ਦੀ ਅੱਗੇ ਵਧ ਰਹੀ ਫ਼ੌਜ ਨੇ 25 ਹਾੜ ਨੂੰ ਲੱਦਾਖ ਤੋਂ 20 ਕੋਹ ਪਰ੍ਹੇ ਦਰਿਆ ਸਿੰਧ ਦੇ ਕੰਢੇ ਦੇ ਨਾਲ ਦੇ ਇਲਾਕੇ ਪਰ ਬਿਨਾਂ ਲੜਾਈ ਦੇ ਕਬਜ਼ਾ ਕਰ ਲਿਆ । ਹੁਣ ਜਦ ਸਾਹਮਣੇ ਲਾਸੇ ਵਾਲਿਆਂ ਜਾਫਿਆਂ ਨੂੰ ਖ਼ਾਲਸਾ ਫੌਜ ਦੇ ਇਥੇ ਪਹੁੰਚਣ ਦੀ ਖ਼ਬਰ ਮਿਲੀ ਤਾਂ ਜਾਫ਼ਿਆਂ ਤੇ ਭੋਟੀਆਂ ਨੇ ਬਹੁਤ ਬੜਾ ਲਸ਼ਕਰ ਇਕੱਠਾ ਕਰ ਲਿਆ ਅਤੇ ਡੱਟ ਕੇ ਲੜਾਈ ਲੜਨ ਲਈ ਤਿਆਰੀਆਂ ਵਿਚ ਜੁੱਟ ਗਏ । ਮੌਕਾ ਪਾ ਕੇ ਖ਼ਾਲਸੇ ਦੀ ਫ਼ੌਜ ਨੇ ਇਨ੍ਹਾਂ ਵੈਰੀਆਂ ਦੇ ਇਕੱਠ ਪਰ ਧਾਵਾ ਕਰਕੇ ਉਨ੍ਹਾਂ ਨੂੰ ਚੋਖਾ ਨੁਕਸਾਨ ਪਹੁੰਚਾ ਕੇ ਨਿਤਾਣਾ ਕਰ ਦਿੱਤਾ ਪਰ ਹਾਰ-ਜਿੱਤ ਦਾ ਕੋਈ ਦੋ-ਟੁਕ ਫੈਸਲਾ ਨਾ ਹੋ ਸਕਿਆ । ਛੇਕੜ ਇਕ ਦਿਨ ਸੂਰਜ ਦੇ ਪ੍ਰਚੰਡ ਹੋਣ ਤੋਂ ਪਹਿਲਾਂ ਹੀ ਬੜੀ ਤੇਜ਼ੀ ਨਾਲ ਦੂਜੀ ਵੇਰ ਖ਼ਾਲਸਾ ਜਾਫ਼ਿਆਂ ਪਰ ਜਾ ਪਿਆ ਅਤੇ ਐਸੀ ਸਿਰੀ ਸਾਹਿਬ ਚਲਾਈ ਕਿ ਹੱਦ ਹੀ ਮੁਕਾ ਦਿੱਤੀ । ਅੱਗੋਂ ਵੈਰੀਆਂ ਵੀ ਆਪਣੇ ਦੇਸ਼ ਨੂੰ ਬਚਾਉਣ ਲਈ ਆਪਣੇ ਵਲੋਂ ਪੂਰਾ ਟਿੱਲ ਲਾਇਆ ਪਰ ਖ਼ਾਲਸੇ ਨੇ ਅੱਜ ਐਸਾ ਅਠੱਲ ਧਾਵਾ ਕੀਤਾ ਜਿਸ ਨਾਲ ਉਨ੍ਹਾਂ ਦੀਆਂ ਰਹਿੰਦੀਆਂ-ਖੂੰਹਦੀਆਂ ਆਸਾਂ ਪਰ ਪਾਣੀ ਫੇਰ ਦਿੱਤਾ । ਹੁਣ ਵੈਰੀ ਖ਼ਾਲਸੇ ਦੀ ਝਾਲ ਨਾ ਝਲਦਾ ਹੋਇਆ ਰਣ ਵਿਚੋਂ ਭੱਜ ਨੱਠਾ । ਖ਼ਾਲਸੇ ਨੇ ਕਈ ਕੋਹ ਤੱਕ ਭਗੌੜਿਆਂ ਦਾ ਪਿੱਛਾ ਕੀਤਾ ਅਤੇ ਅਨੇਕਾਂ ਨੂੰ ਤਲਵਾਰ ਦੀ ਧਾਰ ਤੋਂ ਪਾਰ ਕਰ ਦਿੱਤਾ । ਇਸ ਤੋਂ ਛੁੱਟ ਕਈ ਸੌ ਵੈਰੀ ਜਾਨਾਂ ਬਚਾਉਣ ਲਈ ਸਿੰਧ ਦਰਿਆ ਵਿਚ ਠਿੱਲ੍ਹ ਪਏ, ਜਿਨ੍ਹਾਂ ਵਿਚੋਂ ਬਹੁਤ ਘੱਟ ਜੀਂਵਦੇ ਬਚ ਸਕੇ । ਇਥੇ 500 ਆਦਮੀ ਕੈਦ ਕੀਤੇ ਗਏ ਜਿਨ੍ਹਾਂ ਵਿਚ ਕਈ ਨਾਮੀ ਜ਼ਿੰਮੇਵਾਰ ਆਗੂ ਵੀ ਸਨ ।

ਹੁਣ ਇਥੇ ਖ਼ਾਲਸੇ ਦਾ ਪੂਰਾ ਕਬਜ਼ਾ ਹੋ ਗਿਆ । ਇਸ ਭਾਰੀ ਜਿੱਤ ਦੀ ਖ਼ੁਸ਼ੀ ਭਰੀ ਖ਼ਬਰ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਭੇਜ ਦਿੱਤੀ ਗਈ । ਇਥੇ ਮੁੜ ਸਰਦਾਰ ਵਿਸਾਖਾ ਸਿੰਘ ਨੇ ਜੇਤੂ ਫ਼ੌਜ ਨੂੰ ਕਈ ਦਿਨ ਆਰਾਮ ਦਿੱਤਾ ਅਤੇ ਅਗਲੀ ਚੜ੍ਹਾਈ ਲਈ ਨਵੀਆਂ ਤਿਆਰੀਆਂ ਆਰੰਭ ਦਿੱਤੀਆਂ ।

ਸਾਵਣ ਦੀ 10 ਤਾਰੀਖ ਨੂੰ ਖ਼ਾਲਸੇ ਨੇ ਮੁੜ ਅੱਗੇ ਕੂਚ ਆਰੰਭਿਆ ਅਤੇ ਜਾਂਦੇ ਹੀ ਪੱਤੀਂ ਸ਼ਹਿਰ ਦੇ ਕਿਲ੍ਹੇ ਨੂੰ ਘੇਰ ਲਿਆ ਅਤੇ ਇਕ ਤਕੜੀ ਲੜਾਈ ਦੇ ਬਾਅਦ ਕਿਲ੍ਹੇ ਪਰ ਕਬਜ਼ਾ ਕਰ ਲਿਆ । ਪੱਤੀਂ ਬੜਾ ਹੀ ਲੋੜੀਂਦਾ ਸ਼ਹਿਰ ਸੀ । ਇਥੋਂ ਪੰਜ ਜ਼ਰੂਰੀ ਰਾਹ ਨਿਕਲਦੇ ਸਨ । ਇਕ ਰਾਹ ਚੀਨ ਵੱਲ, ਦੂਜਾ ਗਲਗਿਤ ਵੱਲ, ਤੀਸਰਾ ਕੁਲੂ ਵੱਲ, ਚੌਥਾ ਲੱਦਾਖ਼ ਵੱਲ ਅਤੇ ਪੰਜਵਾਂ ਕਸ਼ਮੀਰ ਵੱਲ ਫਟਦਾ ਸੀ । ਲੱਦਾਖ਼ੀ ਕੈਦੀਆਂ ਦੱਸਿਆ ਕਿ ਇਹ ਥਾਂ ਜਿਸ ਹਕੂਮਤ ਦੇ ਅਧਿਕਾਰ ਵਿਚ ਆ ਜਾਏ, ਇਹ ਪੰਜੇ ਰਾਹ ਉਸ ਦੇ ਅਧੀਨ ਹੋ ਜਾਂਦੇ ਹਨ ਅਤੇ ਮਸੂਲ ਦੀ ਆਮਦਨੀ ਲਈ ਇਹ ਨਾਕਾ ਬੜਾ ਜ਼ਰੂਰੀ ਸੀ।

---

*1. ਇਹ ਕਿਲ੍ਹਾ ਇਸ ਥਾਂ ਅੱਜ ਤੱਕ ਖ਼ਾਲਸੇ ਦੀ ਜਿੱਤ ਦੀ ਅਮਿੱਟ ਯਾਦਗਾਰ ਮੌਜੂਦ ਹੈ ।*

ਸਰਦਾਰ ਵਿਸਾਖਾ ਸਿੰਘ ਨੇ ਇਸ ਦੀ ਆਵੱਸ਼ਕਤਾ ਨੂੰ ਅਨੁਭਵ ਕਰਕੇ ਇਥੇ ਵਧੇਰੇ ਪੱਕਾ ਅਤੇ ਖੁੱਲ੍ਹਾ ਕਿਲ੍ਹਾ ਉਸਾਰਨ ਦੀ ਪ੍ਰਵਾਨਗੀ ਸ਼ਹਿਜ਼ਾਦੇ ਤੋਂ ਪ੍ਰਾਪਤ ਕਰਨ ਲਈ ਬੇਨਤੀ ਪੱਤਰ ਲਿਖ ਘੱਲਿਆ । ਸ਼ਹਿਜ਼ਾਦਾ ਸਾਹਿਬ ਨੇ ਸਰਦਾਰ ਵਿਸਾਖਾ ਸਿੰਘ ਨੂੰ ਨਾ ਕੇਵਲ ਕਿਲ੍ਹੇ ਦੀ ਉਸਾਰੀ ਦੀ ਪ੍ਰਵਾਨਗੀ ਹੀ ਲਿਖ ਘੱਲੀ ਸਗੋਂ ਸਰਦਾਰ ਲਹਿਣਾ ਸਿੰਘ ਮਜੀਠੀਏ ਨੂੰ ਵੀ ਉਸਾਰੀ ਦੀ ਸਹਾਇਤਾ ਲਈ ਉਥੇ ਭਿਜਵਾ ਦਿੱਤਾ ।

ਇਹ ਕਿਲ੍ਹਾ ਸਦਾ ਲਈ ਖ਼ਾਲਸਾ ਫ਼ੌਜ ਦਾ ਇਕ ਸ਼ਕਤੀਮਾਨ ਕਿਲ੍ਹਾ ਬਣ ਗਿਆ । ਇਥੇ ਫ਼ੌਜ ਲਈ ਖਾਣਾ ਦਾਣਾ ਅਤੇ ਜੀਵਨ ਦੀਆਂ ਸਾਰੀਆਂ ਲੋੜੀਂਦੀਆਂ ਚੀਜ਼ਾਂ ਦਾ ਭਾਰੀ ਜ਼ਖ਼ੀਰਾ ਰੱਖ ਦਿੱਤਾ । ਇਸ ਤਰ੍ਹਾਂ ਉੱਪਰ ਦੱਸੇ ਪੰਜ ਰਸਤਿਆਂ ਪਰ ਖ਼ਾਲਸੇ ਦਾ ਮਸੂਲ ਤਾਰਨ ਤੋਂ ਬਿਨਾਂ ਕੋਈ ਇਕ ਕਦਮ ਵੀ ਅੱਗੇ ਨਾ ਸੀ ਟੁਰ ਸਕਦਾ ।

ਖ਼ਾਲਸੇ ਦਾ ਪੱਤੀਂ ਪਰ ਕਬਜ਼ਾ ਹੋ ਜਾਣ ਤੋਂ ਬਾਅਦ ਲੱਦਾਖ ਤੋਂ 60 ਕੋਹ ਚੀਨ ਦੀ ਹੱਦ ਤੱਕ ਅਤੇ ਦੂਜੇ ਬੰਨ੍ਹੇ ਖੁਤਨ ਤੱਕ ਦਾ ਇਲਾਕਾ ਖ਼ਾਲਸੇ ਦੇ ਰਾਜਸੀ ਅਸਰ ਹੇਠ ਆ ਗਿਆ । ਇਥੋਂ ਦੇ ਛੋਟੇ-ਛੋਟੇ ਰਾਜਿਆਂ ਨਾਲ ਸੰਧੀ-ਪੱਤਰ ਲਿਖੇ ਗਏ । ਇਸ ਤਰ੍ਹਾਂ ਚੀਨ ਦੀ ਚਾਹ, ਪਸ਼ਮ ਆਦਿ ਦਾ ਵਪਾਰ ਖ਼ਾਲਸਾ ਹਕੂਮਤ ਨਾਲ ਆਰੰਭ ਹੋ ਗਿਆ । ਇਸ ਨਾਲ ਜਿਥੇ ਕਸ਼ਮੀਰ ਦਾ ਵਪਾਰ ਬਹੁਤ ਚਮਕ ਪਿਆ ਉਥੇ ਨਾਲ ਹੀ ਮਸੂਲ ਦੇ ਰਾਹੀਂ ਵੱਡੀ ਰਕਮ ਸ਼ਾਹੀ ਖ਼ਜ਼ਾਨੇ ਵਿਚ ਆਉਣ ਲੱਗ ਪਈ । ਕਸ਼ਮੀਰ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਹਿੰਮਤ ਤੇ ਸਿਆਣਪ ਨਾਲ ਖ਼ਾਲਸਾ ਫ਼ੌਜ ਨੇ ਲੱਦਾਖ਼ ਨੂੰ ਆਪਣੀ ਸ਼ਮਸ਼ੀਰ ਦੀ ਸ਼ਕਤੀ ਨਾਲ ਫ਼ਤਹ ਕਰਕੇ ਖ਼ਾਲਸੇ ਦੇ ਰਾਜ ਵਿਚ ਮਿਲਾ ਲਿਆ ।

ਸ਼ਹਿਜ਼ਾਦਾ ਸ਼ੇਰ ਸਿੰਘ ਦੇ ਦੱਸੇ ਅਨੁਸਾਰ ਸਰਦਾਰ ਵਿਸਾਖਾ ਸਿੰਘ ਲੱਦਾਖ਼ ਦਾ ਪੱਕਾ ਪ੍ਰਬੰਧ ਕਰਕੇ ਜਦ ਕਸ਼ਮੀਰ ਪਰਤਿਆ ਤਾਂ ਇਸ ਮਹਾਨ ਸਫ਼ਲਤਾ ਦੀ ਮਹਾਰਾਜਾ ਅਤੇ ਸ਼ਹਿਜ਼ਾਦਾ ਦੋਹਾਂ ਵਲੋਂ ਵੱਡੀ ਸ਼ਲਾਘਾ ਕੀਤੀ ਗਈ ਅਤੇ ਇਕ ਵੱਡੀ ਜਗੀਰ ਉਸ ਨੂੰ ਬਖ਼ਸ਼ੀ ਗਈ । ਇਸ ਮੁਹਿੰਮ ਦੇ ਹੋਰਨਾਂ ਕਾਰਿੰਦਿਆਂ ਨੂੰ ਵੀ ਵੱਡੀਆਂ ਜਗੀਰਾਂ ਦਿੱਤੀਆਂ ਗਈਆਂ ।

-----------

# ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਹੋਰ ਵੱਧ ਜ਼ਿੰਮੇਵਾਰੀ ਸੌਂਪੀ ਗਈ

ਸ਼ਹਿਜ਼ਾਦਾ ਸ਼ੇਰ ਸਿੰਘ ਇਧਰ ਖ਼ਾਲਸਾ ਰਾਜ ਦੀਆਂ ਹੱਦਾਂ ਕਸ਼ਮੀਰ ਵਲੋਂ ਲੱਦਾਖ਼ ਅਤੇ ਤਿੱਬਤ ਤੱਕ ਵਧਾ ਰਿਹਾ ਸੀ ਤਾਂ ਉਧਰ ਮਹਾਰਾਜਾ ਰਣਜੀਤ ਸਿੰਘ ਪੰਜਾਬ ਦਾ ਬੰਨਾ ਅਫ਼ਗਾਨਿਸਤਾਨ ਵੱਲ ਅਗਾਂਹ ਪਹੁੰਚਾ ਰਹੇ ਸਨ । ਸੰਨ 1834 ਵਿਚ ਸ਼ੇਰਿ-ਪੰਜਾਬ ਇਕ ਬਹੁਤ ਵੱਡੀ ਫ਼ੌਜੀ ਮੁਹਿੰਮ ਦੀਆਂ ਤਿਆਰੀਆਂ ਵਿਚ ਜੁਟੇ ਹੋਏ ਸਨ । ਸਰਕਾਰ ਦੀ ਇਹ ਤੀਬਰ ਇੱਛਾ ਸੀ ਕਿ ਇਲਾਕਾ ਪਿਸ਼ਾਵਰ ਨੂੰ ਦੱਰਾ ਖ਼ੈਬਰ ਤੱਕ, ਜਿਥੋਂ ਕਾਬੁਲ ਅਤੇ ਗ਼ਜ਼ਨੀ ਪਰ ਧਾਵਾ ਬੋਲਣ ਲਈ ਸਿੱਧਾ ਰਾਹ ਨਿਕਲਦਾ ਹੈ, ਸੰਪੂਰਨ ਤੌਰ ਪਰ ਖ਼ਾਲਸਾ ਰਾਜ ਨਾਲ ਰਲਾ ਲਿਆ ਜਾਵੇ । ਇਸ ਮਹਾਨ ਕਾਰਜ ਦੀ ਸਫ਼ਲਤਾ ਦੇ ਲਈ ਸ਼ੇਰਿ-ਪੰਜਾਬ ਨੇ ਸਰਦਾਰ ਹਰੀ ਸਿੰਘ ਨਲੂਆ, ਸ: ਸ਼ਾਮ ਸਿੰਘ ਅਟਾਰੀ, ਸ: ਸੂਰਤ ਸਿੰਘ ਮਜੀਠੀਆ, ਸ: ਧੰਨਾ ਸਿੰਘ ਮਲਵਾਈ ਅਤੇ ਸ: ਨਿਧਾਨ ਸਿੰਘ ਪੰਜ-ਹਥਾ ਆਦਿ ਆਪਣੇ ਪ੍ਰਸਿੱਧ ਵਿਜਯੀ ਸਰਦਾਰਾਂ ਨੂੰ ਆਪੋ-ਆਪਣੇ ਇਲਾਕਿਆਂ ਤੇ ਛਾਵਣੀਆਂ ਤੋਂ ਆਪਣੇ ਪਾਸ ਬੁਲਾ ਲਿਆ ਤਾਂ ਕਿ ਇਨ੍ਹਾਂ ਦੀਆਂ ਬਹੁਮੁੱਲੀਆਂ ਵਿਚਾਰਾਂ ਤੋਂ ਲਾਭ ਪ੍ਰਾਪਤ ਕੀਤਾ ਜਾਏ । ਇਨ੍ਹਾਂ ਬੀਰਾਂ ਦੇ ਲਾਹੌਰ ਪਹੁੰਚਣ ਪਰ ਮਹਾਰਾਜੇ ਨੇ ਆਪਣੇ ਵਰਯਾਮ ਅਤੇ ਉੱਚੀ ਪ੍ਰਬੰਧਕ ਸ਼ਕਤੀ ਦੇ ਮਾਲਕ ਕੰਵਰ ਸ਼ੇਰ ਸਿੰਘ ਦੀ ਯੋਗਤਾ ਤੋਂ ਵੀ ਕੰਮ ਲੈਣ ਲਈ, ਲਾਹੌਰ ਆਪਣੇ ਪਾਸ ਬੁਲਾ ਲਿਆ ।

ਇਸ ਭਾਵ ਨੂੰ ਮੁੱਖ ਰੱਖ ਕੇ ਮਹਾਰਾਜਾ ਸਾਹਿਬ ਨੇ ਇਕ ਮੁਰਾਸਲੇ ਵਿਚ ਕੰਵਰ ਜੀ ਦੀ ਲੱਦਾਖ਼ ਦੀ ਫ਼ਤਹਯਾਬੀ ਦੀ ਮੁੜ ਸ਼ਲਾਘਾ ਕੀਤੀ, ਉਥੇ ਨਾਲ ਹੀ ਆਪਣੇ ਮਨ ਦੀ ਘੁੰਡੀ ਵੀ ਉਸ ਨੂੰ ਖੋਲ੍ਹ ਕੇ ਦੱਸ ਦਿੱਤੀ ਕਿ ਅਸੀਂ ਪਿਸ਼ਾਵਰ ਤੱਕ ਚੜ੍ਹਾਈ ਕਰਨਾ ਚਾਹੁੰਦੇ ਹਾਂ । ਆਪ ਲਾਹੌਰ ਪਹੁੰਚ ਜਾਉ ਅਤੇ ਠੀਕ ਉਸੇ ਤਰ੍ਹਾਂ ਫ਼ੌਜੀ ਪ੍ਰਬੰਧ ਆਪਣੇ ਹੱਥ ਲਵੋ ਜਿਹਾ ਲੱਦਾਖ਼ ਦੀ ਚੜ੍ਹਾਈ ਸਮੇਂ ਆਪ ਨੇ ਕੀਤਾ ਸੀ । ਤੁਸੀਂ ਕਸ਼ਮੀਰ ਦੀ ਗਵਰਨਰੀ ਦਾ ਕੰਮ ਆਪਣੇ ਸਹਾਇਕਾਂ ਸ: ਵਿਸਾਖਾ ਸਿੰਘ ਅਤੇ ਕਰਨਲ ਮੀਹਾਂ ਸਿੰਘ ਦੇ ਹੱਥ ਸੌਂਪ ਕੇ ਸ਼ੀਘਰ ਹੀ ਸਾਡੇ ਪਾਸ ਪਹੁੰਚ ਜਾਉ ।

ਇਸ ਪੱਤਰ ਦੇ ਪਹੁੰਚਣ ਪਰ ਸ਼ਹਿਜ਼ਾਦਾ ਸ਼ੇਰ ਸਿੰਘ ਬੜੇ ਪ੍ਰਸੰਨ ਹੋਏ । ਕਿਉਂਕਿ ਉਹ ਜਾਣਦੇ ਸਨ ਕਿ ਉਸ ਦੇ ਪਾਰਖੂ ਪਿਤਾ ਨੇ ਉਸ ਦੇ ਗੁਣਾਂ ਦੀ ਕਦਰ ਕਰਦੇ ਹੋਏ ਉਸ ਨੂੰ ਪਿਸ਼ਾਵਰ ਦੀ ਮੁਹਿੰਮ ਦਾ ਪ੍ਰਬੰਧ, ਜੋ ਬੜੀ ਹੀ ਜ਼ਿੰਮੇਵਾਰੀ ਦਾ ਕੰਮ ਹੈ, ਸੌਂਪਿਆ ਹੈ, ਜੋ ਮੇਰੇ ਲਈ ਮਾਣ ਹੈ ।

ਹੁਣ ਸ਼ਹਿਜ਼ਾਦਾ ਕਸ਼ਮੀਰ ਤੋਂ ਰਵਾਨਗੀ ਦੀਆਂ ਤਿਆਰੀਆਂ ਵਿਚ ਲੱਗ ਗਏ ਅਤੇ ਥੋੜ੍ਹੇ ਸਮੇਂ ਵਿਚ ਹੀ ਇਥੋਂ ਦੇ ਕੰਮ ਦੀ ਜ਼ਿੰਮੇਵਾਰੀ ਸ: ਮੀਹਾਂ ਸਿੰਘ ਅਤੇ ਸ: ਵਿਸਾਖਾ

ਸਿੰਘ ਦੇ ਹੱਥ ਸੌਂਪ ਕੇ ਲਾਹੌਰ ਵੱਲ ਕੂਚ ਕਰ ਦਿੱਤਾ । ਲਾਹੌਰ ਪਹੁੰਚਣ ਪਰ ਆਪ ਦੀ ਸ਼ਾਨ ਅਨੁਸਾਰ ਆਪ ਦੀ ਅਗਵਾਈ ਦਾ ਪ੍ਰਬੰਧ ਕੀਤਾ ਗਿਆ ਅਤੇ ਬੜੀ ਸ਼ਾਹਾਨਾ ਸ਼ਾਨ ਨਾਲ ਸ਼ਹਿਜ਼ਾਦਾ ਨੂੰ ਮਹਾਰਾਜਾ ਮਿਲਿਆ ਅਤੇ ਆਪ ਦੇ ਕਸ਼ਮੀਰ ਦੇ ਸੁਧਾਰ ਅਤੇ ਲੱਦਾਖ਼ ਦੀ ਫ਼ਤਹ ਦੀ ਸਫ਼ਲਤਾ ਪਰ ਬੜੀ ਖ਼ੁਸ਼ੀ ਪ੍ਰਗਟ ਕੀਤੀ ।

ਹੁਣ ਛੇਤੀ ਆਪ ਉਸ ਕੰਮ ਦੇ ਪ੍ਰਬੰਧ ਵਿਚ ਲੀਨ ਹੋ ਗਏ ਜਿਸ ਲਈ ਮਹਾਰਾਜਾ ਸਾਹਿਬ ਨੇ ਆਪ ਨੂੰ ਕਸ਼ਮੀਰ ਤੋਂ ਬੁਲਵਾਇਆ ਸੀ ।

ਸ਼ਹਿਜ਼ਾਦਾ ਸ਼ੇਰ ਸਿੰਘ ਮਹਾਰਾਜਾ ਸਾਹਿਬ ਅਤੇ ਹੋਰਨਾਂ ਜ਼ਿੰਮੇਵਾਰ ਸਰਦਾਰਾਂ ਦੀ ਇੱਛਾ ਅਨੁਸਾਰ ਚੜ੍ਹਾਈ ਵਾਲੀ ਫ਼ੌਜ ਦੇ ਸਾਰੇ ਪ੍ਰਬੰਧ ਮਾਰਚ ਮਹੀਨੇ ਦੇ ਅੰਤ ਤੱਕ ਸੰਪੂਰਨ ਹੋ ਗਏ ਅਤੇ ਅਪ੍ਰੈਲ਼ ਸੰਨ 1834 ਦੇ ਆਰੰਭ ਹੁੰਦਿਆਂ ਹੀ ਪਿਸ਼ਾਵਰ ਨੂੰ ਖ਼ਾਲਸਾ ਰਾਜ ਵਿਚ ਮਿਲਾਉਣ ਲਈ ਖ਼ਾਲਸਾ ਫ਼ੌਜ ਦੀ ਚੜ੍ਹਾਈ ਆਰੰਭ ਹੋ ਗਈ ।

ਇਸ ਮੁਹਿੰਮ ਦੇ ਵਧੇਰੇ ਵਿਸਥਾਰ ਦੀ ਇਥੇ ਦੇਣ ਦੀ ਅਸੀਂ ਲੋੜ ਨਹੀਂ ਸਮਝਦੇ, ਕੇਵਲ ਇੰਨਾ ਲਿਖਦੇ ਹਾਂ ਕਿ ਪਿਸ਼ਾਵਰ ਸਣੇ ਅਫ਼ਗਾਨੀ ਇਲਾਕਾ ਜਮਰੌਦ ਤੇ ਦੱਰਾ ਖ਼ੈਬਰ ਤੱਕ ਖ਼ਾਲਸਾ ਫ਼ੌਜ ਨੇ ਫ਼ਤਹਿ ਕਰਕੇ ਖ਼ਾਲਸਾ ਰਾਜ ਵਿਚ ਮਿਲਾ ਲਿਆ । ਇਸ ਮੁਹਿੰਮ ਵਿਚ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਚੋਟੀ ਦੇ ਪ੍ਰਬੰਧਕ ਹੋਣ ਦੇ ਉੱਚੇ ਗੁਣਾਂ ਦੀ ਮਹਾਰਾਜਾ ਸਾਹਿਬ ਅਤੇ ਸਾਰੇ ਜ਼ਿੰਮੇਵਾਰ ਸਰਦਾਰਾਂ ਨੇ ਵੱਡੀ ਸ਼ਲਾਘਾ ਕੀਤੀ । ਮਹਾਰਾਜਾ ਸਾਹਿਬ ਨੇ ਇਸ ਕਠਨ ਸੇਵਾ ਦੇ ਬਾਰੇ ਆਪ ਦੀ ਜਾਗੀਰ ਵਿਚ ਹੋਰ ਵਾਧਾ ਕਰ ਦਿੱਤਾ ।

ਚੂੰਕਿ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਜੀਵਨ ਦਾ ਹੁਣ ਤੱਕ ਵਧੇਰਾ ਸਮਾਂ ਖ਼ਾਲਸਾ ਰਾਜ ਦੇ ਵਾਧੇ ਅਤੇ ਸਥਿਰਤਾ ਲਈ ਮੈਦਾਨੇ ਜੰਗਾਂ ਵਿਚ ਬੀਤਿਆ ਸੀ ਜਿਸ ਕਰਕੇ ਆਪ ਆਪਣੀਆਂ ਲੰਮੀਆਂ ਚੌੜੀਆਂ ਜਾਗੀਰਾਂ ਅਤੇ ਆਪਣੀ ਸਤਿਕਾਰਯੋਗ ਨਾਨੀ ਜੀ ਰਾਣੀ ਸਦਾ ਕੌਰ ਦੀ ਜਾਇਦਾਦ ਦੇ ਯੋਗ ਪ੍ਰਬੰਧ ਅਤੇ ਉੱਨਤੀ ਵੱਲ ਕੋਈ ਧਿਆਨ ਨਹੀਂ ਸਨ ਦੇ ਸਕੇ । ਹੁਣ ਪਿਸ਼ਾਵਰ ਦੀ ਫ਼ਤਹਿ ਦੇ ਕਾਰਜ ਤੋਂ ਵਿਹਲ ਮਿਲਣ ਪਰ ਸ਼ੇਰਿ-ਪੰਜਾਬ ਦੀ ਆਗਿਆ ਅਨੁਸਾਰ ਆਪ ਵਟਾਲੇ ਆ ਰਹੇ ।

----------

# ਖ਼ਾਲਸਾ ਰਾਜ ਉੱਨਤੀ ਦੀ ਟੀਸੀ ਪਰ

ਸੰਨ 1839 ਈ: ਦਾ ਵਰ੍ਹਾ ਜਦ ਆਰੰਭ ਹੋਇਆ ਉਦੋਂ ਖ਼ਾਲਸਾ ਰਾਜ ਸਫ਼ਲਤਾ ਅਤੇ ਉੱਨਤੀ ਦੀ ਟੀਸੀ ਪਰ ਪੁੱਜ ਚੁੱਕਾ ਸੀ । ਖ਼ਾਲਸੇ ਦਾ ਤੇਜ ਪ੍ਰਤਾਪ ਨਾ ਕੇਵਲ ਪੰਜਾਬ, ਹਿੰਦ, ਅਫ਼ਗਾਨਿਸਤਾਨ ਵਿਚ ਹੀ ਮੰਨਿਆ ਜਾਂਦਾ ਸੀ ਸਗੋਂ ਇਸ ਦੇ ਪ੍ਰਭਾਵ ਤੋਂ ਰੂਸ[1], ਇੰਗਲਿਸਤਾਨ[2] ਅਤੇ ਫਰਾਂਸ[3] ਵਰਗੀਆਂ ਯੂਰਪ ਦੀਆਂ ਵੱਡੀਆਂ ਹਕੂਮਤਾਂ ਵੀ ਪ੍ਰਭਾਵਤ ਹੋ ਕੇ ਇਸ ਨੂੰ ਸਤਿਕਾਰਦੀਆਂ ਸਨ ਅਤੇ ਇਸ ਨਾਲ ਮਿੱਤਰਤਾ ਦੇ ਸੰਬੰਧ ਗੰਢਣ ਵਿਚ ਆਪਣੀ ਵਡਿਆਈ ਸਮਝਦੀਆਂ ਸਨ ।

ਇਸ ਸਮੇਂ ਖ਼ਾਲਸੇ ਦੀਆਂ ਜਿੱਤਾਂ ਦਾ ਬੰਨਾ ਉੱਤਰ ਵੱਲ ਲੱਦਾਖ ਤੋਂ ਲੰਘ ਕੇ ਚੀਨ ਦੀ ਹੱਦ ਅਤੇ ਤਿੱਬਤ ਦੇ ਉੱਚੇ ਪਹਾੜਾਂ ਦੀਆਂ ਚੋਟੀਆਂ ਤੱਕ ਜਾ ਪੁੱਜਾ ਸੀ, ਜਿਹੜੀਆਂ 12 ਮਹੀਨੇ ਚਿੱਟੀ ਬਰਫ਼ ਨਾਲ ਢੱਕੀਆਂ ਰਹਿੰਦੀਆਂ ਸਨ । ਪੱਛਮ ਵੱਲ ਇਤਿਹਾਸਿਕ ਦੱਰਾ ਖ਼ੈਬਰ ਨੂੰ ਚੀਰਦੇ ਹੋਏ ਇਸ ਇਤਿਹਾਸਿਕ ਦੱਰੇ ਦੇ ਰਾਹ 2000 ਸਾਲਾਂ ਤੋਂ ਹਿੰਦੂਆਂ ਨੂੰ ਲੁੱਟਣ ਵਾਲੇ ਆਉਂਦੇ ਰਹੇ । ਜਿਹਾ ਕਿ ਸਿਕੰਦਰ, ਮਹਿਮੂਦ ਗ਼ਜ਼ਨਵੀ, ਤੈਮੂਰਲਿੰਗ, ਬਾਬਰ, ਨਾਦਰ ਸ਼ਾਹ, ਅਹਿਮਦ ਸ਼ਾਹ ਦੁਰਾਨੀ, ਤੈਮੂਰ ਸ਼ਾਹ ਤੇ ਜ਼ਮਾਨ ਸ਼ਾਹ ਇਸ ਦੱਰੇ ਦੇ ਰਾਹ ਹਿੰਦ ਵਿਚ ਪੁੱਜ ਕੇ ਹਿੰਦੀਆਂ ਨੂੰ ਲੁੱਟਿਆ ਕਰਦੇ ਸੀ। ਅਜਿੱਤ ਅਫ਼ਗਾਨਾਂ ਨੂੰ ਜਿੱਤ ਕੇ ਖ਼ਾਲਸੇ ਦੇ ਹਿਣ-ਹਿਣਾਉਂਦੇ ਘੋੜਿਆਂ ਦੇ ਸੁੰਮਾਂ ਨੇ ਨਾ

---------------------

1. *ਸੰਨ 1825 ਵਿਚ ਰੂਸ ਦੇ ਸ਼ਾਹੀ ਘਰਾਣੇ ਦੇ ਸ਼ਾਹਜ਼ਾਦੇ ਨੈਸਲਰੋਡ ਨੇ ਸ਼ਹਿਨਸ਼ਾਹ ਰੂਸ ਵਲੋਂ; ਇਕ ਪਿਆਰ ਪੂਰਤ ਪੱਤਰ, ਮਹਾਰਾਜਾ ਰਣਜੀਤ ਸਿੰਘ ਨੂੰ ਭੇਜਿਆ ਜਿਸ ਵਿਚ ਖ਼ਾਲਸੇ ਦੇ ਬਾਦਸ਼ਾਹ ਨਾਲ ਮਿੱਤਰਤਾ ਦਾ ਸੰਬੰਧ ਸਥਿਰ ਰੱਖਣ ਲਈ ਤੀਬਰ ਇੱਛਾ ਪ੍ਰਗਟ ਕੀਤੀ ਸੀ । ਇਸ ਦੇ ਬਾਅਦ ਰੂਸ ਅਤੇ ਮਹਾਰਾਜਾ ਸਾਹਿਬ ਦੇ ਵਿਚਾਲੇ ਚਿੱਠੀ ਪੱਤਰ ਹੁੰਦਾ ਰਹਿੰਦਾ ਸੀ। ਦੇਖੋ ਮਿਸਟਰ ਵੈਡ, ਪੁਲੀਟੀਕਲ ਏਜੰਟ ਲੁਧਿਆਣੇ ਦਾ ਖ਼ਤ 24 ਅਗਸਤ 1830 ਰੈਜ਼ੀਡੈਂਟ ਦਿੱਲੀ ਦੇ ਨਾਂ।*
2. *ਸੰਨ 1830 ਵਿਚ ਸ਼ਹਿਨਸ਼ਾਹ ਇੰਗਲਿਸਤਾਨ ਵਿਲੀਅਮ ਚੌਥੇ ਵਲੋਂ ਸ਼ੇਰਿ-ਪੰਜਾਬ ਲਈ ਅਤਿ ਸਤਿਕਾਰ ਭਰੇ ਸ਼ਬਦਾਂ ਦਾ ਖ਼ਤ, ਪੰਜ ਬਹੁ-ਮੁੱਲੇ ਘੋੜੇ ਅਤੇ ਇਕ ਚਾਂਦੀ ਦੀ ਸੈਜਗੱਡੀ ਆਦਿ ਕਈ ਸੁਗਾਤਾਂ ਭੇਜੀਆਂ ਸਨ ਅਤੇ ਖ਼ਾਲਸੇ ਨਾਲ ਸਾਜਨਤਾ ਪਰ ਮਾਣ ਪ੍ਰਗਟ ਕੀਤਾ ਸੀ ।*
   *(ਮ: ਲਤੀਫ਼, ਸਫ਼ਾ 447, ਕਨਿੰਘਮ ਸਫ਼ਾ 192)*
3. *27 ਅਕਤੂਬਰ ਸੰਨ 1834 ਨੂੰ ਫਰਾਂਸ ਦੇ ਸ਼ਹਿਨਸ਼ਾਹ ਲਵਿਸ ਫਿਲਪਸ ਵਲੋਂ ਅਤਿ ਮਿੱਠੇ ਅਤੇ ਪਿਆਰ ਵਿਚ ਰੰਗੇ ਹੋਏ, ਫੜਕਦੇ ਸ਼ਬਦਾਂ ਵਿਚ ਲਿਖਿਆ ਹੋਇਆ ਪੱਤਰ, ਸਣੇ ਸ਼ਹਿਨਸ਼ਾਹ ਦੀ ਜੜਤ ਤਸਵੀਰ ਅਤੇ ਅਨੇਕਾਂ ਬਹੁਮੁੱਲੇ ਹਥਿਆਰ ਅਤੇ ਹੋਰ ਸੁਗਾਤਾਂ, ਮਹਾਰਾਜਾ ਰਣਜੀਤ ਸਿੰਘ ਦੇ ਲਈ ਜਰਨੈਲ ਐਲਾਰਡ ਦੇ ਹੱਥ ਭੇਜੀਆਂ । ਪਤੱਰ ਦੇ ਇਕ ਇਕ ਸ਼ਬਦ ਤੋਂ ਖ਼ਾਲਸੇ ਦੀ ਸ਼ਾਨ, ਬੀਰਤਾ ਅਤੇ ਹੋਰ ਉੱਚ ਗੁਣ ਚੋ-ਚੋ ਪੈਂਦੇ ਸਨ । ਅਸਲ ਖ਼ਤ ਪੜ੍ਹਨਾ ਹੋਵੇ ਤਾਂ ਮੇਰੀ ਲਿਖਤ ਪੁਸਤਕ 'ਖ਼ਾਲਸਾ ਰਾਜ ਦੇ ਬਿਦੇਸ਼ੀ ਕਾਰਿੰਦੇ' ਦੇ ਸਫ਼ਾ 95 ਪਰ ਪੜ੍ਹੋ ।*

ਕੇਵਲ ਕਾਬਲ ਦੀਆਂ ਗਲੀਆਂ ਨਾ ਸੀ ਮਿੱਧੀਆਂ ਸਗੋਂ ਇਸ ਦੇ ਨਾਲ ਹੀ ਹਿੰਦ ਨੂੰ ਸਦੀਆਂ ਤੋਂ ਲੁੱਟਣ ਵਾਲੇ ਜਰਵਾਣਿਆਂ ਦੇ ਮਨਾਂ ਤੇ ਹਿੰਮਤ ਨੂੰ ਵੀ ਲਤਾੜ ਕੇ ਰੱਖ ਦਿੱਤਾ ਸੀ[1] ।

ਮੁਕਦੀ ਗੱਲ ਇਹ ਕਿ ਹੁਣ ਜਿਧਰ ਵੀ ਨਿਗਾਹ ਕੀਤੀ ਜਾਂਦੀ ਸੀ, ਫ਼ਤਹ ਹੀ ਫ਼ਤਹ ਦਿੱਸਦੀ ਸੀ । ਸ਼ੇਰਿ-ਪੰਜਾਬ ਦਾ ਖਿੜਿਆ ਭਰਿਆ ਪਰਿਵਾਰ ਜਿਸ ਦੇ 7 ਸਪੁੱਤਰ, 10 ਪੋਤਰੇ ਅਤੇ ਅਣਗਿਣਤ ਆਪਾ ਵਾਰਨ ਵਾਲੇ ਸਰਦਾਰ ਅਤੇ ਜਾਗੀਰਦਾਰ ਉਸ ਦੇ ਹੁਕਮ ਦੀ ਉਡੀਕ ਵਿਚ ਹੱਥ ਜੋੜੀ ਖੜ੍ਹੇ ਰਹਿੰਦੇ ਸਨ । ਪੰਜਾਬੀ ਸਿੱਖਾਂ ਤੋਂ ਛੁੱਟ ਹਿੰਦ ਦੇ ਹਿੰਦੂ ਅਤੇ ਮੁਸਲਮਾਨ, ਫ਼ਰਾਂਸ ਦੇ ਫ਼ਰਾਂਸੀਸੀ ਅਤੇ ਫ਼ਿਰੰਗ ਦੇ ਫ਼ਿਰੰਗੀ, ਇਟਲੀ ਦੇ ਇਟਾਲੀਅਨ, ਸਪੇਨ ਦੇ ਸਪੈਨਿਸ਼, ਐਰਾ ਦੇ ਆਇਰਸ਼, ਜਰਮਨੀ ਦੇ ਹਾਂਜ਼ਰ ਅਤੇ ਰੂਸ ਦੇ ਰਸ਼ੀਅਨ ਅਫ਼ਸਰ ਅਰਦਿਲ ਵਿਚ ਸਦਾ ਕਮਰਕੱਸੇ ਹੋਏ ਹਾਜ਼ਰ ਰਹਿੰਦੇ ਸਨ ।

ਇਸ ਸਮੇਂ ਇਹ ਕਦੇ ਕਿਸੇ ਦੇ ਚਿੱਤ ਚੇਤੇ ਵੀ ਨਾ ਸੀ ਆਇਆ ਕਿ ਉਪਰ ਦੱਸੀ ਇੰਨੀ ਸ਼ਕਤੀਮਾਨ ਸਲਤਨਤ ਦਾ ਸਿਖਰ ਪਰ ਪ੍ਰਕਾਸ਼ਤ ਸੂਰਜ ਇੰਨਾ ਛੇਤੀ ਕਾਲੀਆਂ ਘਟਾਂ ਵਿਚ ਛਿਪ ਜਾਏਗਾ । ਪਰ ਕਾਦਰ ਦਾ ਕੁਦਰਤ ਵਿਲੱਖਣ ਹੈ । ਉਹ, ਉਹ ਕੁਝ ਕਰਦਾ ਹੈ ਜਿਹੜਾ ਮਨੁੱਖ ਦੇ ਕਦੇ ਸੁਪਨੇ ਵਿਚ ਵੀ ਨਹੀਂ ਆਇਆ ਹੁੰਦਾ ।

----------

----------

1. *21 ਜੁਲਾਈ 1839 ਨੂੰ 15000 ਖ਼ਾਲਸਾ ਫ਼ੌਜ ਦੱਰਾ ਖ਼ੈਬਰ ਦੇ ਨਿਸ਼ਾਨਾਬਾਜ਼ ਅਫ਼ਰੀਦੀਆਂ ਨੂੰ ਲਤਾੜਦੀ ਹੋਈ ਦੱਰੇ ਦੇ ਦੂਜੇ ਸਿਰੇ ਪਹੁੰਚ ਗਈ । 27 ਜੁਲਾਈ ਨੂੰ ਅਲੀਮਸ ਦਾ ਪ੍ਰਸਿੱਧ ਕਿਲ੍ਹਾ ਫ਼ਤਹਿ ਕਰ ਲਿਆ । 28 ਅਗਸਤ ਨੂੰ ਜਲਾਲਾਬਾਦ ਪਰ ਕਬਜ਼ਾ ਹੋ ਗਿਆ । ਛੇਕੜ 2 ਸਤੰਬਰ 1839 ਨੂੰ ਖ਼ਾਲਸੇ ਦੀਆਂ ਵਿਜਈ ਫ਼ੌਜਾਂ ਬੜੀ ਧੂਮ-ਧਾਮ ਨਾਲ ਕਾਬਲ ਵਿਚ ਦਾਖਲ ਹੋਈਆਂ । ਅਮੀਰ ਦੋਸਤ ਮੁਹੰਮਦ ਖ਼ਾਨ, ਕਾਬਲ ਦਾ ਤਖ਼ਤ ਖਾਲੀ ਛੱਡ ਕੇ ਬੁਖਾਰੇ ਵੱਲ ਜਾਨ ਬਚਾ ਕੇ ਨੱਸ ਗਿਆ ਤੇ ਕਾਬਲ ਦਾ ਤਖ਼ਤ ਖ਼ਾਲਸੇ ਦੇ ਅਨਸਾਰੀ ਸ਼ਾਹ ਸੁਜਾ ਨੂੰ ਸੌਂਪ ਕੇ ਖ਼ਾਲਸਾ ਫ਼ੌਜ ਇਕ ਮਹੀਨਾ ਤਿੰਨ ਦਿਨ ਕਾਬਲ ਵਿਚ ਡੇਰੇ ਜਮਾਈ ਰੱਖਣ ਮਗਰੋਂ 5 ਅਕਤੂਬਰ ਸੰਨ 1839 ਦੀ ਸਵੇਰ ਨੂੰ ਵਿਜੇ ਦਾ ਝੰਡਾ ਝੁਲਾਂਦੀ ਹੋਈ ਕਾਬਲ ਤੋਂ ਵਾਜਿਆਂ ਗਾਜਿਆਂ ਦੀ ਘਨਘੋਰ ਵਿਚ ਕੂਚ ਕਰਕੇ 16 ਅਕਤੂਬਰ ਨੂੰ ਆਪਣੇ ਰਾਜ ਵਿਚ ਜਮਰੌਦ ਪੁੱਜੀ ਅਤੇ 18 ਅਕਤੂਬਰ ਨੂੰ ਪਿਸ਼ਾਵਰ ਪਹੁੰਚ ਕੇ ਇਹ ਮੁਹਿੰਮ ਸੰਪੂਰਨ ਹੋਈ ।*
2. *ਖ਼ਾਲਸਾ ਰਾਜ ਦੇ ਬਦੇਸ਼ੀ ਕਾਰਿੰਦਿਆਂ ਦੀ ਗਿਣਤੀ 72 ਸੀ ਅਤੇ ਇਸ ਵਿਚ ਯੂਰਪ ਦੀਆਂ ਸਾਰੀਆਂ ਕੌਮੀਅਤਾਂ ਦੇ ਲੋਕ ਮੌਜੂਦ ਸਨ । ਵੇਰਵੇ ਲਈ ਦੇਖੋ 'ਖ਼ਾਲਸਾ ਰਾਜ ਦੇ ਬਦੇਸ਼ੀ ਕਾਰਿੰਦੇ' ਨਾਮੀ ਮੇਰੀ ਲਿਖੀ ਪੁਸਤਕ ।*

# ਖ਼ਾਲਸਾ ਰਾਜ ਪਰ ਕਾਲੇ ਬੱਦਲ

## ਪਹਿਲਾ ਧੱਕਾ

ਖ਼ਾਲਸਾ ਮਹਾਨ ਰਾਜ ਨੂੰ ਪਹਿਲਾ ਧੱਕਾ 27 ਜੂਨ ਸੰਨ 1839 ਨੂੰ ਲੱਗਾ, ਜਦ ਇਸ ਅਭਾਗੇ ਦਿਨ ਮਹਾਰਾਜਾ ਰਣਜੀਤ ਸਿੰਘ ਨੇ ਇਸ ਅਸਾਰ ਸੰਸਾਰ ਤੋਂ ਸਦਾ ਲਈ ਅੱਖਾਂ ਮੀਟ ਲਈਆਂ ਅਤੇ ਉਹ ਐਸੀਆਂ ਪੱਕੀਆਂ ਮੀਟੀਆਂ ਕਿ ਮੁੜ ਕਦੇ ਵੀ ਨਾ ਖੋਲ੍ਹੀਆਂ ਅਰਥਾਤ ਵੱਡਾ ਮਹਾਰਾਜਾ 40 ਸਾਲ ਰਾਜ ਕਰਕੇ 59 ਸਾਲ ਦੀ ਆਯੂ ਵਿਚ ਪਰਲੋਕ ਗਮਨ ਕਰ ਗਿਆ ।

ਸ਼ੇਰਿ-ਪੰਜਾਬ ਦੀ ਇੱਛਾ ਅਨੁਸਾਰ ਖ਼ਾਲਸੇ ਦਾ ਰਾਜ ਭਾਗ ਮਹਾਰਾਜੇ ਦੇ ਵੱਡੇ ਸਪੁੱਤਰ ਕੰਵਰ ਖੜਗ ਸਿੰਘ ਦੇ ਹੱਥ ਸੌਂਪਿਆ ਗਿਆ ।

## ਦੂਜਾ ਧੱਕਾ

ਮਹਾਰਾਜਾ ਖੜਗ ਸਿੰਘ ਅਨੇਕ ਗੁਣਾਂ ਦੇ ਮਾਲਕ ਸਨ, ਪਰ ਪੰਜਾਬ ਅਤੇ ਪੰਜਾਬੀਆਂ ਪਰ ਸਫ਼ਲ ਰਾਜ ਕਰਨ ਲਈ ਜਿਹੜੇ ਗੁਣਾਂ ਦੀ ਲੋੜ ਸੀ, ਉਹ ਉਸ ਵਿਚ ਨਹੀਂ ਸਨ । ਇਸ ਦਾ ਸਿੱਟਾ ਬੜਾ ਭਿਆਨਕ ਨਿਕਲਿਆ । ਸਭ ਤੋਂ ਪਹਿਲਾਂ ਮੀਆਂ ਧਿਆਨ ਸਿੰਘ ਵੱਡਾ ਵਜ਼ੀਰ ਇਸ ਦੇ ਰੋਅਬ ਤੋਂ ਬਾਹਰ ਹੋ ਗਿਆ ਅਤੇ ਰਾਜ ਕਾਜ ਵਿਚ ਉਸ ਦੀ ਸਹਾਇਤਾ ਕਰਨ ਦੀ ਥਾਂ ਉਸ ਦੇ ਰਾਹ ਵਿਚ ਕੰਡੇ ਖਿਲਾਰਨ ਲੱਗ ਪਿਆ, ਜਿਸ ਦਾ ਪ੍ਰਤੱਖ ਕਾਰਨ ਤਾਂ ਇਹ ਸੀ ਕਿ ਨਵਾਂ ਮਹਾਰਾਜਾ ਸਰਦਾਰ ਚੇਤ ਸਿੰਘ ਬਾਜਵਾ[1] ਪਰ ਬੜਾ ਭਰੋਸਾ ਰੱਖਦਾ ਸੀ ਅਤੇ ਉਸ ਦੇ ਹੱਥਾਂ ਵਿਚ ਖੇਡਦਾ ਸੀ । ਰਾਜਾ ਧਿਆਨ ਸਿੰਘ ਨੂੰ ਇਹ ਤੌਖਲਾ ਉਪਜ ਗਿਆ ਕਿ ਹੋ ਸਕਦਾ ਹੈ ਝਬਦੇ ਹੀ ਬਾਜਵਾ ਸਰਦਾਰ ਵਜ਼ਾਰਤ ਦਾ ਪਦ ਪ੍ਰਾਪਤ ਕਰ ਲਏ ਅਤੇ ਮੈਨੂੰ ਧੱਕਾ ਮਿਲ ਜਾਏ ।

ਇਸ ਭੈਅ ਦੇ ਪ੍ਰਭਾਵ ਹੇਠ ਧਿਆਨ ਸਿੰਘ ਦਿਨ-ਰਾਤ ਇਹੀ ਸੋਚਾਂ ਸੋਚਣ ਵਿਚ ਲੀਨ ਹੋ ਗਿਆ ਕਿ ਜਿਵੇਂ ਹੋ ਸਕੇ ਪਹਿਲਾਂ ਇਸ ਕੰਡੇ ਨੂੰ ਆਪਣੇ ਰਾਹ ਵਿਚੋਂ ਦੂਰ ਕਰੇ ਜਿਹੜਾ ਹਰ ਸਮੇਂ ਉਸ ਦੇ ਮਨ ਨੂੰ ਫੱਟੜ ਕਰ ਰਿਹਾ ਸੀ । ਇਸ ਕਾਰਜ ਸਿੱਧੀ ਲਈ ਉਸ ਨੇ ਮਹਾਰਾਜਾ ਦੇ ਆਪਣੇ ਸਪੁੱਤਰ ਕੰਵਰ ਨੌ-ਨਿਹਾਲ ਸਿੰਘ ਨੂੰ ਹਥਿਆਰ ਬਣਾ ਕੇ ਵਰਤਣ ਲਈ ਮਹਾਂ ਕੁਕਰਮ ਕੀਤਾ । ਅਰਥਾਤ ਮਹਾਰਾਜਾ ਖੜਗ ਸਿੰਘ ਅਤੇ ਉਸ ਦੇ ਲਾਡਲੇ ਸਪੁੱਤਰ ਨੌ-ਨਿਹਾਲ ਸਿੰਘ ਦੋਵਾਂ ਦੇ ਮਨਾਂ ਵਿਚ ਪਿਆਰ ਦੀ ਥਾਏਂ ਜ਼ਹਿਰੀਲਾ

---

*1. ਸ: ਚੇਤ ਸਿੰਘ ਸਾਕ ਵਲੋਂ ਮਹਾਰਾਜਾ ਖੜਗ ਸਿੰਘ ਦਾ ਸਾਂਢੂ ਸੀ ।*

ਬੀਜ ਬੋ ਦਿੱਤਾ ਜਿਸ ਦੇ ਕਾਰਨ ਉਹ ਇਕ ਦੂਜੇ ਦੇ ਲਹੂ ਦੇ ਤਿਹਾਏ ਹੋ ਗਏ ।

ਚਤੁਰ ਧਿਆਨ ਸਿੰਘ ਨੌਜਵਾਨ ਨੌ-ਨਿਹਾਲ ਸਿੰਘ ਦੇ ਇਕ ਗੁਪਤ ਰਾਜ਼ ਤੋਂ ਜਾਣੂ ਸੀ, ਉਹ ਜਾਣਦਾ ਸੀ ਕਿ ਕੰਵਰ ਫ਼ਰੰਗੀਆਂ ਨੂੰ ਖ਼ਾਲਸਾ ਰਾਜ ਦਾ ਪੱਕਾ ਵੈਰੀ ਸਮਝਦਾ ਸੀ । ਉਸ ਦਾ ਮਨ ਉਨ੍ਹਾਂ ਲਈ ਘ੍ਰਿਣਾ ਨਾਲ ਭਰਪੂਰ ਸੀ । ਵਜ਼ੀਰ ਨੇ ਇਸ ਸਮੇਂ ਪਹਿਲਾਂ ਇਹ ਖ਼ਬਰ ਆਪਣੇ ਧੜੇ ਦੇ ਆਦਮੀਆਂ ਦੇ ਰਾਹੀਂ ਆਮ ਜਨਤਾ ਵਿਚ ਹੁਗਵਾ ਦਿੱਤੀ ਕਿ ਸਰਦਾਰ ਚੇਤ ਸਿੰਘ ਬਾਜਵੇ ਦੀ ਪ੍ਰੇਰਣਾ ਨਾਲ ਮਹਾਰਾਜਾ ਖੜਗ ਸਿੰਘ ਖ਼ਾਲਸਾ ਰਾਜ ਫ਼ਿਰੰਗੀਆਂ ਦੇ ਹੱਥ ਸੌਂਪਣ ਲੱਗਾ ਹੈ । ਇਹ ਮਨ-ਘੜਤ ਖ਼ਬਰ ਧਿਆਨ ਸਿੰਘ ਨੇ ਐਸੇ ਹੁਨਰ ਨਾਲ ਖਿਲਾਰੀ ਕਿ ਘਰ ਘਰ ਇਸ ਗੱਲ ਦੀ ਚਰਚਾ ਹੋਣ ਲੱਗੀ[1]।

ਇਸ ਤੋਂ ਅਗਲਾ ਕਦਮ ਧਿਆਨ ਸਿੰਘ ਦਾ ਇਹ ਸੀ ਕਿ ਆਪਣੇ ਮਨੋਰਥ ਨੂੰ ਪੂਰਾ ਕਰਨ ਦੇ ਲਈ ਉਸ ਨੇ ਸ਼ਹਿਜ਼ਾਦਾ ਨੌ-ਨਿਹਾਲ ਸਿੰਘ ਨੂੰ ਆਪਣੇ ਨਾਲ ਮਿਲਾ ਲਿਆ । ਧਿਆਨ ਸਿੰਘ ਨੇ ਜਦ ਕੰਵਰ ਨੌ-ਨਿਹਾਲ ਸਿੰਘ ਦੇ ਸਿਰ ਉਪਰ ਆਪਣਾ ਜਾਦੂ ਚੜ੍ਹਿਆ ਡਿੱਠਾ ਤਾਂ ਉਸ ਨੇ ਇਕ ਰਾਤ ਸਣੇ ਕੁਝ ਸਹਾਇਕਾਂ ਦੇ, ਕੰਵਰ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਉਸ ਦੇ ਸਾਹਮਣੇ ਇਹ ਵਿਚਾਰ ਰੱਖੀ ਕਿ ਖ਼ਾਲਸਾ ਰਾਜ ਦੀ ਸਲਾਮਤੀ ਲਈ ਜੇ ਆਪ ਪਰਵਾਨ ਕਰੋ ਤਾਂ ਗ਼ੱਦਾਰ ਚੇਤ ਸਿੰਘ ਦਾ ਕੰਘਾ ਕਰ ਦਿੱਤਾ ਜਾਏ । ਜੋਸ਼ੀਲੇ ਤੇ ਕਾਹਲੇ ਨੌ-ਨਿਹਾਲ ਸਿੰਘ ਨੇ ਨਾ ਕੇਵਲ ਉਸ ਨੂੰ ਇਸ ਕੁਕਰਮ ਦੀ ਆਗਿਆ ਹੀ ਦੇ ਦਿੱਤੀ ਸਗੋਂ ਇਸ ਪਾਪ ਕਰਮ ਵਿਚ ਉਸ ਦਾ ਸਾਥੀ ਬਣਨ ਲਈ ਵੀ ਤਿਆਰ ਹੋ ਗਿਆ । ਬਸ, ਧਿਆਨ ਸਿੰਘ ਦੀ ਇੱਛਾ ਪੂਰੀ ਹੋ ਗਈ, ਹੁਣ ਦੇਰ ਕਾਹਦੀ ਸੀ ? 8 ਅਤੇ 9 ਅਕਤੂਬਰ ਦੀ ਵਿਚਲੀ ਰਾਤ ਦੋ ਤਿੰਨ ਵਜੇ ਸਵੇਰ ਦੇ ਇਹ ਹਤਿਆਰਿਆਂ ਦਾ ਜੁੱਟ ਜਿਸ ਵਿਚ ਧਿਆਨ ਸਿੰਘ ਸਣੇ ਆਪਣੇ ਦੋਹਾਂ ਭਾਈਆਂ, ਕਰਨਲ ਗਰਦੋਨਾ (ਗਾਰਡਨਰ), ਕੰਵਰ ਨੌ-ਨਿਹਾਲ ਸਿੰਘ ਅਤੇ ਕੁਝ ਹੋਰਨਾਂ ਸਾਥੀਆਂ ਦੇ ਕਿਲ੍ਹੇ ਵਿਚ ਪੁੱਜੇ ਅਤੇ ਬੜੀ ਨਿਰਦੈਤਾ ਨਾਲ ਬੇਦੋਸ਼ੇ ਸਰਦਾਰ ਚੇਤ ਸਿੰਘ ਨੂੰ ਕਤਲ ਕਰ ਦਿੱਤਾ[2] ।

## ਤੀਜਾ ਧੱਕਾ

ਮਹਾਰਾਜਾ ਖੜਗ ਸਿੰਘ ਨੂੰ ਜਦ ਇਹ ਪਤਾ ਲੱਗਾ ਕਿ ਉਸ ਦੇ ਪਿਆਰੇ ਮਿੱਤਰ ਤੇ ਖ਼ਾਲਸਾ ਰਾਜ ਦੇ ਸੱਚੇ ਹਿਤਕਾਰੀ ਦੀ ਹੱਤਿਆ ਵਿਚ ਉਸ ਦੇ ਲਾਡਲੇ ਪੁੱਤਰ ਨੌ-ਨਿਹਾਲ ਸਿੰਘ ਦਾ ਹੱਥ ਸੀ ਤਾਂ ਪੁੱਤਰ ਦੀ ਇਸ ਅਵੱਗਿਆ ਨੇ ਉਸ ਦੇ ਮਨ ਨੂੰ ਇੰਨਾ ਫੱਟੜ ਕਰ ਦਿੱਤਾ ਕਿ ਉਹ ਸੰਸਾਰਕ ਕੰਮਾਂ ਵਲੋਂ ਮੂਲੋਂ ਹੀ ਉਪਰਾਮ ਹੋ ਗਿਆ ਅਤੇ ਇਕਾਂਤੀ ਜੀਵਨ ਬਿਤਾਣ ਲੱਗਾ । ਇਨ੍ਹਾਂ ਦਿਨਾਂ ਵਿਚ ਹੀ ਉਸ ਨੂੰ ਐਸੀ ਜ਼ਹਿਰ ਖੁਵਾਈ ਗਈ ਜਿਸ ਦੇ ਅਸਰ ਨਾਲ ਉਹ ਥੋੜ੍ਹੇ ਦਿਨਾਂ ਵਿਚ ਹੀ ਘੁਲ ਘੁਲ ਕੇ ਮਰ ਗਿਆ[3] ।

---

1. *ਮੇਕਲ ਸਮਾਇਥ, ਰੂਲਿੰਗ ਫ਼ੈਮਲੀ ਆਫ਼ ਲਾਹੌਰ, ਸਫ਼ਾ 28 ।*
2. *ਪੀਅਰਜ਼ ਗਾਰਡਨਰ, ਸਫ਼ਾ 221; ਡਾਕਟਰ ਹੈਨਗ ਬਰਗਰ ਥਰਟੀ ਫਾਈਵ ਯੀਅਰਜ਼ ਇਨ ਦੀ ਈਸਟ, ਸਫ਼ਾ 101; ਇਲਨਜ਼, ਹਿਸਟਰੀ ਆਫ਼ ਦੀ ਪੰਜਾਬ, ਭਾਗ 2, ਸਫ਼ਾ 212 ।*
3. *ਸਮਾਇਥ ਰੇਨੰਗ ਫ਼ੈਮਲੀ ਆਫ ਲਾਹੌਰ ਸਫ਼ਾ 32-33 ਪਰ ਅਤੇ ਪੰਡਤ ਦੇਵੀ ਪ੍ਰਸਾਦ ਤਵਾਰੀਖ਼ ਪੰਜਾਬ ਦੇ ਸਫ਼ਾ 42 ਪਰ ਲਿਖਦੇ ਹਨ ਕਿ ਮਹਾਰਾਜਾ ਖੜਗ ਸਿੰਘ ਨੂੰ ਧਿਆਨ ਸਿੰਘ ਦੇ ਕਹਿਣ ਅਨੁਸਾਰ ਸਫ਼ੈਦਾ, ਕਾਂਸ਼ਗਰੀ ਅਤੇ ਰਸ ਕਪੂਰ ਖੁਵਾਇਆ ਗਿਆ ਸੀ, ਜੋ ਉਸ ਦੀ ਮੌਤ ਦਾ ਕਾਰਣ ਬਣਿਆ ।*

# ਚੌਥਾ ਧੱਕਾ

ਇਸੇ ਦਿਨ ਕੰਵਰ ਨੌ-ਨਿਹਾਲ ਸਿੰਘ ਜਦ ਆਪਣੇ ਪਿਤਾ ਦੇ ਅੰਤਮ ਸੰਸਕਾਰ ਉਪਰੰਤ ਪਰਤ ਕੇ ਆ ਰਿਹਾ ਸੀ ਤਾਂ ਇਕ ਡੂੰਘੀ ਗੋਂਦ ਦੇ ਫ਼ਲਸਰੂਪ ਠੀਕ ਉਸ ਸਮੇਂ ਜਦ ਉਹ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਦੇ ਲਾਗਵੇਂ ਦਰਵਾਜ਼ੇ ਵਿਚੋਂ ਲੰਘਣ ਲੱਗਾ ਤਾਂ ਉਸ ਦਰਵਾਜ਼ੇ ਦਾ ਉਪਰਲਾ ਭਾਗ ਉਸ ਪਰ ਡੇਗ ਦਿੱਤਾ ਗਿਆ[1] । ਇਸ ਸਮੇਂ ਧਿਆਨ ਸਿੰਘ ਨੇ ਝੱਟ ਕੰਵਰ ਨੂੰ ਇਕ ਪਾਲਕੀ ਵਿਚ ਪਾ ਕੇ, ਜਿਹੜੀ ਧਿਆਨ ਸਿੰਘ ਨੇ ਪਹਿਲਾਂ ਤੋਂ ਉਥੇ ਮੰਗਵਾ ਰੱਖੀ ਸੀ, ਕਿਲ੍ਹੇ ਦੇ ਅੰਦਰ ਲੈ ਗਿਆ ਅਤੇ ਉਥੇ ਹੀ ਉਸ ਦੇ ਜੀਵਨ ਦਾ ਅੰਤ ਕਰ ਦਿੱਤਾ ਗਿਆ[2] ।

ਇਨ੍ਹਾਂ ਚੋਹਾਂ ਧੱਕਿਆਂ ਨੇ ਖ਼ਾਲਸਾ ਰਾਜ ਨੂੰ ਬਹੁਤ ਬੜੀ ਹਾਨੀ ਪਹੁੰਚਾਈ, ਜਿਸ ਦਾ ਫਲ ਅੱਗੇ ਜਾ ਕੇ ਬੜਾ ਦੁਖਦਾਈ ਨਿਕਲਿਆ ।

-----------

1. *ਕਨਿੰਘਮ ਨੌ-ਨਿਹਾਲ ਸਿੰਘ ਪਰ ਛੱਜਾ ਸੁਟਾਣ ਦਾ ਜ਼ਿੰਮੇਵਾਰ ਧਿਆਨ ਸਿੰਘ ਨੂੰ ਠਹਿਰਾਂਦਾ ਹੈ। ਦੇਖੋ ਹਿਸਟਰੀ ਆਫ਼ ਦੀ ਸਿਖਸ, ਸਫ਼ਾ 244 । ਲੈਪਲ ਗ੍ਰਿਫਨ ਲਿਖਦਾ ਹੈ ਕਿ ਧਿਆਨ ਸਿੰਘ ਇਹ ਸਭ ਕੁਝ ਇਸ ਲਈ ਕਰਦਾ ਸੀ ਕਿ ਉਹ ਆਪਣੇ ਪੁੱਤਰ ਹੀਰਾ ਸਿੰਘ ਨੂੰ ਪੰਜਾਬ ਦਾ ਰਾਜ ਦਿਵਾਣਾ ਚਾਹੁੰਦਾ ਸੀ । ਰਈਸਾਨੇ ਪੰਜਾਬ, ਸਫ਼ਾ 332 ।*
2. *ਜੇ ਕਦੇ ਆਪ ਕੰਵਰ ਨੌ-ਨਿਹਾਲ ਸਿੰਘ ਦੀ ਦੁਖਦਾਈ ਮੌਤ ਦੇ ਸਵਿਸਥਾਰ ਪੜ੍ਹਨਾ ਚਾਹੋ ਤਾਂ ਮੇਰਾ ਲਿਖਿਆ ਜੀਵਨ ਬ੍ਰਿਤਾਂਤ ਕੰਵਰ ਨੌ-ਨਿਹਾਲ ਸਿੰਘ ਪੜ੍ਹੋ ।*

## ਕੰਵਰ ਸ਼ੇਰ ਸਿੰਘ ਦੀ ਉਦਾਰ-ਚਿਤੀ

ਕੰਵਰ ਨੌ-ਨਿਹਾਲ ਸਿੰਘ ਦੀ ਹੱਤਿਆ ਦੇ ਬਾਅਦ ਰਾਜ ਦਾ ਜਾਇਜ਼ ਵਾਰਸ ਸ਼ਹਿਜ਼ਾਦਾ ਸ਼ੇਰ ਸਿੰਘ ਸੀ, ਜਿਸ ਨੂੰ ਫ਼ੌਜ ਅਤੇ ਦਰਬਾਰੀ ਅਤਿ ਪਿਆਰਦੇ ਸਨ । ਉਨ੍ਹਾਂ ਦੋਹਾਂ ਤਾਕਤਾਂ ਨੇ ਮਿਲ ਕੇ ਇਹ ਫ਼ੈਸਲਾ ਕੀਤਾ ਕਿ ਮਹਾਰਾਣੀ ਚੰਦ ਕੌਰ ਨੂੰ ਉਸ ਦੇ ਰੁਤਬੇ ਅਨੁਸਾਰ ਇਕ ਵੱਡੀ ਜਾਗੀਰ ਦਿੱਤੀ ਜਾਏ ਤਾਂ ਕਿ ਉਹ ਸੁਖੀ ਅਤੇ ਨਿਸਚਿੰਤ ਜੀਵਨ ਬਿਤਾ ਸਕੇ ਅਤੇ ਰਾਜ-ਗੱਦੀ ਕੰਵਰ ਸ਼ੇਰ ਸਿੰਘ ਨੂੰ ਸੌਂਪੀ ਜਾਏ । ਇਸ ਫ਼ੈਸਲੇ ਅਨੁਸਾਰ ਜਦ ਵਰਤੋਂ ਦਾ ਦਿਨ ਆਇਆ ਤਾਂ ਗ਼ੁਲਾਬ ਸਿੰਘ ਨੇ ਕੁਟਲ ਨੀਤੀ ਨੂੰ ਮੁੱਖ ਰੱਖ ਕੇ ਸੰਧਾਵਾਲੀਏ ਸਰਦਾਰਾਂ ਨੂੰ ਇਹ ਝਾਂਸਾ ਦਿੱਤਾ ਕਿ ਕੰਵਰ ਸ਼ੇਰ ਸਿੰਘ ਦੇ ਹੱਥ ਹਕੂਮਤ ਸੌਂਪਣ ਦੀ ਥਾਏਂ ਰਾਜ-ਪ੍ਰਬੰਧ ਮਹਾਰਾਣੀ ਚੰਦ ਕੌਰ ਦੇ ਪਾਸ ਰਹਿਣ ਦੇਵੋ ਅਤੇ ਉਸ ਰਾਹੀਂ ਤੁਸੀਂ ਆਪ ਪੰਜਾਬ ਪਰ ਹਕੂਮਤ ਕਰੋ । ਜ਼ਾਤੀ ਲਾਭ ਬੁਰੀ ਬਲਾ ਹੁੰਦਾ ਹੈ। ਸੰਧਾਵਾਲੀਆਂ ਨੂੰ ਇਹ ਗੱਲ ਭਾ ਗਈ[1] ਤੇ ਇਨ੍ਹਾਂ ਦੀ ਸਿਖਾਵਤ ਪਰ ਰਾਣੀ ਨੇ ਇਹ ਬਹਾਨਾ ਪੇਸ਼ ਕੀਤਾ ਕਿ ਕੰਵਰ ਨੌ-ਨਿਹਾਲ ਸਿੰਘ ਦੀ ਦੂਜੀ ਰਾਣੀ ਸਾਹਿਬ ਕੌਰ ਗਿਲਵਾਲਣ ਗਰਭਵਤੀ ਹੈ । ਸੰਤਾਨ ਦੇ ਜਨਮ ਤੱਕ ਰਾਜ-ਗੱਦੀ ਦਾ ਪੱਕਾ ਫ਼ੈਸਲਾ ਨਾ ਕੀਤਾ ਜਾਏ । ਜੇ ਰਾਣੀ ਨੇ ਪੁੱਤ ਜਨਮਿਆ ਤਾਂ ਨਿਯਮ ਅਨੁਸਾਰ ਰਾਜ-ਗੱਦੀ ਦਾ ਹੱਕ ਉਸ ਦਾ ਮੰਨਿਆ ਜਾਏ ਅਤੇ ਜੇ ਲੜਕੀ ਜਨਮੇ ਤਾਂ ਕੰਵਰ ਸ਼ੇਰ ਸਿੰਘ ਦਾ ਅਧਿਕਾਰ ਪ੍ਰਵਾਨ ਕੀਤਾ ਜਾਏ ।

## ਖ਼ਾਲਸਾ ਰਾਜ ਕੌਂਸਲ ਦੇ ਪ੍ਰਬੰਧ ਵਿਚ

ਰਾਣੀ ਚੰਦ ਕੌਰ ਦੀ ਇਸ ਮੰਗ ਨੂੰ ਮੰਨਣ ਲਈ ਫ਼ੌਜ ਦੇ ਮੁਖੀ ਤਿਆਰ ਨਹੀਂ ਸਨ ਅਤੇ ਉਹ ਜਾਣਦੇ ਸਨ ਕਿ ਕੇਵਲ ਸਮੇਂ ਨੂੰ ਟਾਲਣ ਲਈ ਇਹ ਪ੍ਰਸ਼ਨ ਉਠਾਇਆ ਗਿਆ ਹੈ ਪਰ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਇਸ ਸਮੇਂ ਬੜੀ ਕੁਰਬਾਨੀ ਅਤੇ ਖੁੱਲ੍ਹਦਿਲੀ ਤੋਂ ਕੰਮ ਲਿਆ ਅਤੇ ਆਪਣੇ ਪੱਖੀਆਂ ਨੂੰ ਬੜੇ ਪਿਆਰ ਨਾਲ ਸਮਝਾ ਕੇ ਆਖਿਆ ਕਿ ਮੈਨੂੰ ਭਾਬੀ ਜੀ (ਚੰਦ ਕੌਰ) ਦੀ ਮੰਗ ਪ੍ਰਵਾਨ ਹੈ । ਮੈਂ ਆਪਣੇ ਜ਼ਾਤੀ ਲਾਭ ਲਈ ਆਪਣੇ ਘਰ ਵਿਚ ਫੁੱਟ ਨਹੀਂ ਪਵਾਉਣੀ ਚਾਹੁੰਦਾ । ਸ਼ਹਿਜ਼ਾਦੇ ਦੇ ਇਸ ਉਦਾਰ-ਚਿਤੀ ਅਤੇ ਸਿਆਣਪ ਦਾ ਸਾਰੇ ਦਰਬਾਰੀਆਂ ਪਰ ਬੜਾ ਭਲਾ ਪ੍ਰਭਾਵ ਪਿਆ ।

---

1. *ਇਹ ਪਹਿਲਾ ਅਭਾਗਾ ਦਿਨ ਸੀ ਜਦ ਸੰਧਾਵਾਲੀਆਂ ਅਤੇ ਸ਼ਹਿਜ਼ਾਦਾ ਸ਼ੇਰ ਸਿੰਘ ਵਿਚਾਲੇ ਵਿਰੋਧਤਾ ਦਾ ਬੀਜ ਉਗਮਾ ਦਿੱਤਾ ਗਿਆ, ਜਿਸ ਦਾ ਫਲ ਦੋਹਾਂ ਧਿਰਾਂ ਦੀ ਤਬਾਹੀ ਦਾ ਕਾਰਣ ਬਣਿਆ ।*

ਰਾਜ ਦਾ ਕੰਮ ਚਲਾਉਣ ਲਈ ਇਕ ਕੌਂਸਲ ਬਣਾਈ ਗਈ, ਜਿਸ ਦੀ ਪ੍ਰਧਾਨ ਮਹਾਰਾਣੀ ਅਤੇ ਮੀਤ ਪ੍ਰਧਾਨ ਕੰਵਰ ਸ਼ੇਰ ਸਿੰਘ ਸਥਾਪਤ ਕੀਤੇ ਗਏ । ਇਨ੍ਹਾਂ ਦੀ ਸਹਾਇਤਾ ਲਈ ਸ੍ਰ: ਅਤਰ ਸਿੰਘ ਸੰਧਾਵਾਲੀਆ, ਰਾਜਾ ਧਿਆਨ ਸਿੰਘ, ਭਾਈ ਗੁਰਮੁਖ ਸਿੰਘ ਗਿਆਨੀ, ਸਰਦਾਰ ਲਹਿਣਾ ਸਿੰਘ ਮਜੀਠੀਆ ਅਤੇ ਰਾਜਾ ਦੀਨਾ ਨਾਥ ਨੀਯਤ ਕੀਤੇ ਗਏ[1] ।

ਕੁਝ ਦਿਨ ਤਾਂ ਇਸ ਕੌਂਸਲ ਦੇ ਰਾਹੀਂ ਕੰਮ ਚਲਦਾ ਰਿਹਾ ਪਰ ਛੇਤੀ ਪਤਾ ਲੱਗ ਗਿਆ ਕਿ ਸੰਧਾਵਾਲੀਏ ਮਹਾਰਾਣੀ ਦੇ ਨਾਮ ਦੀ ਅਯੋਗ ਵਰਤੋਂ ਕਰ ਰਹੇ ਹਨ[2], ਇਸ ਲਈ ਸ਼ਹਿਜ਼ਾਦਾ ਸ਼ੇਰ ਸਿੰਘ ਕੌਂਸਲ ਤੋਂ ਵੱਖ ਹੋ ਗਿਆ ਅਤੇ ਲਾਹੌਰੋਂ ਬਟਾਲੇ ਆਪਣੀ ਜਾਗੀਰ ਵਿਚ ਆ ਗਿਆ ।

## ਪਾਜ ਦਾ ਖੁੱਲ੍ਹਣਾ

ਸ਼ਹਿਜ਼ਾਦਾ ਸ਼ੇਰ ਸਿੰਘ ਦੇ ਵਟਾਲੇ ਪਹੁੰਚਣ ਦੇ ਥੋੜ੍ਹੇ ਸਮੇਂ ਬਾਅਦ ਮਾਲੂਮ ਹੋ ਗਿਆ ਕਿ ਵਾਸਤਵ ਵਿਚ ਕੰਵਰ ਨੌ-ਨਿਹਾਲ ਸਿੰਘ ਦੀ ਕਿਸੇ ਵੀ ਰਾਣੀ ਦਾ ਪੈਰ ਭਾਰਾ ਨਹੀਂ ਸੀ, ਇਹ ਸਭ ਕੁਝ ਰਾਣੀ ਦੇ ਪੱਖੀਆਂ ਦੀ ਇਕ ਡੂੰਘੀ ਗੋਂਦ ਸੀ । ਇਸ ਦਾ ਭਾਂਡਾ ਇੱਦਾਂ ਭੱਜਿਆ ਜਦ ਦੋ ਕਸ਼ਮੀਰਨਾਂ ਨੇ ਸਭ ਦੇ ਸਾਹਮਣੇ ਦੱਸਿਆ ਕਿ ਉਨ੍ਹਾਂ ਨੂੰ ਰਾਣੀ ਚੰਦ ਕੌਰ ਨੇ ਰੁਪਇਆ ਅਤੇ ਜਾਗੀਰ ਦੇ ਲਾਲਚ ਦੇ ਕੇ ਜਮਾਂਦਾਰ ਖੁਸ਼ਹਾਲ ਸਿੰਘ ਅਤੇ ਭਾਈ ਰਾਮ ਸਿੰਘ ਦੇ ਰਾਹੀਂ ਨੌਕਰ ਰੱਖ ਲਿਆ ਸੀ ਕਿ ਜਦ ਸਾਡੇ ਵਿਚੋਂ ਕਿਸੇ ਨੂੰ ਪੁੱਤ ਜਨਮੇ ਤਾਂ ਉਹ ਬਾਲਕ ਰਾਣੀ ਗਿਲਵਾਲਣ ਦੀ ਝੋਲੀ ਪਾ ਦਿੱਤਾ ਜਾਏ ਤੇ ਬਾਹਰ ਹੁਗਾਇਆ ਜਾਏ ਕਿ ਇਹ ਰਾਣੀ ਦੀ ਕੁੱਖ ਤੋਂ ਜਨਮਿਆ ਹੈ । ਕੁਦਰਤ ਵੱਲੋਂ ਸੰਜੋਗ ਨਾਲ ਉਨ੍ਹਾਂ ਦੋਵਾਂ ਨੂੰ ਧੀਆਂ ਜੰਮੀਆਂ । ਹੁਣ ਉਨ੍ਹਾਂ ਨੂੰ ਮਹੱਲ ਵਿਚੋਂ ਕੱਢਿਆ ਗਿਆ, ਜਿਨ੍ਹਾਂ ਨੇ ਬਾਹਰ ਆ ਕੇ ਸੱਚਾਈ ਨੂੰ ਸਭ ਦੇ ਸਾਹਮਣੇ ਪ੍ਰਗਟ ਕਰ ਦਿੱਤਾ[3] ।

ਇਸਦੇ ਨਾਲ ਹੀ ਹਕੂਮਤ ਦੇ ਕੰਮ ਵਿਚ ਹੁਣ ਐਸੀ ਖਲਬਲੀ ਖਿੱਲਰ ਗਈ ਕਿ ਰਾਜ ਦੇ ਕਈ ਭਾਗਾਂ ਵਿਚ ਖੁੱਲ੍ਹਮ-ਖੁੱਲ੍ਹਾ ਰਾਮ-ਰੌਲਾ ਖੜਾ ਹੋ ਗਿਆ । ਕਿਸੇ ਕਿਸੇ ਦੇ ਇਲਾਕੇ ਵਿਚ ਤਾਂ ਖਰੂਦੀਆਂ ਦਿਨ ਦਿਹਾੜੇ ਖੋਹਾ ਖੋਹੀ ਆਰੰਭ ਕਰ ਦਿੱਤੀ[4] ।

## ਮੁਖੀਆਂ ਦਾ ਫ਼ੈਸਲਾ

ਰਾਜ ਦੀ ਇਸ ਵਿਗੜੀ ਦਸ਼ਾ ਨੂੰ ਸੁਧਾਰਨ ਲਈ ਸੈਨਾ ਦੇ ਪੰਚਾਂ ਅਤੇ ਬਹੁਤ ਸਾਰੇ ਮੁਲਕੀ ਦਰਬਾਰੀਆਂ ਦਾ ਮੀਆਂਮੀਰ ਦੀ ਛਾਵਣੀ ਵਿਚ ਇਕੱਠ ਹੋਇਆ । ਇਸ ਸਮੇਂ ਲੰਮੀ ਵਿਚਾਰ ਦੇ ਬਾਅਦ ਪ੍ਰਵਾਨ ਹੋਇਆ ਕਿ ਇਹ ਮਹਾਨ ਰਾਜ, ਜਿਸ ਨੂੰ ਖ਼ਾਲਸੇ ਨੇ ਆਪਣੇ ਬਹੁ-ਮੁੱਲੇ ਲਹੂ ਦੀਆਂ ਨਦੀਆਂ ਵਗਾ ਕੇ ਸਥਾਪਤ ਕੀਤਾ ਹੈ, ਉਹ ਹੁਣ ਪ੍ਰਬੰਧ

---

1. *ਦੇਵੀ ਪ੍ਰਸਾਦ, ਗੁਲਸ਼ਨੇ ਪੰਜਾਬ, ਸ.ਫ਼ਾ 56 ।*
2. *ਘਨੱਈਆ ਲਾਲ, ਤਵਾਰੀਖ਼ ਪੰਜਾਬ, ਸ.ਫ਼ਾ 388 ।*
3. *ਖ਼ਾਲਸਾ ਦਰਬਾਰ ਦੀਆਂ ਪਰਚੀਆਂ ਵਿਚੋਂ ਇਤਿਹਾਸਿਕ ਭਾਗ, ਸ.ਫ਼ਾ 246 ।*
4. *ਮੁਹੰਮਦ ਨਕੀ ਖ਼ਾਨ, ਸ਼ੇਰ ਸਿੰਘ ਨਾਮਾ, ਸ.ਫ਼ਾ 15-16 ।*

ਦੀ ਥੁੜ ਦੇ ਕਾਰਨ ਵੱਡੀ ਭਿਆਨਕ ਦਸ਼ਾ ਵਿਚ ਜਾ ਪਿਆ ਹੈ । ਗਵਾਂਢ ਵਿਚ ਫ਼ਰੰਗੀਆਂ ਵਰਗੀ ਸ਼ਕਤੀਮਾਨ ਹਕੂਮਤ ਹਰ ਸਮੇਂ ਇਸ ਉਡੀਕ ਵਿਚ ਹੈ ਕਿ ਜਦ ਵੀ ਕੋਈ ਬਹਾਨਾ ਉਸ ਦੇ ਸਾਹਮਣੇ ਆਏ ਤਾਂ ਉਹ ਇਸ ਨੂੰ ਹੜੱਪ ਕਰ ਜਾਏ ।

ਇਸ ਖ਼ਤਰੇ ਸਮੇਂ ਖ਼ਾਲਸਾ ਰਾਜ ਨੂੰ ਵੈਰੀਆਂ ਤੋਂ ਸੁਰੱਖਿਅਤ ਰੱਖਣ ਲਈ, ਰਾਜ ਦੀ ਵਾਗਡੋਰ ਕਿਸੇ ਵੱਡੇ ਦਾਨੇ ਅਤੇ ਸੂਰਮੇ ਦੇ ਹੱਥ ਹੋਣੀ ਲੋੜੀਂਦੀ ਹੈ ਅਤੇ ਕੇਵਲ ਉਹ ਸ਼ਾਹਜ਼ਾਦਾ ਸ਼ੇਰ ਸਿੰਘ ਹੈ ਜੋ ਇਸ ਸਮੇਂ ਰਾਜ ਨੂੰ ਬਚਾ ਸਕਦਾ ਹੈ । ਇਨ੍ਹਾਂ ਸਾਰੀਆਂ ਵਿਚਾਰਾਂ ਦੇ ਉਪਰੰਤ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ[1] ਕਿ ਛੇਤੀ ਤੋਂ ਛੇਤੀ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਲਾਹੌਰ ਲੈ ਆਂਦਾ ਜਾਏ ਅਤੇ ਪੰਜਾਬ ਦਾ ਰਾਜ ਉਸ ਦੇ ਹੱਥ ਸੌਂਪਿਆ ਜਾਏ[2]।

ਇਸ ਵਿਚਾਰ ਅਨੁਸਾਰ, ਪੰਜ ਫ਼ੌਜ ਦੇ ਪੰਚ ਅਤੇ ਪੰਜ ਖ਼ਾਲਸਾ ਦਰਬਾਰ ਦੇ ਮੁਖੀ ਵਟਾਲੇ ਪਹੁੰਚੇ ਅਤੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਸਾਹਮਣੇ ਇਕ ਬੇਨਤੀ-ਪੱਤਰ ਰੱਖਿਆ, ਜਿਸ ਵਿਚ ਫ਼ੌਜ ਅਤੇ ਪਰਜਾ ਦੇ ਮੁਖੀਆਂ ਨੇ ਸਮਿਲਤ ਹੋ ਕੇ ਸ਼ਹਿਜ਼ਾਦਾ ਨੂੰ ਆਪਣੀ ਵਫ਼ਾਦਾਰੀ ਦਾ ਪੂਰਨ ਭਰੋਸਾ ਦਿਵਾਇਆ ਅਤੇ ਖ਼ਾਲਸਾ ਰਾਜ ਨੂੰ ਭਾਰੀ ਤਬਾਹੀ ਤੋਂ ਬਚਾਉਣ ਲਈ ਲਾਹੌਰ ਪਹੁੰਚਣ ਦੀ ਮੰਗ ਕੀਤੀ[3] ।

## ਲਾਹੌਰ ਵੱਲ ਕੂਚ

ਇਨ੍ਹਾਂ ਮੁਖੀਆਂ ਦੀ ਮੰਗ ਨੂੰ ਵਿਚਾਰਨ ਦੇ ਉਪਰੰਤ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਆਪਣੇ 300 ਰਸਾਲੇ ਦੇ ਸਵਾਰਾਂ ਅਤੇ 400 ਕਾਲ-ਰਹਿਤ ਅਕਾਲੀਆਂ (ਨਿਹੰਗ ਸਿੰਘਾਂ) ਨੂੰ ਨਾਲ ਲਿਆ ਅਤੇ ਇਕੋ ਦਿਨ ਵਿਚ 20 ਕੋਹ ਕੂਚ ਕਰਕੇ 14 ਜਨਵਰੀ ਸੰਨ 1841 ਨੂੰ ਆਪ ਲਾਹੌਰ ਤੋਂ ਦੋ ਕੋਹ ਦੀ ਵਾਟ ਪਰ ਜਰਨੈਲ ਅਬੂਤਬੇਲਾ ਦੀ ਕੋਠੀ ਦੇ ਲਾਗੇ ਪਹੁੰਚ ਗਏ ਜੋ ਬੁਧੂ ਦੇ ਆਵੇ ਦੀ ਉਚਾਈ ਪਰ ਵਸਾਈ ਗਈ ਸੀ[4] ।

ਇਥੇ ਬਹੁਤ ਸਾਰੇ ਸੈਨਾ ਦੇ ਅਫ਼ਸਰਾਂ ਅਤੇ ਮੁਲਕੀ ਆਗੂਆਂ ਨੇ ਸ਼ਹਿਜ਼ਾਦਾ ਨੂੰ ਜੀ ਆਇਆਂ ਆਖਿਆ । ਇਨ੍ਹਾਂ ਵਿਚ ਕੁਝ ਕੁ ਦੇ ਨਾਮ ਇਹ ਹਨ : ਗਿਆਨੀ ਗੁਰਮੁੱਖ ਸਿੰਘ, ਪੰਡਤ ਬੇਲੀ ਰਾਮ, ਸਰਦਾਰ ਧੰਨਾ ਸਿੰਘ ਮਲਵਈ, ਸਰਦਾਰ ਸ਼ਾਮ ਸਿੰਘ ਅਟਾਰੀ, ਫ਼ਕੀਰ ਅਜ਼ੀਜ਼ੁੱਦੀਨ, ਜਰਨੈਲ ਵੈਨਤੂਰਾ, ਜਰਨੈਲ ਕੈਰਟ, ਰਾਜਾ ਦੀਨਾ ਨਾਥ, ਸਰਦਾਰ ਸੂਰਤ ਸਿੰਘ, ਸਰਦਾਰ ਲਹਿਣਾ ਸਿੰਘ ਮਜੀਠੀਆ ਖ਼ਾਸ ਲਿਖਤ ਯੋਗ ਹਨ । ਇਨ੍ਹਾਂ ਸਾਰਿਆਂ ਆਪ ਨੂੰ ਵਫ਼ਾਦਾਰੀ ਦਾ ਪੂਰਨ ਭਰੋਸਾ ਦਿਵਾਇਆ ਅਤੇ ਨਾਲ ਹੀ ਉਨ੍ਹਾਂ

---

1. *ਮੁਹੰਮਦ ਨਕੀ ਖ਼ਾਨ, ਸ਼ੇਰ ਸਿੰਘ ਨਾਮਾ ਸਫ਼ਾ 21*
2. *ਮੁਹੰਮਦ ਨਕੀ ਖ਼ਾਨ, ਸ਼ੇਰ ਸਿੰਘ ਨਾਮਾ ਸਫ਼ਾ 16*
3. *ਸਮਾਇਥ, ਰੇਨੰਗ ਫ਼ੈਮਿਲੀ ਆਫ਼ ਲਾਹੌਰ ਦੇ ਸਫ਼ਾ 38 ਪਰ ਲਿਖਦਾ ਹੈ ਕਿ ਸਰਦਾਰ ਜੁਵਾਲਾ ਸਿੰਘ, ਮੁਖਤਾਰ ਸ਼ਾਹਜ਼ਾਦਾ ਸ਼ੇਰ ਸਿੰਘ ਨੇ ਲਾਹੌਰ ਦੀਆਂ ਫ਼ੌਜਾਂ ਨੂੰ ਪ੍ਰੇਰ ਕੇ ਸ਼ੇਰ ਸਿੰਘ ਦੀ ਸਹਾਇਤਾ ਕਰਨ ਲਈ ਅਤਿ ਦੀ ਕਰੜੀ ਘਾਲ ਘਾਲੀ ਜਿਸ ਦਾ ਫ਼ਲ ਇਹ ਹੋਇਆ ਕਿ ਲਗਪਗ ਸਾਰੀ ਫ਼ੌਜ ਸ਼ਾਹਜ਼ਾਦੇ ਦੇ ਧੜੇ ਪਰ ਖੜੀ ਹੋ ਗਈ ।*
4. *ਬੁਧੂ ਦਾ ਆਵਾ ਇਤਿਹਾਸ ਵਿਚ ਖ਼ਾਸ ਥਾਂ ਰੱਖਦਾ ਹੈ । ਇਹ ਲਾਹੌਰ ਤੋਂ ਦੋ ਕੋਹ ਦੂਰ ਪਰ ਸ਼ਾਲਾਮਾਰ ਦੀ ਸੜਕ ਦੇ ਦੱਖਣ ਵੱਲ ਸੀ, ਜਿੱਥੇ ਹੁਣ ਸਿੱਖ ਨੈਸ਼ਨਲ ਕਾਲਜ ਬਣਿਆ ਸੀ ।*

ਸ਼ਹਿਜ਼ਾਦੇ ਨੂੰ ਦੱਸਿਆ ਕਿ ਉਸ ਦੀ ਸਫ਼ਲਤਾ ਲਈ ਲਾਹੌਰ ਸ਼ਹਿਰ ਵਿਚ ਉਨ੍ਹਾਂ ਨੇ ਕਿਹੜੇ-ਕਿਹੜੇ ਪ੍ਰਬੰਧ ਕੀਤੇ ਹਨ[1]।

ਇਸ ਸਮੇਂ ਪਰਜਾ ਅਤੇ ਫ਼ੌਜ ਵੱਲੋਂ ਖ਼ੁਸ਼ੀ ਪ੍ਰਗਟ ਕਰਦਿਆਂ ਹੋਇਆਂ ਤੋਪਾਂ ਅਤੇ ਜੰਬੂਰਕਾਂ ਦੀਆਂ ਸ਼ਲਕਾਂ ਚਲਾ ਕੇ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਸਲਾਮੀ ਉਤਾਰੀ ਗਈ[2] ਜਿਨ੍ਹਾਂ ਦੀ ਗਰਜ ਨਾਲ ਧਰਤ ਆਕਾਸ਼ ਥੱਰਾ ਉੱਠੇ। ਇਸ ਸਮੇਂ ਸ਼ਹਿਜ਼ਾਦਾ ਨੇ ਆਪਣੇ ਮਿੱਠੇ ਸੁਭਾਅ ਅਨੁਸਾਰ ਸਰਬੱਤ ਨਾਲ ਬੜਾ ਪਿਆਰ ਪ੍ਰਗਟ ਕੀਤਾ।

ਇਧਰ ਰਾਣੀ ਚੰਦ ਕੌਰ ਦੇ ਪੱਖੀਆਂ, ਜਿਨ੍ਹਾਂ ਵਿਚ ਸੰਧਾਵਾਲੀਏ ਅਤੇ ਗੁਲਾਬ ਸਿੰਘ ਤੇ ਹੀਰਾ ਸਿੰਘ ਜੰਮੂ ਵਾਲੇ ਸਨ[3], ਜਦ ਇਨ੍ਹਾਂ ਨੂੰ ਪਤਾ ਲੱਗਾ ਕਿ ਸ਼ੇਰ ਸਿੰਘ ਲਾਹੌਰ ਦੇ ਲਾਗੇ ਪਹੁੰਚ ਗਿਆ ਹੈ ਅਤੇ ਮੀਆਂਮੀਰ ਦੀ ਛਾਵਣੀ ਦੀ ਸੈਨਾ ਨੇ ਉਸ ਨੂੰ ਜੀ ਆਇਆਂ ਆਖਿਆ ਹੈ, ਉਹ ਛੇਤੀ ਸ਼ਹਿਰ ਪਰ ਧਾਵਾ ਬੋਲਣ ਵਾਲਾ ਹੈ ਤਾਂ ਇਨ੍ਹਾਂ ਤੁਰੰਤ ਫ਼ੁਰਤ ਨਜੀਬ ਅਤੇ ਡੋਗਰਾ ਫ਼ੌਜ ਨੂੰ ਇਕੱਠਾ ਕਰਕੇ ਸ਼ਹਿਰ ਦੇ ਦਰਵਾਜ਼ਿਆਂ ਦੀ ਰੱਖਿਆ ਲਈ ਇਨ੍ਹਾਂ ਨੂੰ ਵੰਡ ਦਿੱਤਾ। ਇਸ ਦੇ ਨਾਲ ਹੀ ਇਨ੍ਹਾਂ ਨੇ ਮਹਾਰਾਣੀ ਵੱਲੋਂ, ਸ਼ਹਿਰ ਦੇ ਅੰਦਰ ਵਾਲੀ ਫ਼ੌਜ ਦੇ ਨਾਮ ਪਰ ਇਕ ਫ਼ੁਰਮਾਨ ਜਾਰੀ ਕੀਤਾ ਕਿ ਖ਼ਾਲਸਾ ਰਾਜ ਦੇ ਕੁਝ ਵੈਰੀ ਸ਼ੇਰ ਸਿੰਘ ਨੂੰ ਵਟਾਲੇ ਤੋਂ ਚਾੜ੍ਹ ਕੇ ਇਥੇ ਲੈ ਆਏ ਹਨ ਤਾਂ ਕਿ ਉਹ ਖ਼ਾਲਸਾ ਰਾਜ ਪਰ ਧੱਕੇ ਨਾਲ ਕਬਜ਼ਾ ਜਮਾ ਲਏ ਅਤੇ ਮਹਾਰਾਣੀ ਨੂੰ ਸ਼ਹਿਰੋਂ ਕੱਢ ਦੇਵੇ। ਤੁਸੀਂ ਆਪਣੀ ਮਹਾਰਾਣੀ ਤੇ ਉਸ ਦੇ ਸ਼ੁਭ ਚਿੰਤਕਾਂ ਦੇ ਵਫ਼ਾਦਾਰ ਰਹਿ ਕੇ ਕੰਵਰ ਦੇ ਸਹਾਇਕਾਂ ਨੂੰ ਕੁਚਲ ਸੁੱਟੋ। ਇਸ ਸੇਵਾ ਦੇ ਬਦਲੇ ਕੁਝ ਮਾਇਆ ਆਪ ਨੂੰ ਹੁਣੇ ਬਖ਼ਸ਼ੀ ਜਾਂਦੀ ਹੈ ਅਤੇ ਬਹੁਤ ਵੱਡੇ ਇਨਾਮ ਸਫ਼ਲਤਾ ਦੇ ਬਾਅਦ ਵੰਡੇ ਜਾਣਗੇ[4]।

## ਲਾਹੌਰ ਪਰ ਚੜ੍ਹਾਈ

ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਜਦ ਫ਼ੌਜੀਆਂ ਤੇ ਦਰਬਾਰੀਆਂ ਵੱਲੋਂ ਪੂਰਾ ਭਰੋਸਾ ਹੋ

---

1. *ਮੁਹੰਮਦ ਨਕੀ ਖ਼ਾਨ, 'ਸ਼ੇਰ ਸਿੰਘ ਨਾਮਾ' ਸਫ਼ਾ 17, ਦੇਵੀ ਪ੍ਰਸਾਦ ਗੁਲਸ਼ਨੇ ਪੰਜਾਬ ਸਫ਼ਾ 46*
2. *ਮੌਲਾਨਾ ਮੁਹੰਮਦ ਨਕੀ ਖ਼ਾਨ ਪਿਸ਼ਾਵਰੀ ਇਨ੍ਹੀ ਦਿਨੀਂ ਲਾਹੌਰ ਵਿਚ ਮੌਜੂਦ ਸੀ। ਇਹ ਹਾਲ ਉਸ ਨੇ ਆਪਣੇ ਅੱਖੀਂ ਦੇਖ ਲਿਖੇ ਹਨ। ਉਹ ਲਿਖਦਾ ਹੈ ਕਿ ਆਮ ਜਨਤਾ ਅਤੇ ਫ਼ੌਜੀਆਂ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਇਸ ਤਰ੍ਹਾਂ ਚਹੁੰ ਪਾਸਿਆਂ ਤੋਂ ਘੇਰਾ ਪਾ ਲਿਆ ਜਿਵੇਂ ਚੰਨ ਦੇ ਦੁਆਲੇ ਸਿਤਾਰੇ ਅਤੇ ਤਾਰੇ ਘੇਰਾ ਪਾਉਂਦੇ ਹਨ। 'ਸ਼ੇਰ ਸਿੰਘ ਨਾਮਾ' ਸਫ਼ਾ 17।*
3. *ਡੋਗਰੇ ਭਾਈਆਂ ਇਸ ਸਮੇਂ ਬੜੀ ਅਸਚਰਜ ਲੀਲ੍ਹਾ ਵਰਤਾਈ। ਗੁਲਾਬ ਸਿੰਘ ਤੇ ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਰਾਣੀ ਦੇ ਧੜੇ ਪਰ ਹੋ ਖੜੋਤੇ ਅਤੇ ਧਿਆਨ ਸਿੰਘ ਆਪ ਸਣੇ ਆਪਣੇ ਨਿੱਕੇ ਭਾਈ ਸੁਚੇਤ ਸਿੰਘ ਦੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਪੱਖੀ ਬਣੇ। ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਦੋਵਾਂ ਹੱਥਾਂ ਵਿਚ ਲੱਡੂ ਸਨ। ਜੇ ਰਾਣੀ ਸਫ਼ਲ ਹੋ ਜਾਂਦੀ ਹੈ ਤਾਂ ਵਜ਼ਾਰਤ ਗੁਲਾਬ ਸਿੰਘ ਦੇ ਹੱਥ ਵਿਚ ਆਉਣੀ ਸੀ ਅਤੇ ਸ਼ੇਰ ਸਿੰਘ ਕਾਮਯਾਬ ਹੋ ਗਿਆ ਤਾਂ ਵਜ਼ੀਰ ਧਿਆਨ ਸਿੰਘ ਹੀ ਬਣਿਆ। ਇਸ ਤੋਂ ਵੱਧ ਰਾਜਸੀ ਵਚਿੱਤਰ ਖੇਡ ਕਿਸੇ ਨੇ ਕੀ ਖੇਡਣੀ ਹੈ ਕਿ ਜਿੱਤਿਆਂ ਵੀ ਲਾਭ ਅਤੇ ਹਾਰਿਆਂ ਵੀ ਨਫ਼ਾ। ਇਹ ਹੈ ਡੋਗਰਿਆਂ ਦੀਆਂ ਅਨੇਕ ਚਾਲਾਂ ਵਿਚ ਇਕ ਨਮੂਨਾ।*
4. *ਇਸ ਸਮੇਂ ਕਿਲ੍ਹੇ ਦੇ ਖ਼ਜ਼ਾਨੇ ਵਿਚੋਂ ਬਹੁਤ ਸਾਰੀ ਮਾਇਆ ਸ਼ਹਿਰ ਦੀ ਰਖਵਾਲੀ ਸੈਨਾ ਵਿਚ ਵੰਡੀ ਗਈ। (ਨਕੀ ਖ਼ਾਨ 'ਸ਼ੇਰ ਸਿੰਘ ਨਾਮਾ')*

ਗਿਆ ਅਤੇ ਸਮੇਂ ਦੀ ਲੋੜ ਅਨੁਸਾਰ ਸਾਰੇ ਪ੍ਰਬੰਧ ਸੰਪੂਰਨ ਹੋ ਗਏ ਤਾਂ 70.000 ਫ਼ੌਜ ਅਤੇ 200 ਤੋਪਾਂ ਨਾਲ 14 ਜਨਵਰੀ 1841 ਈ: ਦੀ ਸ਼ਾਮ ਨੂੰ 8 ਵਜੇ ਸ਼ਹਿਜ਼ਾਦਾ ਸਾਹਿਬ ਨੇ ਲਾਹੌਰ ਪਰ ਚੜ੍ਹਾਈ ਕਰ ਦਿੱਤੀ ।

ਸਭ ਤੋਂ ਪਹਿਲਾਂ ਚਾਰ ਯਾਰੀ ਫ਼ੌਜ[1] ਨੇ ਯੱਕੀ ਦਰਵਾਜ਼ੇ ਪਰ ਹੱਲਾ ਬੋਲ ਦਿੱਤਾ। ਇਹ ਧਾਵਾ ਇੰਨੇ ਜ਼ੋਰ ਨਾਲ ਕੀਤਾ ਗਿਆ ਜਿਵੇਂ ਅਸਗਾਹ ਸਮੁੰਦਰ ਦੀ ਲਹਿਰ । ਇਸ ਸਮੇਂ ਇਨ੍ਹਾਂ ਦੇ ਰਾਹ ਨੂੰ ਰੋਕਣ ਲਈ ਜੋ ਸਾਹਮਣੇ ਆਇਆ ਕੱਖਾਂ ਕਾਨਿਆਂ ਵਾਂਗ ਰੁੜ੍ਹ ਗਿਆ।

ਇਸੇ ਤਰ੍ਹਾਂ ਬਾਕੀ ਫ਼ੌਜ ਨੇ ਟਕਸਾਲੀ ਅਤੇ ਦਿੱਲੀ ਦਰਵਾਜ਼ਿਆਂ ਨੂੰ ਤੋੜ ਫੋੜ ਕੇ ਸ਼ਹਿਰ ਵਿਚ ਧਾਵਾ ਬੋਲ ਦਿੱਤਾ । ਠੀਕ ਇਸੇ ਸਮੇਂ ਜਰਨਲ ਗੁਲਾਬ ਸਿੰਘ ਪਾਵਿੰਦਾ ਦੀ ਫ਼ੌਜ ਵੀ ਬੇਗਮ ਪੂਰੇ ਦੀ ਛਾਵਣੀ[2] ਤੋਂ ਨਿਕਲ ਕੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਨਾਲ ਮਿਲ ਗਈ । ਪਾਵਿੰਦਾ ਸਰਦਾਰ ਨੂੰ ਪ੍ਰੇਰ ਕੇ ਸ਼ਹਿਜ਼ਾਦੇ ਦੀ ਤਹਿਤ ਵਿਚ ਲੈ ਆਉਣ ਲਈ ਸਰਦਾਰ ਜੁਆਲਾ ਸਿੰਘ ਨੇ ਬੜਾ ਯਤਨ ਕੀਤਾ ਸੀ । ਰਾਜਾ ਗੁਲਾਬ ਸਿੰਘ ਤੇ ਹੀਰਾ ਸਿੰਘ ਦੀ ਸ਼ਹਿਰ ਦੀ ਰਖਵਾਲੀ ਫ਼ੌਜ ਨੂੰ ਵੀ ਸਰਦਾਰ ਜੁਆਲਾ ਸਿੰਘ ਨੇ ਐਸੀ ਸਿਆਣਪ ਨਾਲ ਪ੍ਰੇਰਿਆ ਕਿ ਉਨ੍ਹਾਂ ਆਪਣੇ ਹਥਿਆਰ ਸੁੱਟ ਦਿੱਤੇ ਅਤੇ ਸ਼ਹਿਜ਼ਾਦੇ ਦੀ ਤਹਿਤ ਵਿਚ ਆ ਗਏ ।

ਇਸ ਦੇ ਨਾਲ ਹੀ ਸ਼ਹਿਰ ਦੇ ਕਈ ਹਜ਼ਾਰ ਵਸਨੀਕਾਂ ਜਿਨ੍ਹਾਂ ਵਿਚ ਸਿੱਖ, ਹਿੰਦੂ ਤੇ ਮੁਸਲਮਾਨ ਮਿਲਵੇਂ ਸਨ, ਸ਼ਾਹਜ਼ਾਦੇ ਨੂੰ ਜੀ ਆਇਆਂ ਕਿਹਾ[3] । ਇਸ ਖ਼ੁਸ਼ੀ ਦੇ ਸਮੇਂ ਇਨ੍ਹਾਂ ਐਨੇ ਜ਼ੋਰ ਦੇ ਜੈਕਾਰੇ ਗਜਾਏ ਕਿ ਧਰਤ ਗਗਨ ਦੋਵੇਂ ਕੰਬ ਉੱਠੇ[4] । ਇਸ ਤਰ੍ਹਾਂ ਰਾਤੋ-ਰਾਤ ਸ਼ੇਰ ਸਿੰਘ ਦਾ ਲਾਹੌਰ ਪਰ ਅਧਿਕਾਰ ਹੋ ਗਿਆ ।

ਕਰਨਲ ਧੋਕਲ ਸਿੰਘ ਆਪਣੀਆਂ ਦੋਵੇਂ ਪਲਟਨਾਂ ਦੇ ਨਾਲ ਸ਼ਾਹੀ ਮਸੀਤ ਦੀ ਮੈਗਜ਼ੀਨ ਦੀ ਰਾਖੀ ਪਰ ਸੀ, ਜਿਸ ਵਿਚ 600 ਮਣ ਬਾਰੂਦ ਸੀ[5] । ਸਣੇ ਆਪਣੀ ਫ਼ੌਜ ਦੇ ਸ਼ਹਿਜ਼ਾਦਾ ਦੀ ਸ਼ਰਨ ਵਿਚ ਆ ਗਿਆ ਤੇ ਇਹ ਲੱਖਾਂ ਰੁਪਇਆਂ ਦਾ ਜ਼ਰੂਰੀ ਜੰਗੀ

---

1. *ਚਾਰਯਾਰੀ ਨਾਮ ਦਾ ਵੇਰਵਾ ਇਹ ਹੈ ਕਿ ਸਰਦਾਰ ਭੂਪ ਸਿੰਘ ਸਿਧੂ, ਜੀਤ ਸਿੰਘ, ਰਾਮ ਸਿੰਘ ਅਤੇ ਸਰਦਾਰ ਹਰਦਾਸ ਸਿੰਘ ਚਾਰ ਯਾਰ (ਮ੍ਰਿਤ) ਸਨ । ਇਨ੍ਹਾਂ ਚੌਹਾਂ ਦਾ ਆਪਸ ਵਿਚ ਗੂੜ੍ਹਾ ਪਿਆਰ ਸੀ । ਇਹ ਇਕੋ ਜਿਹੇ ਪੁਸ਼ਾਕੇ ਪਹਿਨਦੇ ਸਨ । ਇਕੱਠੇ ਮਿਲ ਕੇ ਖਾਂਦੇ ਸਨ । ਇਹ ਚਾਰ ਬਾਂਕੇ ਦਿਦਾਰੀ ਜਵਾਨ ਸਨ । ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਇਨ੍ਹਾਂ ਦੇ ਐਨੇ ਪਿਆਰ ਨੂੰ ਦੇਖ ਕੇ ਇੰਨੇ ਪ੍ਰਸੰਨ ਹੋਏ ਕਿ ਜਿਸ ਰਸਾਲਾ ਫ਼ੌਜ ਵਿਚ ਇਹ ਚਾਰੇ ਨੌਕਰ ਸਨ ਉਸ ਦਾ ਨਾਮ ਸਰਕਾਰ ਨੇ 'ਚਾਰਯਾਰੀ ਰਜਮੰਟ' ਰੱਖ ਦਿੱਤਾ ਅਤੇ ਅੱਗੇ ਨੂੰ ਖ਼ਾਲਸਾ ਦਰਬਾਰ ਦੇ ਕਾਗਜ਼ਾਂ ਵਿਚ ਇਸ ਦਾ ਨਾਮ ਚਾਰਯਾਰੀ ਰਜਮੰਟ ਹੀ ਲਿਖਿਆ ਜਾਣ ਲੱਗਾ । ਇਸ ਬਹਾਦਰ ਰਜਮੰਟ ਨੇ ਕਈ ਰਣਤੱਤਿਆਂ ਵਿਚ ਅਦੁੱਤੀ ਬੀਰਤਾ ਤੇ ਨਿਰਭੈਤਾ ਦੱਸ ਕੇ ਬੜੀ ਪ੍ਰਸਿੱਧਤਾ ਪ੍ਰਾਪਤ ਕੀਤੀ ।*
2. *ਖ਼ਾਲਸਾ ਫ਼ੌਜ ਦੀ ਇਹ ਛਾਵਣੀ ਸ਼ਾਲਾਮਾਰ ਦੀ ਸੜਕ ਦੇ ਕਿਨਾਰੇ ਜ਼ਕਰੀਆ ਖ਼ਾਨ (ਖ਼ਾਨ ਬਹਾਦਰ) ਲਾਹੌਰ ਦੇ ਗਵਰਨਰ ਦੀ ਮਾਂ ਬੇਗਮ ਜਾਨ ਦਾ ਲਾਹੌਰ ਤੇ ਸ਼ਾਲਾਮਾਰ ਦੇ ਵਿਚਾਲੇ ਵਸਾਇਆ ਪਿੰਡ ਸੀ ਤੇ ਇਹ ਕਿਸੇ ਸਮੇਂ ਬੜੀ ਰੌਣਕ ਪਰ ਸੀ । ਇਥੇ ਜਨਰਲ ਗੁਲਾਬ ਸਿੰਘ ਪੇਵੰਦਾ ਦੀ ਫ਼ੌਜ ਰਹਿੰਦੀ ਸੀ ।*
3. *ਘਨਯਾ ਲਾਲ, ਤਾਰੀਖ ਪੰਜਾਬ ਸਫ਼ਾ 389 ।*
4. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ ਸਫ਼ਾ 503 ।*
5. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ ਸਫ਼ਾ 505 ।*

ਸਾਮਾਨ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਸੌਂਪ ਦਿੱਤਾ[1] । ਇਸ ਦੇ ਬਾਅਦ ਜਨਰਲ ਵੈਨਤੂਰਾ ਨੇ ਸਣੇ 6500 ਫ਼ੌਜ ਦੇ ਸ਼ਾਹਜ਼ਾਦਾ ਸ਼ੇਰ ਸਿੰਘ ਨੂੰ ਆਪਣਾ ਬਾਦਸ਼ਾਹ ਮੰਨ ਲਿਆ[2] ।

ਇਸ ਤਰ੍ਹਾਂ ਵਿਜਯੀ ਫ਼ੌਜ ਅਗਾਂਹ ਦੀ ਅਗਾਂਹ ਵਧਦੀ ਗਈ ਅਤੇ ਵਾਹੋ-ਦਾਹੀ ਹਜ਼ੂਰੀ ਬਾਗ਼ ਪਰ ਕਬਜ਼ਾ ਕਰ ਲਿਆ । ਇਸ ਸਮੇਂ ਕਈ ਸੌ ਪਾਟਵਿਆਂ ਗੋਲਿਆਂ ਦੇ ਫਟਣ ਦੀ ਭਿਆਨਕ ਆਵਾਜ਼ ਅਤੇ ਵਿਜਯੀ ਫ਼ੌਜ ਦੇ ਜੈਕਾਰਿਆਂ ਨੇ ਐਸਾ ਭਿਆਨਕ ਸਮਾਂ ਬੰਨ੍ਹ ਦਿੱਤਾ ਕਿ ਇਸ ਦੇ ਸੁਣਨ ਨਾਲ ਕਿਲ੍ਹੇ ਦੀ ਫ਼ੌਜ ਅਤੇ ਮਹਾਰਾਣੀ ਚੰਦ ਕੌਰ ਘਬਰਾ ਗਈ ।

ਗੁਲਾਬ ਸਿੰਘ ਨੂੰ ਜਦ ਕਿਲ੍ਹੇ ਵਾਲਿਆਂ ਦੇ ਹੀਆ ਹਾਰ ਬੈਠਣ ਦਾ ਪਤਾ ਲੱਗਾ ਤਾਂ ਉਸ ਨੇ ਝੱਟ ਕਿਲ੍ਹੇ ਦੇ ਮੁਖੀਆਂ ਨੂੰ ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਹੌਂਸਲਾ ਦਿਵਾਂਦੇ ਹੋਏ ਸਮਝਾਇਆ ਕਿ ਤੁਸੀਂ ਥੋੜ੍ਹਾ ਚਿਰ ਹੋਰ ਧੀਰਜ ਰੱਖੋ, ਇਹ ਸਾਰਾ ਫ਼ੈਸਲਾ ਇਕ ਦੋ ਦਿਨ ਦੇ ਅੰਦਰ-ਅੰਦਰ ਹੋ ਜਾਏਗਾ । ਇਸ ਸਮੇਂ ਗੁਲਾਬ ਸਿੰਘ ਨੇ ਨਾ ਕੇਵਲ ਜ਼ੁਬਾਨੀ ਇਨ੍ਹਾਂ ਅਧੀਰਿਆਂ ਨੂੰ ਧੀਰਜ ਦਿੱਤਾ ਸਗੋਂ ਮੋਤੀ ਮੰਦਰ[3] ਦੇ ਸ਼ਾਹੀ ਖ਼ਜ਼ਾਨੇ ਵਿਚੋਂ ਰੁਪਇਆ ਕਢਵਾ ਕੇ ਚਾਰ-ਚਾਰ ਮਹੀਨਿਆਂ ਦੀ ਤਲਬ ਇਨਾਮ ਵਜੋਂ ਅਗਾਊਂ ਵੰਡ ਦਿੱਤੀ[4] । ਇਸ ਤਰ੍ਹਾਂ ਕਿਲ੍ਹੇ ਵਾਲਿਆਂ ਨੂੰ ਗੁਲਾਬ ਸਿੰਘ ਨੇ ਨਾਲ ਮੇਲੀ ਰੱਖਿਆ । ਕਰਨਲ ਗਾਰਡਨਰ ਜਿਹੜਾ ਇਸ ਸਮੇਂ ਗੁਲਾਬ ਸਿੰਘ ਦੀ ਕਿਲ੍ਹੇ ਦੀ ਡੋਗਰਾ ਫ਼ੌਜ ਦਾ ਕਮਾਂਡਰ ਸੀ, ਲਿਖਦਾ ਹੈ : "ਇਸ ਮੌਕੇ ਪਰ ਗੁਲਾਬ ਸਿੰਘ ਨੇ ਲਗਪਗ ਦੋ ਲੱਖ ਰੁਪਇਆ ਕਿਲ੍ਹੇ ਵਿਚ ਵੰਡਿਆ[5] । ਇਸ ਦੇ ਨਾਲ ਹੀ ਮੁਸਲਮਾਨ ਨਜੀਬਾਂ ਨੂੰ ਕੁਰਾਨ ਤੇ ਡੋਗਰਿਆਂ ਨੂੰ ਗੰਗਾਜਲੀ ਪਰ ਸੁਗੰਧ ਦਿੱਤੀ ਕਿ ਮੇਰੇ ਹੁਕਮ ਤੋਂ ਬਿਨਾ ਕਿਲ੍ਹਾ ਸ਼ੇਰ ਸਿੰਘ ਦੇ ਹਵਾਲੇ ਨਹੀਂ ਕਰੋਗੇ ।

ਗੁਲਾਬ ਸਿੰਘ ਤੇ ਹੀਰਾ ਸਿੰਘ ਨੇ ਜਦ ਖ਼ਾਲਸਾ ਫ਼ੌਜ ਨੂੰ ਹਜ਼ੂਰੀ ਬਾਗ਼ ਵਿਚ ਸਾਗਰ ਦੀ ਅਥਾਹ ਲਹਿਰ ਵਾਂਗ ਵੜਦਾ ਡਿੱਠਾ ਤਾਂ ਇਨ੍ਹਾਂ ਨੇ ਆਪਣੇ ਕੁਝ ਜਵਾਨ ਕਿਲ੍ਹੇ ਦੀਆਂ ਫ਼ਸੀਲਾਂ ਪਰ ਚੜ੍ਹਵਾ ਦਿੱਤੇ ਜਿਥੋਂ ਉਹ ਬਾਹਰ ਫ਼ੌਜ ਪਰ ਗੋਲੀਆਂ ਚਲਾਂਦੇ ਰਹੇ। ਇਨ੍ਹਾਂ ਨਾਲ ਕੁਝ ਊਠ, ਘੋੜੇ ਤੇ ਫ਼ੌਜੀ ਜਵਾਨਾਂ ਦਾ ਨੁਕਸਾਨ ਹੋਇਆ ।

ਇਸ ਸਮੇਂ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਫ਼ੌਜ ਨੂੰ ਹੁਕਮ ਦਿੱਤਾ ਕਿ ਕਿਲ੍ਹੇ ਨੂੰ ਚੰਗੀ ਤਰ੍ਹਾਂ ਘੇਰਾ ਪਾ ਲਵੋ ਅਤੇ ਨਾਲ ਹੀ ਆਪਣੇ ਤੋਪਖ਼ਾਨੇ ਦੇ ਮੁਖੀਆਂ ਨੂੰ ਬੁਲਾ ਕੇ ਆਖਿਆ ਕਿ ਹਜ਼ੂਰੀ ਦਰਵਾਜ਼ ਦੇ[6] ਸਾਹਮਣੇ ਕੁਝ ਤੋਪਾਂ ਬੀੜ ਦੇਵੋ ਅਤੇ ਛੇਤੀ ਤੋਂ ਛੇਤੀ ਗੋਲੇ ਵਰਸਾ ਕੇ ਉਡਾ ਦੇਵੋ ।

ਕੰਵਰ ਸਾਹਿਬ ਦੇ ਇਸ ਹੁਕਮ ਦੀ ਸ਼ੀਘਰ ਹੀ ਪਾਲਣਾ ਕੀਤੀ ਗਈ । 14

---

*1. ਮੈਕਗ੍ਰੀਗਰ, ਹਿਸਟਰੀ ਆਫ਼ ਦੀ ਸਿਖਜ਼, ਜਿਲਦ 2, ਸਫ਼ਾ 10*

*2. ਮੈਕਗ੍ਰੀਗਰ, ਹਿਸਟਰੀ ਆਫ਼ ਦੀ ਸਿਖਜ਼, ਜਿਲਦ 2, ਸਫ਼ਾ 10*

*3. ਕਿਲ੍ਹੇ ਦੀ ਮੋਤੀ ਮਸੀਤ ਦਾ ਨਾਂ ਖ਼ਾਲਸੇ ਨੇ ਬਦਲ ਕੇ ਮੋਤੀ ਮੰਦਰ ਰੱਖਿਆ ਸੀ ।*

*4.. ਪਾਨੀਕਾਰ, ਗ਼ੁਲਾਬ ਸਿੰਘ, ਸਫ਼ਾ 45 ।*

*5. ਪੀਅਰਸ ਗਾਰਡਨਰ, ਸਫ਼ਾ 231 ।*

*6. ਲਾਹੌਰ ਦੇ ਕਿਲ੍ਹੇ ਦੇ ਤਿੰਨ ਦਰਵਾਜ਼ੇ ਹਨ, ਇਕ ਭਾਈ ਦਿਆਲ ਵਾਲਾ, ਜੋ ਭਾਈ ਮਨੀ ਸਿੰਘ ਦੇ ਸ਼ਹੀਦਗੰਜ ਵੱਲ ਹੈ । ਦੂਜਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਡੇਹਰੇ ਦੇ ਸਾਹਮਣੇ ਅਤੇ ਤੀਜਾ ਹਜ਼ੂਰੀ ਬਾਗ਼ ਦੀ ਬਾਰਾਂਦਰੀ ਦੇ ਮੂਹਰੇ । ਇਸ ਸਮੇਂ ਇਸੇ ਦਰਵਾਜ਼ੇ ਮੂਹਰੇ ਤੋਪਾਂ ਬੀੜੀਆਂ ਗਈਆਂ ਸਨ ।*

ਤੋਪਾਂ 20 ਗਜ਼ ਦੀ ਵਿੱਥ ਤੋਂ ਦਾਗਣੀਆਂ ਆਰੰਭ ਕਰ ਦਿੱਤੀਆਂ ਗਈਆਂ[1], ਜਿਨ੍ਹਾਂ ਦੀ ਮਾਰ ਨਾਲ ਛੇਤੀ ਹੀ ਦਰਵਾਜ਼ਾ ਧਰਤੀ ਅੰਦਰ ਜਾ ਪਿਆ ਜਿਸ ਨਾਲ ਕਈ ਪਹਿਰੇਦਾਰ ਚਿੱਥੇ ਗਏ ।

ਦਰਵਾਜ਼ੇ ਦੇ ਡਿੱਗਣ ਦੇ ਨਾਲ ਹੀ 400 ਨਿਹੰਗ ਸਿੰਘ ਜਿਹੜੇ ਹੱਲੇ ਲਈ ਤਿਆਰ ਉਡੀਕ ਵਿਚ ਖੜ੍ਹੇ ਸਨ, ਧਾਹ ਕੇ ਕਿਲ੍ਹੇ ਦੇ ਅੰਦਰ ਜਾ ਵੜੇ । ਅੱਗੋਂ ਕਿਲ੍ਹੇ ਦੇ ਰਖਵਾਲਿਆਂ ਨੇ ਹੱਥੋ-ਹੱਥ ਟਾਕਰਾ ਕੀਤਾ ਅਤੇ ਉਛਲਦੀ ਆ ਰਹੀ ਅਠੱਲ ਲਹਿਰ ਨੂੰ ਠੱਲ੍ਹਾ ਪਾਉਣਾ ਚਾਹਿਆ ਪਰ ਉਨ੍ਹਾਂ ਦੇ ਸਾਰੇ ਯਤਨ ਨਿਸ਼ਫਲ ਰਹੇ ਅਤੇ ਹਜ਼ੂਰੀ ਦਰਵਾਜ਼ੇ ਤੋਂ ਲੈ ਕੇ ਅੰਦਰਲੇ ਦਰਵਾਜ਼ਿਆਂ ਤੱਕ ਇਸ ਭਾਗ ਪਰ ਅਕਾਲੀਆਂ ਨੇ ਕਬਜ਼ਾ ਜਮਾ ਲਿਆ ।

ਹੁਣ ਸ਼ਹਿਜ਼ਾਦੇ ਨੇ ਹਜ਼ੂਰੀ ਦਰਵਾਜ਼ੇ ਦੇ ਅੰਦਰ ਜਾ ਕੇ ਮੌਕਾ ਡਿੱਠਾ ਤਾਂ ਪਤਾ ਲੱਗਾ ਕਿ ਧਾਵਾ ਕਰਨ ਵਾਲੀ ਫ਼ੌਜ ਦੇ ਆਸ ਤੋਂ ਵਧੇਰੇ ਜਵਾਨ ਫੱਟੜ ਅਤੇ ਸ਼ਹੀਦ ਹੋ ਗਏ ਸਨ ਅਤੇ ਉਹ ਨਾ ਸੀ ਚਾਹੁੰਦਾ ਕਿ ਲੋੜ ਤੋਂ ਵੱਧ ਇਕ ਵੀ ਬਹੁਮੁੱਲੀ ਜਾਨ ਬਿਰਥੀ ਗਵਾਈ ਜਾਏ । ਇਸ ਸਮੇਂ ਉਸ ਨੇ ਫੌਜ ਦੇ ਮੁਖੀਆਂ ਨਾਲ ਵਿਚਾਰ ਕੀਤੀ ਕਿ ਕੋਈ ਐਸੀ ਵਿਉਂਤ ਸੋਚੀ ਜਾਏ ਕਿ ਆਪਣੀ ਫ਼ੌਜ ਦਾ ਘੱਟ ਤੋਂ ਘੱਟ ਨੁਕਸਾਨ ਹੋਣ ਨਾਲ ਕਿਲ੍ਹੇ ਪਰ ਸੰਪੂਰਨ ਕਬਜ਼ਾ ਹੋ ਜਾਏ । ਵਿਚਾਰ ਦੇ ਉਪਰੰਤ ਇਹ ਫ਼ੈਸਲਾ ਹੋਇਆ ਕਿ ਕਈ ਪਲਟਣਾਂ ਵਿਚੋਂ ਚੋਣਵੇਂ ਨਿਸ਼ਾਨੇਬਾਜ਼ ਇਕੱਠੇ ਕੀਤੇ ਜਾਣ ਅਤੇ ਉਨ੍ਹਾਂ ਨੂੰ ਸ਼ਾਹੀ ਮਸੀਤ ਦੇ ਮੁਨਾਰਿਆਂ[2] ਪਰ ਚੜ੍ਹਾ ਦਿੱਤਾ ਜਾਏ, ਉਹ ਆਪਣੀਆਂ ਦੂਰ ਮਾਰ ਕਰਨ ਵਾਲੀਆਂ ਲੰਮੀਆਂ ਬੰਦੂਕਾਂ ਅਤੇ ਜ਼ੰਬੂਰਕਾਂ ਨਾਲ ਕਿਲ੍ਹੇ ਦੇ ਵਿਹੜੇ ਵਿਚ ਐਸੇ ਤਾੜ ਤਾੜ ਕੇ ਵੈਰੀ ਦੀ ਫ਼ੌਜ ਦੇ ਨਿਸ਼ਾਨੇ ਫੁੰਡਣ ਕਿ ਉਹ ਤੰਗ ਹੋ ਕੇ ਆਪਣੇ ਆਪ ਕਿਲ੍ਹੇ ਨੂੰ ਖ਼ਾਲੀ ਕਰ ਦੇਣ।

ਇਸ ਵਿਚਾਰ ਨੂੰ ਤੁਰੰਤ ਵਰਤੋਂ ਵਿਚ ਲਿਆਂਦਾ ਗਿਆ । ਪਰ ਤਰੀਕਾ ਬਾਹਰਲੀ ਫ਼ੌਜ ਲਈ ਬੜਾ ਸਫ਼ਲ ਅਤੇ ਅੰਦਰ ਘਿਰੇ ਹੋਏ ਵੈਰੀਆਂ ਲਈ ਅਤਿ ਹਾਨੀਕਾਰਕ ਸਿੱਧ ਹੋਇਆ[3]।

ਮਸੀਤ ਦਿਆਂ ਬੁਰਜਾਂ ਵਿਚ ਬੈਠੇ ਹੋਏ ਨਿਸ਼ਾਨਚੀ ਹਰ ਘੜੀ ਇਸ ਤਾਕ ਵਿਚ ਰਹਿੰਦੇ ਸਨ, ਜਦ ਕਿਲ੍ਹੇ ਦੇ ਵਿਹੜੇ ਵਿਚ ਕੋਈ ਨਿਕਲਦਾ ਤਾਂ ਇਹ ਝੱਟ ਉਸ ਨੂੰ ਫੁੰਡ ਕੇ ਮੁਕਾ ਦਿੰਦੇ । ਇਸ ਕਰਤਵ ਦਾ ਕਿਲ੍ਹੇ ਵਾਲਿਆਂ ਪਰ ਬੜਾ ਹੀ ਡੂੰਘਾ ਪ੍ਰਭਾਵ ਪਿਆ, ਜਿਸ ਨਾਲ ਉਨ੍ਹਾਂ ਦੇ ਮਨ ਅਧੀਰ ਹੋ ਗਏ, ਵਿਸ਼ੇਸ਼ ਕਰਕੇ ਰਾਣੀ ਚੰਦ ਕੌਰ ਤਾਂ ਬੜੀ ਹੀ ਤਰਹਿ ਗਈ । ਇਸ ਨੇ ਗੁਲਾਬ ਸਿੰਘ ਨੂੰ ਬੁਲਾ ਕੇ ਸਾਫ਼ ਸਾਫ਼ ਕਹਿ ਦਿੱਤਾ ਕਿ ਮੇਰੇ ਲਈ ਹੁਣ ਇਹ ਲੜਾਈ ਹੁਣ ਨਾ ਲੜੀ ਜਾਏ ਕਿਉਂਕਿ ਇਸ ਵਿਚ ਦੋਹੀਂ ਪਾਸੀਂ ਮੇਰੀ ਆਪਣੀ ਹੀ ਹਾਨੀ ਹੋ ਰਹੀ ਹੈ । ਮੈਂ ਸ਼ੇਰ ਸਿੰਘ ਦੇ ਵਿਰੁੱਧ ਲੜਨਾ ਨਹੀਂ ਚਾਹੁੰਦੀ, ਤੁਸੀਂ ਛੇਤੀ ਤੋਂ ਛੇਤੀ ਇਹ ਲੜਾਈ ਬੰਦ ਕਰ ਦੇਵੋ ।

ਇਸ ਬਾਰੇ ਗੁਲਾਬ ਸਿੰਘ ਦੀ ਜੀਵਨੀ ਵਿਚ ਲੇਖਕ ਪਾਨੀਕਰ[4] ਇਉਂ ਲਿਖਦਾ ਹੈ :

---

1. *ਪੀਅਰਜ਼, ਕਰਨਲ ਗਾਰਡਨਰ, ਸਫ਼ਾ 234 ।*
2. *ਸ਼ਾਹੀ ਮਸੀਤ ਦੇ ਚੌਹਾਂ ਕਿਨਾਰਿਆਂ ਵਿਚੋਂ ਹਰ ਇਕ ਦੀ ਉਚਾਈ 143 ਫੁੱਟ 6 ਇੰਚ ਹੈ ਅਤੇ ਬਾਹਰ ਦਾ ਘੇਰਾ 67 ਫੁੱਟ ਹੈ । ਅੰਦਰਲੀ ਵਲਗਨ ਸਾਢੇ ਅੱਠ ਫੁੱਟ ਹੈ ।*
3. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਲਾਹੌਰ, ਸਫ਼ਾ 144 ।*
4. *ਪਾਨੀਕਰ ਦੀ ਮਹਾਰਾਜਾ ਕਸ਼ਮੀਰ ਨੇ ਮਾਇਆ ਦੀ ਖੁੱਲ੍ਹੀ ਸੇਵਾ ਕਰਕੇ ਉਸ ਤੋਂ ਆਪਣੇ ਦ੍ਰਿਸ਼ਟੀਕੋਣ ਤੋਂ, ਮਹਾਰਾਜ ਗੁਲਾਬ ਸਿੰਘ ਦਾ ਜੀਵਨ ਬ੍ਰਿਤਾਂਤ ਲਿਖਵਾਇਆ । ਪਾਨੀਕਰ, ਗੁਲਾਬ ਸਿੰਘ, ਸਫ਼ਾ 46 ।*

By this time Chand Kaor was in a state of great fear and she was anxious that peace should be restored.

ਗੁਲਾਬ ਸਿੰਘ ਨੇ ਜਦ ਰਾਣੀ ਦੀ ਇਸ ਵਿਆਕੁਲਤਾ ਦਾ ਹਾਲ ਸੁਣਿਆ ਤਾਂ ਇਸ ਨੇ ਉਸ ਨੂੰ ਬੜਾ ਧੀਰਜ ਦੇਣ ਦਾ ਯਤਨ ਕੀਤਾ ਅਤੇ ਆਖਿਆ ਅਜੇ ਸੁਲ੍ਹਾ ਦਾ ਸਮਾਂ ਨਹੀਂ ਆਇਆ ਹੈ, ਮੈਂ ਸ਼ੇਰ ਸਿੰਘ ਤੋਂ ਸਰਕਾਰ (ਰਾਣੀ) ਲਈ ਵੱਧ ਤੋਂ ਵੱਧ ਜਾਗੀਰ ਪ੍ਰਾਪਤ ਕਰਨੀ ਚਾਹੁੰਦਾ ਹਾਂ ।

ਰਾਣੀ ਚੰਦ ਕੌਰ ਬੜੀ ਸਿਆਣੀ ਨਾਰੀ ਸੀ, ਉਹ ਸਮਝਦੀ ਸੀ ਕਿ ਲੜਾਈ ਨੂੰ ਲਮਕਾਣ ਵਿਚ ਗੁਲਾਬ ਸਿੰਘ ਦਾ ਆਪਣਾ ਕੋਈ ਮਤਲਬ ਹੈ[1] । ਉਸ ਦੀ ਸਿੱਖਿਆ ਦਾ ਰਾਣੀ ਪਰ ਕੁਝ ਵੀ ਅਸਰ ਨਾ ਹੋਇਆ ਅਤੇ ਉਸ ਨੇ ਮਹੱਲ ਵਿਚ ਪਹੁੰਚ ਕੇ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਉਸ ਨੇ ਗੁਲਾਬ ਸਿੰਘ ਦੇ ਨਾਮ ਇਕ ਜ਼ਰੂਰੀ ਫ਼ੁਰਮਾਨ ਜਾਰੀ ਕੀਤਾ ਕਿ ਸਰਕਾਰ (ਰਾਣੀ) ਹਿਤੋਂ ਚਾਹੁੰਦੀ ਹੈ ਕਿ ਇਸ ਕੌੜੇ ਧੰਦੇ ਨੂੰ ਜਿੰਨਾ ਛੇਤੀ ਸੰਭਵ ਹੋ ਸਕੇ ਮੁਕਾ ਦਿੱਤਾ ਜਾਏ । ਇਸ ਤਰ੍ਹਾਂ ਸਾਡੀਆਂ ਖ਼ੁਸ਼ੀਆਂ ਪ੍ਰਾਪਤ ਕਰੋ[2] ।

## ਅਜੇ ਵੀ ਟਾਲ ਮਟੋਲਾ

ਉਪਰ ਲਿਖੇ ਇਸ ਜ਼ਰੂਰੀ ਫ਼ੁਰਮਾਨ ਦੇ, ਗੁਲਾਬ ਸਿੰਘ ਵੱਲੋਂ ਪਹੁੰਚਣ ਤੱਕ ਵੀ ਉਹ ਇਸ ਧੰਦੇ ਨੂੰ ਮੁਕਾਉਣ ਵਿਚ ਟਾਲ-ਮਟੋਲਾ ਕਰਦਾ ਦਿਸਿਆ ਤਾਂ ਚਤੁਰ ਮਹਾਰਾਣੀ ਨੇ ਝੱਟ ਗੁਲਾਬ ਸਿੰਘ ਨੂੰ ਇਕਲਵੰਜੇ ਛੱਡ ਕੇ ਬਾਬਾ ਬਿਕ੍ਰਮ ਸਿੰਘ ਜੀ ਨੂੰ, ਜਿਹੜਾ ਦੋਵਾਂ ਧਿਰਾਂ ਦਾ ਸ਼ੁਭਚਿੰਤਕ ਸੀ, ਵਿਚੋਲਾ ਥਾਪ ਕੇ ਸੁਲ੍ਹਾ ਕਰਾਉਣ ਲਈ ਸ਼ਹਿਜ਼ਾਦਾ ਸ਼ੇਰ ਸਿੰਘ ਕੋਲ ਭੇਜਿਆ, ਜਿਸ ਨੇ ਬਿਨਾਂ ਦੇਰ ਦੇ ਹੇਠ ਲਿਖੀਆਂ ਸ਼ਰਤਾਂ ਅਨੁਸਾਰ ਸੁਲ੍ਹਾ ਕਰਵਾ ਦਿੱਤੀ :-

(1) ਮਹਾਰਾਣੀ ਚੰਦ ਕੌਰ ਦਾ ਸਤਿਕਾਰ ਹੁਣ ਵਾਂਗ ਸਥਿਰ ਰਹੇਗਾ ।

(2) ਮਹਾਰਾਣੀ ਚੰਦ ਕੌਰ ਜੀ ਲਈ ਕੰਵਰ ਸ਼ੇਰ ਸਿੰਘ ਨੌਂ ਲੱਖ[3] ਰੁਪਏ ਦੀ ਜਾਗੀਰ ਪ੍ਰਵਾਨ ਕਰਦਾ ਹੈ ।

(3) ਮਹਾਰਾਜਾ ਸਾਹਿਬ ਉਨ੍ਹਾਂ ਸਾਰਿਆਂ ਅਪਰਾਧੀਆਂ ਦੇ ਅਪਰਾਧ, ਜਿਹੜੇ ਉਸ ਦੇ ਵਿਰੁੱਧ ਲੜਦੇ ਰਹੇ ਹਨ, ਖਿਮਾ ਕਰਦੇ ਹਨ ।

(4) ਰਾਜਾ ਗੁਲਾਬ ਸਿੰਘ, ਰਾਜਾ ਹੀਰਾ ਸਿੰਘ ਅਤੇ ਸੰਧਾਵਾਲੀਏ ਸਰਦਾਰ ਅੱਜ ਰਾਤ ਨੂੰ ਕਿਲ੍ਹਾ ਖ਼ਾਲੀ ਕਰ ਦੇਣਗੇ ।

---

1. *ਰਾਣੀ ਦੀ ਸ਼ੰਕਾ ਸੋਲਾਂ ਆਨੇ ਸੱਚ ਸੀ । ਵਾਸਤਵ ਵਿਚ ਉਹ ਚਾਹੁੰਦਾ ਸੀ ਕਿ ਕਿਲ੍ਹੇ ਦਾ ਕਬਜ਼ਾ ਉਸ ਵਕਤ ਤੱਕ ਅਟਕਾਈ ਰੱਖਣਾ ਚਾਹੀਦਾ ਹੈ ਜਦ ਤੱਕ ਉਸ ਦਾ ਭਾਈ ਧਿਆਨ ਸਿੰਘ ਜੰਮੂ ਤੋਂ ਲਾਹੌਰ ਪਹੁੰਚ ਕੇ ਸ਼ੇਰ ਸਿੰਘ ਨੂੰ ਆਪਣੇ ਹੱਥੀਂ ਕਿਲ੍ਹਾ ਤੇ ਗੱਦੀ ਸੌਂਪੇ ਤਾਂ ਕਿ ਉਹ ਉਸ ਦਾ ਵਜ਼ੀਰ ਬਣ ਜਾਏ । ਦੂਜਾ ਇਸ ਤਰ੍ਹਾਂ ਉਸ ਨੂੰ ਕਿਲ੍ਹੇ ਦੇ ਖ਼ਜ਼ਾਨੇ ਨੂੰ ਲੁੱਟਣ ਦਾ ਯੋਗ ਮੌਕਾ ਮਿਲ ਜਾਵੇਗਾ*
2. *ਪਾਨੀਕਰ, ਗੁਲਾਬ ਸਿੰਘ, ਸਫ਼ਾ 47 ।*
3. *ਦੇਵੀ ਪਰਸ਼ਾਦ, ਤਾਰੀਖ ਪੰਜਾਬ, ਸਫ਼ਾ 48 ।*
4. *ਇਹ ਜਾਗੀਰ, ਖੁਡੀ ਖੁਡੀਲੀ ਪਰਗਲ ਵਿਚ ਸੀ ਜੋ ਪਹਾੜ ਦੇ ਦਾਮਨ ਵਿਚ ਪੁਣਛ ਤੋਂ ਲੈ ਕੇ ਦਰਿਆ ਜੇਹਲਮ ਤੱਕ ਖਿੱਲਰੀ ਹੋਈ ਸੀ । ਸਾਮਾਇਥ ਰੋਨਿੰਗ ਫੈਮਿਲੀ ਆਫ਼ ਲਾਹੌਰ, ਸਫ਼ਾ 68 ।*

(5) ਮਹਾਰਾਣੀ ਚੰਦ ਕੌਰ ਨੂੰ ਇਸ ਗੱਲ ਦੀ ਖੁੱਲ੍ਹ ਹੋਵੇਗੀ ਕਿ ਉਹ ਆਪਣੀ ਇੱਛਾ ਅਨੁਸਾਰ ਚਾਹੇ ਤਾਂ ਕਿਲ੍ਹੇ ਵਿਚ ਨਿਵਾਸ ਰੱਖੇ ਜਾਂ ਆਪਣੀ ਸ਼ਹਿਰ ਵਾਲੀ ਹਵੇਲੀ ਵਿਚ ਜਾ ਰਹੇ ।

{ਤਾਰੀਖ਼-18 ਜਨਵਰੀ ਸੰਨ 1841}

ਇਸ ਸੰਧੀ-ਪੱਤਰ ਦੇ ਲਿਖੇ ਜਾਣ ਦੇ ਉਪਰੰਤ ਦੋਵਾਂ ਧਿਰਾਂ ਵਲੋਂ ਮੋਹਰਾਂ ਅਤੇ ਹੱਥ ਅੱਖਰਾਂ ਦੁਆਰਾ ਇਸ ਦੀ ਪ੍ਰਵਾਨਗੀ ਕੀਤੀ ਗਈ । ਇਸ ਦੇ ਨਾਲ ਤੁਰੰਤ ਹੀ ਰਾਣੀ ਚੰਦ ਕੌਰ ਨੇ ਖ਼ਾਲਸਾ ਰਾਜ ਦੀ ਹਕੂਮਤ ਦੀ ਗੱਦੀ ਸ਼ੇਰ ਸਿੰਘ ਦੇ ਹੱਥ ਸੌਂਪ ਦਿੱਤੀ ਅਤੇ ਆਪ ਰਾਜ ਕਾਜ ਤੋਂ ਵੱਖ ਹੋ ਗਈ ਅਤੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਮਹਾਰਾਜਾ ਹੋ ਜਾਣ ਦੀ ਮੁਨਾਦੀ ਕਰਵਾ ਦਿੱਤੀ ।

ਇਹ ਅਹਿਦਨਾਮਾ ਅਜੇ ਸੰਪੂਰਨ ਹੋਇਆ ਹੀ ਸੀ ਕਿ ਇਸੇ ਰਾਤ ਨੂੰ ਰਾਜਾ ਧਿਆਨ ਸਿੰਘ ਜੰਮੂ ਤੋਂ ਲਾਹੌਰ ਆ ਗਿਆ । ਧਿਆਨ ਸਿੰਘ ਬੜਾ ਚਤੁਰ ਆਦਮੀ ਸੀ, ਉਹ ਜਾਣ ਗਿਆ ਕਿ ਜੋ ਹੋਣਾ ਸੀ ਉਹ ਹੋ ਚੁੱਕਾ ਹੈ । ਇਸ ਸਮੇਂ ਉਸ ਨੇ ਕਿਸੇ ਤਰ੍ਹਾਂ ਦੀ ਨਾਰਾਜ਼ਗੀ ਦੱਸਣ ਜਾਂ ਗਿਲਾ ਦੇਣ ਦੀ ਥਾਏਂ ਉਹ ਸਿੱਧਾ ਮਹਾਰਾਜਾ ਸ਼ੇਰ ਸਿੰਘ ਦੇ ਪਾਸ ਪੁੱਜਾ ਅਤੇ ਇਸ ਸਫ਼ਲਤਾ ਲਈ ਉਸ ਨੂੰ ਵਧਾਈ ਦਿੱਤੀ । ਅੱਗੋਂ ਸ਼ੇਰ ਸਿੰਘ ਵੀ ਰਾਜਾ ਨੂੰ ਬੜੇ ਪਿਆਰ ਨਾਲ ਮਿਲਿਆ ਅਤੇ ਵਜ਼ਾਰਤ ਦੇ ਪਦ ਦੀ ਉਸ ਨੂੰ ਆਸ ਦਿਵਾਈ ।

## ਖ਼ਜ਼ਾਨੇ ਦੀ ਲੁੱਟ

ਉਪਰੋਕਤ ਅਹਿਦਨਾਮੇ ਦੀ ਧਾਰਾ 4 ਅਨੁਸਾਰ 18-19 ਜਨਵਰੀ ਦੀ ਵਿਚਲੀ ਰਾਤ ਨੂੰ ਜਦ ਗੁਲਾਬ ਸਿੰਘ ਸਣੇ ਆਪਣੇ ਬਾਕੀ ਰਹੀ ਡੋਗਰਾ ਫ਼ੌਜ ਦੇ ਕਿਲ੍ਹੇ ਵਿਚੋਂ ਬਾਹਰ ਨਿਕਲਿਆ ਤਾਂ ਕਿਲ੍ਹੇ ਦੇ ਖ਼ਜ਼ਾਨੇ ਵਿਚੋਂ ਕਈ ਲੱਖ ਰੁਪਏ ਦੇ ਜਵਾਹਰਾਤ, ਸੋਨਾ, ਚਾਂਦੀ ਅਤੇ ਮੋਹਰਾਂ ਗੱਡਿਆਂ ਅਤੇ ਘੋੜਿਆਂ ਵਿਚ ਲਦਵਾ ਕੇ ਲੈ ਗਿਆ । ਇਸ ਲੁੱਟ ਬਾਰੇ ਇਸ ਸਮੇਂ ਦੇ ਕਈ ਜਾਨਕਾਰਾਂ ਦੀਆਂ ਲਿਖਤਾਂ ਦੱਸਦੀਆਂ ਹਨ ਕਿ ਉਹ ਕਿਲ੍ਹੇ ਵਿਚੋਂ ਲਗਪਗ 80,000,00 (ਅੱਸੀ ਲੱਖ) ਰੁਪਏ ਦੇ ਮੁੱਲ ਦਾ ਧੰਨ ਲੁੱਟ ਕੇ ਲੈ ਗਿਆ[1] ।

ਗੁਲਾਬ ਸਿੰਘ ਦਾ ਜੀਵਨ ਇਤਿਹਾਸ ਲੇਖਕ ਪਾਨੀਕਾਰ ਉਸ ਦੀ ਸਫ਼ਾਈ ਪੇਸ਼ ਕਰਦਾ ਹੋਇਆ ਲਿਖਦਾ ਹੈ : ਕਿਲ੍ਹਾ ਲਾਹੌਰ ਦਾ ਲੁੱਟਿਆ ਹੋਇਆ ਰੁਪਇਆ ਇੰਨਾ ਨਹੀਂ ਸੀ ਜਿੰਨਾ ਕਿ ਕਈ ਇਤਿਹਾਸਕਾਰਾਂ ਨੇ ਲਿਖਿਆ ਹੈ । ਇਸ ਬਾਰੇ ਕਸ਼ਮੀਰ ਦੀਆਂ ਪੁਰਾਣੀਆਂ ਲਿਖਤਾਂ ਤੋਂ ਜਿਹੜਾ ਸਬੂਤ ਮਿਲਦਾ ਹੈ ਉਹ ਇਹ ਹੈ ਕਿ ਕੇਵਲ 16 ਗੱਡੇ ਸੋਨੇ ਚਾਂਦੀ ਦੇ ਸਿੱਕਿਆਂ ਦੇ ਅਤੇ ਪੰਜ ਸੌ ਘੋੜਿਆਂ ਪਰ ਹਰ ਇਕ ਸਵਾਰ ਦੇ ਅੱਗੇ ਇਕ-ਇਕ ਥੈਲੀ ਸੋਨੇ ਦੀਆਂ ਮੋਹਰਾਂ ਦੀ ਰਖਵਾ ਕੇ ਗੁਲਾਬ ਸਿੰਘ ਨੇ ਕਿਲ੍ਹੇ ਵਿਚੋਂ ਲਿਆਂਦਾ ਸੀ[2] ।

ਜੇ ਕਿਤੇ ਪਾਨੀਕਾਰ ਦੀ ਲਿਖਤ ਨੂੰ ਹੀ ਸੱਚਾ ਮੰਨ ਲਈਏ ਤਾਂ ਵੀ ਇਹ ਲੁੱਟ

---

1. *ਲੈਪਲ ਗ੍ਰਿਫਨ ਲਿਖਦਾ ਹੈ ਕਿ ਖ਼ਾਲਸੇ ਦੇ ਇਸੇ ਲੁੱਟ ਦੇ ਧਨ ਵਿਚੋਂ 750000 ਰੁਪਏ ਨਾਲ ਸੰਨ 1846 ਵਿਚ ਗੁਲਾਬ ਸਿੰਘ ਨੇ ਕਸ਼ਮੀਰ ਖ਼ਰੀਦਿਆ ਸੀ ।*
2. *ਪਾਨੀਕਾਰ, ਗੁਲਾਬ ਸਿੰਘ, ਸਫ਼ਾ 48 ।*

ਕੋਈ ਘੱਟ ਰਕਮ ਨਹੀਂ ਦਿੱਸਦੀ ।

ਅਗਲੇ ਦਿਨ ਮਹਾਰਾਜਾ ਸ਼ੇਰ ਸਿੰਘ ਕਿਲ੍ਹੇ ਵਿਚ ਦਾਖ਼ਲ ਹੋਇਆ ਅਤੇ ਸਭ ਤੋਂ ਪਹਿਲਾਂ ਆਪ ਸਣੇ ਕੁਝ ਚੋਣਵੇਂ ਸਾਥੀਆਂ ਦੇ ਮਹਾਰਾਣੀ ਚੰਦ ਕੌਰ, ਆਪਣੀ ਭਰਜਾਈ ਦੀ ਸੇਵਾ ਵਿਚ ਪੁੱਜਾ ਅਤੇ ਬੜੇ ਸਤਿਕਰ ਨਾਲ ਉਸ ਨੂੰ ਮਿਲਿਆ । ਅੱਗੋਂ ਰਾਣੀ ਨੇ ਜਦ ਮਹਾਰਾਜਾ ਨੂੰ ਆਂਵਦਾ ਡਿੱਠਾ ਤਾਂ ਉੱਠ ਕੇ ਉਸ ਨੂੰ ਜੀ ਆਇਆਂ ਨੂੰ ਕਿਹਾ ਅਤੇ ਆਪਣੇ ਬਰਾਬਰ ਬਿਠਾ ਕੇ ਖ਼ਾਲਸਾ ਰਾਜ ਦੀ ਪ੍ਰਾਪਤੀ ਲਈ ਉਸ ਨੂੰ ਵਧਾਈ ਦਿੱਤੀ[1] । ਇਥੇ ਹੀ ਪੰਡਤ ਬੇਲੀ ਰਾਮ ਨੇ 'ਕੋਹਿਨੂਰ ਹੀਰਾ' ਮਹਾਰਾਜਾ ਸ਼ੇਰ ਸਿੰਘ ਦੀ ਸੇਵਾ ਵਿਚ ਪੇਸ਼ ਕੀਤਾ ।

ਮਹਾਰਾਣੀ ਅਤੇ ਮਹਾਰਾਜਾ ਸ਼ੇਰ ਸਿੰਘ ਦਾ ਮਿਲਾਪ ਦੇਖ ਕੇ ਸੰਧਾਂਵਾਲੀਏ ਸਰਦਾਰਾਂ ਵਿਚੋਂ ਸਰਦਾਰ ਅਤਰ ਸਿੰਘ ਅਤੇ ਅਜੀਤ ਸਿੰਘ ਤਾਂ ਅੰਗਰੇਜ਼ਾਂ ਪਾਸ ਭੱਜ ਗਏ ਅਤੇ ਸ੍ਰ: ਲਹਿਣਾ ਸਿੰਘ ਤੇ ਕਹਾਰ ਸਿੰਘ ਨਜ਼ਰਬੰਦ ਕੀਤੇ ਗਏ ।

----------

*1. ਬ੍ਰਾਡਫੁਟ-ਕੈਰੀਅਰ ਆਫ਼ ਬ੍ਰਾਡਫੁਟ ਸਫ਼ਾ 222, ਤਵਾਰੀਖ ਕਸ਼ਮੀਰ ਜਿਲਦ 3, ਸਫ਼ਾ 58 ।*

# ਮਹਾਰਾਜਾ ਸ਼ੇਰ ਸਿੰਘ ਦੀ ਤਖ਼ਤ-ਨਸ਼ੀਨੀ ਦੇ ਅੱਖੀਂ ਡਿੱਠੇ ਹਾਲ

ਲਾਹੌਰ ਦੇ ਕਿਲ੍ਹੇ ਪਰ ਅਧਿਕਾਰ ਹੋ ਜਾਣ ਦੇ ਬਾਅਦ ਮਹਾਰਾਜਾ ਸ਼ੇਰ ਸਿੰਘ ਦੇ ਗੱਦੀ-ਬੈਠਣ ਲਈ 27 ਜਨਵਰੀ, 1841 ਦਾ ਦਿਨ ਨੀਯਤ ਕੀਤਾ ਗਿਆ । ਸਮੇਂ ਨੂੰ ਸੁਭਾਇਮਾਨ ਕਰਨ ਲਈ ਬਹੁਤ ਬੜੀਆਂ ਤਿਆਰੀਆਂ ਕੀਤੀਆਂ ਗਈਆਂ । ਦਰਬਾਰ ਤੋਂ ਇਕ ਦਿਨ ਪਹਿਲਾਂ ਕਿਲ੍ਹੇ ਦੇ ਦੀਵਾਨੇ-ਆਮ[1] ਨੂੰ ਸੱਜ-ਵਿਆਹੀ ਲਾੜੀ ਵਾਂਗ ਸਜਾਇਆ ਗਿਆ ਸੀ ।

21 ਜਨਵਰੀ ਦਾ ਦਿਨ ਚੜ੍ਹਦਿਆਂ ਹੀ ਬਹੁਤ ਬੜੀ ਗਿਣਤੀ ਵਿਚ ਫ਼ੌਜੀ ਅਤੇ ਮੁਲਕੀ ਦਰਬਾਰੀ ਆਪੋ-ਆਪਣੀਆਂ ਥਾਵਾਂ ਪਰ ਬੈਠ ਗਏ । ਜਦ ਸਭ ਦਰਬਾਰੀ ਪਹੁੰਚ ਗਏ ਤਾਂ ਛੇਕੜ ਪਰ ਮਹਾਰਾਜਾ ਸ਼ੇਰ ਸਿੰਘ ਸਣੇ ਟਿਕਾ ਪ੍ਰਤਾਪ ਸਿੰਘ, ਸ੍ਰੀ ਬਾਬਾ ਬਿਕਰਮ ਸਿੰਘ ਜੀ, ਰਾਜਾ ਧਿਆਨ ਸਿੰਘ ਅਤੇ ਗਿਆਨੀ ਗੁਰਮੁਖ ਸਿੰਘ ਆਦਿ ਹਾਥੀਆਂ ਪਰ ਸਵਾਰ ਦਰਬਾਰ ਵਿਚ ਪਹੁੰਚ ਗਏ ।

ਇਨ੍ਹਾਂ ਹਾਥੀਆਂ ਦੇ ਸ਼ੀਸ਼ ਮਹੱਲ ਤੋਂ ਤੁਰਨੇ ਸਾਰ ਹੀ ਕਿਲ੍ਹੇ ਦੀਆਂ ਫ਼ਸੀਲਾਂ ਤੋਂ ਵਾਰੋ-ਵਾਰੀ ਤੋਪਾਂ ਦਾਗਣੀਆਂ ਆਰੰਭ ਹੋਈਆਂ ਅਤੇ ਉਸ ਸਮੇਂ ਤੱਕ ਚਲਦੀਆਂ ਰਹੀਆਂ ਜਦ ਤੱਕ ਇਹ ਜਲੂਸ ਚੱਕਰ ਕੱਟ ਕੇ ਦੀਵਾਨੇ-ਆਮ ਵਿਚ ਨਾ ਸੀ ਪਹੁੰਚ ਗਿਆ । ਇਨ੍ਹਾਂ ਦੇ ਹਾਥੀਆਂ ਤੋਂ ਉਤਰਦਿਆਂ ਹੀ ਸਮੂਹ ਦਰਬਾਰੀ ਖੜੇ ਹੋ ਗਏ ਅਤੇ ਫ਼ਤਹਿ ਦੇ ਜੈਕਾਰੇ ਛੱਡੇ ਗਏ । ਹੁਣ ਸ੍ਰੀ ਗਿਆਨੀ ਗੁਰਮੁਖ ਸਿੰਘ ਜੀ ਨੇ ਅਰਦਾਸਾ ਆਰੰਭਿਆ, ਇਸ ਦੇ ਸੰਪੂਰਨ ਹੋਣ ਦੇ ਉਪਰੰਤ ਮੁੜ ਜੈਕਾਰੇ ਗਜਾਏ ਗਏ । ਫਿਰ ਬਾਬਾ ਬਿਕਰਮ ਸਿੰਘ ਜੀ ਨੇ ਮਹਾਰਾਜੇ ਨੂੰ ਤਖ਼ਤ ਪਰ ਬਿਰਾਜਣ ਲਈ ਕਿਹਾ ਅਤੇ ਉਹ ਤਖ਼ਤ ਪਰ ਜਾ ਬੈਠੇ । ਇਸ ਸਮੇਂ ਮੁੜ ਤੋਪਖਾਨਿਆਂ ਸਲਾਮੀ ਉਤਾਰੀ ।

---

1. *ਮੁਹੰਮਦ ਨਕੀ ਖ਼ਾਨ ਪਿਸ਼ਾਵਰੀ ਕਰਤਾ 'ਸ਼ੇਰ ਸਿੰਘ ਨਾਮਾ' ਲਿਖਦਾ ਹੈ ਕਿ ਇਸ ਦਰਬਾਰ ਵਿਚ ਮੈਂ ਆਪ ਮੌਜੂਦ ਸਾਂ ।*

*ਇਹ ਦੀਵਾਨੇ-ਆਮ ਸ਼ਾਹ ਜਹਾਨ ਬਾਦਸ਼ਾਹ ਦਾ ਉਸਾਰਿਆ ਹੋਇਆ ਹੈ । ਉਸ ਦੇ ਉੱਚੇ ਪਾਏ ਅਤੇ ਉਨ੍ਹਾਂ ਪਰ ਨੋਕੀ ਡਾਟਾਂ, ਮੁਗ਼ਲਈ ਸਮੇਂ ਦੀ ਯਾਦ ਮੁੜ ਅੱਖਾਂ ਅੱਗੇ ਲਿਆ ਖੜਾ ਕਰਦੀਆਂ ਹਨ। ਇਸ ਦੀ ਲੰਬਾਈ 730 ਫੁੱਟ ਅਤੇ ਚੌੜਾਈ 460 ਫੁੱਟ ਹੈ ।*

*ਮੁਹੰਮਦ ਸਾਲੇਹ ਲਾਹੌਰੀ ਆਪਣੀ ਪ੍ਰਸਿੱਧ ਪੁਸਤਕ 'ਅਹਮਾਲੇ ਸਾਲਹ' ਵਿਚ ਲਿਖਦਾ ਹੈ ਕਿ ਜਦ ਇਹ ਆਲੀਸ਼ਾਨ ਇਮਾਰਤ ਸੰਪੂਰਨ ਹੋ ਗਈ ਤਾਂ ਸ਼ਹਿਨਸ਼ਾਹ ਸ਼ਾਹ ਜਹਾਨ ਨੇ ਜੋਤਸ਼ੀ ਬੁਲਵਾਏ ਅਤੇ ਉਨ੍ਹਾਂ ਤੋਂ ਲਗਨ ਸ਼ਗਨ ਪੁੱਛ ਕੇ ਇਕ ਦਰਬਾਰ ਕੀਤਾ ਜਿਸ ਵਿਚ ਸ਼ਹਿਨਸ਼ਾਹ ਦੀਵਾਨ-ਆਮ ਵਿਚ ਤਖ਼ਤ ਪਰ ਬੈਠਾ । ਇਸ ਸਮੇਂ ਦਰਬਾਰੀ ਕਵੀ 'ਤਾਲਬੀ ਕਲੀਮ' ਨੇ ਆਪਣੀ ਇਸ ਸਮੇਂ ਲਈ ਰਚੀ ਕਵਿਤਾ ਹਜ਼ੂਰ ਦੀ ਸੇਵਾ ਵਿਚ ਭੇਟ ਕੀਤੀ ਜੋ ਬੜੀ ਸਲਾਹੀ ਗਈ ਅਤੇ ਕਵੀ ਨੂੰ ਬਹੁਮੁੱਲਾ ਸਿਰੋਪਾ ਬਖਸ਼ਿਆ ਗਿਆ ।*

ਇਸਦੇ ਬਾਅਦ ਬਾਬਾ ਸਾਹਿਬ ਨੇ ਕੇਸਰ ਦਾ ਤਿਲਕ ਮਹਾਰਾਜਾ ਸ਼ੇਰ ਸਿੰਘ ਦੇ ਮਸਤਕ ਪਰ ਲਾਇਆ ਅਤੇ ਸ੍ਰੀ ਤਖ਼ਤ ਕੇਸਗੜ੍ਹ ਸਾਹਿਬ ਵੱਲੋਂ ਆਈ ਖੜਗ ਆਪ ਨੂੰ ਗਾਤਰੇ ਪਹਿਨਾਈ । ਇਸ ਸਮੇਂ ਸਰਕਾਰ ਪਰ ਪੁਸ਼ਪ ਵਰਖਾ ਕੀਤੀ ਗਈ । ਹੁਣ ਫਰਾਂਸੀਸੀ ਬੇੜੇ ਦੇ ਬੈਂਡ ਨੇ ਆਪਣੇ ਕੋਮਲ ਹੁਨਰ ਅਨੁਸਾਰ ਮਹਾਰਾਜ ਨੂੰ ਵਧਾਈ ਦਿੱਤੀ । ਫਿਰ ਨੌਬਤਾਂ ਤੇ ਧੌਂਸਿਆਂ ਦੁਆਰਾ ਜੈ-ਜੈ-ਕਾਰ ਭੇਟਾ ਕੀਤੀ ਗਈ ।

ਇਸ ਦੇ ਨਾਲ ਹੀ ਪਹਿਲਾਂ ਪੈਦਲ ਰਜਮੰਟ, ਫਿਰ ਰਸਾਲਿਆਂ ਤੇ ਤੋਪਖ਼ਾਨਿਆਂ ਦੇ ਜਵਾਨਾਂ ਸ਼ਲਕਾਂ ਚਲਾਈਆਂ । ਉਸ ਦੇ ਉਪਰੰਤ ਨਜ਼ਰਾਂ ਭੇਂਟ ਹੋਣ ਦਾ ਸਮਾਂ ਆਇਆ ਤੇ ਲੱਗੀ ਵਸਣ ਲੱਛਮੀ । ਸ਼ਾਹੀ ਮਰਿਯਾਦਾ ਅਨੁਸਾਰ ਹਰ ਇਕ ਦਰਬਾਰੀ ਆਪੋ-ਆਪਣੇ ਪਦ ਅਨੁਸਾਰ ਨਜ਼ਰਾਨਾ ਹਾਜ਼ਰ ਕਰਦਾ ਜਿਸ ਨੂੰ ਪ੍ਰਵਾਨਗੀ ਦਾ ਮਾਣ ਬਖਸ਼ਿਆ ਜਾਂਦਾ । ਇਸ ਦੇ ਉਪਰੰਤ ਮਹਾਰਾਜਾ ਸਾਹਿਬ ਵੱਲੋਂ ਹਰ ਇਕ ਦਰਬਾਰੀ ਦੇ ਮੁਰਾਤਬੇ ਅਨੁਸਾਰ ਖ਼ਿਲਤਾਂ ਤੇ ਜਾਗੀਰਾਂ ਬਖ਼ਸ਼ੀਆਂ ਗਈਆਂ ।

ਇਸ ਸਮੇਂ ਮਹਾਰਾਜਾ ਸ਼ੇਰ ਸਿੰਘ ਨੇ ਬੁੱਢੇ ਸ਼ਹੀਦੀ ਦਲ ਦੇ ਸੂਰਬੀਰਾਂ ਦੀ ਕੁਰਬਾਨੀ ਅਤੇ ਆਪਾ ਵਾਰਨ ਦੇ ਉੱਚੇ ਗੁਣਾਂ ਦੀ ਬੜੇ ਢੁਕਵੇਂ ਸ਼ਬਦਾਂ ਵਿਚ ਸ਼ਲਾਘਾ ਕੀਤੀ ।

ਇਸ ਸਮੇਂ ਸਰਕਾਰ ਨੇ ਉਨ੍ਹਾਂ ਨਿਹੰਗ ਸਿੰਘਾਂ ਦੀ ਇਕ ਅਟੱਲ ਯਾਦਗਾਰ ਉਸੇ ਥਾਂ ਪਰ ਸਥਾਪਤ ਕਰਨ ਦਾ ਹੁਕਮ ਦਿੱਤਾ ਜਿੱਥੇ ਇਹ ਕੌਮੀ ਪਰਵਾਨੇ ਵਰ੍ਹ ਰਹੀਆਂ ਧੂੰਆਂਧਾਰ ਗੋਲੀਆਂ, ਗੋਲਿਆਂ ਦੀ ਅੱਗ ਵਿਚ ਆਪਣੇ ਸੀਸ ਤਲੀ ਪਰ ਧਰ ਕੇ ਹਜ਼ੂਰੀ ਦਰਵਾਜ਼ੇ ਰਾਹੀਂ ਸਭ ਤੋਂ ਪਹਿਲਾਂ ਕਿਲ੍ਹੇ ਦੇ ਅੰਦਰ ਜਾ ਵੜੇ ਸਨ । ਇਨ੍ਹਾਂ ਵਿਚੋਂ ਕਈ ਸੂਰਮੇ ਸ਼ਹੀਦੀ ਦਾ ਅੰਮ੍ਰਿਤ ਪਾਨ ਕਰਕੇ ਆਪਣੇ 'ਸ਼ਹੀਦੀ' ਨਾਮ ਨੂੰ ਸਦਾ ਲਈ ਅਮਰ ਕਰ ਗਏ ਸਨ ।

ਮਹਾਰਾਜ ਦੇ ਹੁਕਮ ਦੀ ਪਾਲਣਾ ਅਗਲੇ ਦਿਨ ਤੋਂ ਹੋਣੀ ਆਰੰਭ ਹੋ ਗਈ ਅਤੇ ਥੋੜ੍ਹੇ ਦਿਨਾਂ ਵਿਚ ਇਕ ਸੁੰਦਰ ਸਮਾਧ ਦੇ ਰੂਪ ਵਿਚ ਤਿਆਰ ਹੋ ਗਈ ਜਿੱਥੇ ਸਾਹਮਣੇ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਦਿੱਤਾ ।

ਇਸ ਪਾਵਨ ਯਾਦਗਾਰ ਦੀ ਦੇਖਭਾਲ ਅਤੇ ਸਫ਼ਾਈ ਆਦਿ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਲਈ ਕੁਝ ਨਿਹੰਗ ਸਿੰਘ ਇਥੇ ਰੱਖੇ ਗਏ ਜਿਨ੍ਹਾਂ ਦੇ ਲੰਗਰ ਆਦਿ ਦਾ ਪ੍ਰਬੰਧ ਸ਼ਾਹੀ ਖ਼ਜ਼ਾਨੇ ਵੱਲੋਂ ਕੀਤਾ ਗਿਆ ਜਿਸ ਦਾ ਖ਼ਾਲਸਾ ਰਾਜ ਦੇ ਅੰਤਲੇ ਦਿਨਾਂ ਤੱਕ ਬਰਾਬਰ ਸਿਲਸਿਲਾ ਜਾਰੀ ਰਿਹਾ[1] ।

ਇਸ ਦੇ ਬਾਅਦ ਉਨ੍ਹਾਂ ਨਿਸ਼ਾਨਚੀਆਂ ਦੀ ਵਾਰੀ ਆਈ ਜਿਨ੍ਹਾਂ ਸ਼ਾਹੀ ਮਸੀਤ ਦੇ ਬੁਰਜਾਂ ਪਰ ਚੜ੍ਹ ਕੇ ਕਿਲ੍ਹੇ ਦੇ ਅੰਦਰਲੀ ਡੋਗਰਾ ਫ਼ੌਜ ਦਾ ਸਫ਼ਾਇਆ ਕੀਤਾ ਸੀ, ਉਨ੍ਹਾਂ ਨੂੰ ਜਗੀਰਾਂ ਦਿੱਤੀਆਂ ਗਈਆਂ । ਇਸ ਤਰ੍ਹਾਂ ਤੋਪਖ਼ਾਨੇ, ਰਸਾਲੇ ਅਤੇ ਪੈਦਲ ਸੈਨਾ ਦੇ

---

1. *ਇਨ੍ਹਾਂ ਸ਼ਹੀਦ ਸਿੰਘਾਂ ਦੀ ਇਹ ਯਾਦਗਾਰ ਹਜ਼ੂਰੀ ਦਰਵਾਜ਼ੇ ਦੇ ਅੰਦਰ ਵੜਦਿਆਂ ਸੱਜੇ ਹੱਥ ਵਾਲੇ ਵੱਡੇ ਗੁੰਬਜ਼ ਦੇ ਅੰਦਰ ਇਕ ਵੱਡੀ ਸਮਾਧ ਦੇ ਰੂਪ ਵਿਚ ਬਣਾਈ ਗਈ ਸੀ । ਅੰਗਰੇਜ਼ਾਂ ਦੇ ਲਾਹੌਰ ਪਹੁੰਚਣ ਪਰ ਜਦ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਇਥੇ ਬੰਦ ਹੋ ਗਿਆ ਅਤੇ ਸੇਵਾਦਾਰ ਦਾ ਗੁਜ਼ਾਰਾ ਰੁਕ ਗਿਆ । ਲੇਖਕ ਕਈ ਵੇਰ ਕਿਲ੍ਹੇ ਦੇ ਅੰਦਰ ਜਾ ਕੇ ਇਸ ਇਤਿਹਾਸਿਕ ਯਾਦਗਾਰ ਦੇ ਦਰਸ਼ਨ ਕਰਦਾ ਰਿਹਾ ਹੈ । ਛੇਕੜ ਵਾਰ ਮੈਂ 1946 ਵਿਚ ਇਹ ਯਾਦਗਾਰ ਦੇਖੀ ਸੀ । ਇਸ ਸਮੇਂ ਤੱਕ ਇਹ ਚੰਗੀ ਹਾਲਤ ਵਿਚ ਸੀ ।*

ਸੈਨਿਕਾਂ ਅਤੇ ਆਗੂਆਂ ਨੂੰ ਬਹੁ-ਮੁੱਲੇ ਸਿਰੋਪਾ ਬਖ਼ਸ਼ੇ ਗਏ । ਅੱਗੇ ਨੂੰ ਖ਼ਾਲਸਾ ਫ਼ੌਜ ਦੀ ਤਲਬ ਹੇਠ ਦਿੱਤੇ ਨਕਸ਼ੇ ਅਨੁਸਾਰ ਵਧਾਈ ਗਈ :-

1) ਵੱਡੇ ਅਹੁਦੇਦਾਰ 10 ਤੋਂ 50 ਰੁਪਏ ਮਹੀਨਾ

2) ਨਿੱਕੇ ਅਹੁਦੇਦਾਰ ਨੂੰ 5 ਰੁਪਏ ਮਹੀਨਾ

3) ਹਰ ਸਿਪਾਹੀ ਨੂੰ 2 ਰੁਪਏ ਮਹੀਨਾ ਦੇ ਹਿਸਾਬ ਨਾਲ ਤਲਬ ਵਧਾ ਦੇਣ ਦਾ ਐਲਾਨ ਉਥੇ ਹੀ ਕੀਤਾ ਗਿਆ ।

ਇਸ ਤੋਂ ਛੁੱਟ ਜ਼ਰੂਰੀ ਰੱਖਿਆ ਸਥਾਨਾਂ ਦੀਆਂ ਨੌਕਰੀ ਪਹਿਰੇ ਵਾਲਿਆਂ ਤੋਂ ਵਾਧੂ ਸਭ ਸੈਨਾ ਨੂੰ ਦਰਬਾਰ ਦੀ ਖ਼ੁਸ਼ੀ ਵਿਚ ਇਕ ਇਕ ਸਤਵਾਰੇ ਦੀ ਛੁੱਟੀ ਦਿੱਤੀ ਗਈ। ਇਸ ਤਰ੍ਹਾਂ ਇਹ ਇਤਿਹਾਸਿਕ ਦਰਬਾਰ ਬੜੀ ਸਫ਼ਲਤਾ ਨਾਲ ਸੰਪੂਰਨ ਹੋਇਆ ।

----------

# ਘਰੋਗੀ ਝਗੜੇ ਮੁਕਾਉਣ ਦਾ ਯਤਨ

ਮਹਾਰਾਜਾ ਸ਼ੇਰ ਸਿੰਘ ਨੇ ਖ਼ਾਲਸਾ ਰਾਜ ਦੀ ਹਕੂਮਤ ਹੱਥ ਵਿਚ ਲੈਂਦਿਆਂ ਹੀ ਸਭ ਤੋਂ ਪਹਿਲੀ ਸ਼ੁਭ ਵਿਚਾਰ ਇਹ ਵਿਚਾਰੀ ਕਿ ਕੋਈ ਐਸੀ ਵਿਉਂਤ ਕੱਢੀ ਜਾਏ ਜਿਸ ਨਾਲ ਘਰੋਗੀ ਝਗੜੇ ਅਤੇ ਧੜੇਬੰਦੀਆਂ ਦਾ ਅੰਤ ਹੋ ਜਾਏ। ਸੋ ਲੰਮੀ ਸੋਚ ਦੇ ਬਾਅਦ ਇਸ ਸਿੱਟੇ ਪਰ ਪਹੁੰਚੇ ਕਿ ਰਾਣੀ ਚੰਦ ਕੌਰ ਜੀ ਨਾਲ ਵਿਆਹ ਕਰਵਾ ਲਿਆ ਜਾਏ ਜੋ ਕਿ ਗੁਰੂ ਆਸ਼ੇ ਦੇ ਅਨੁਕੂਲ ਹੈ। ਇਸ ਪਰ ਹੋਰ ਵਧੇਰੇ ਵਿਚਾਰ ਕਰਨ ਲਈ ਆਪ ਨੇ ਸ੍ਰੀ ਬਾਬਾ ਬਿਕ੍ਰਮ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਗਿਆਨੀ, ਸਰਦਾਰ ਜੁਵਾਲਾ ਸਿੰਘ, ਪੰਡਤ ਬੇਲੀ ਰਾਮ ਜੀ ਤੇ ਅਯੁਧਿਆ ਪ੍ਰਸਾਦ ਜੀ ਦਾ ਇਕ ਜ਼ਾਤੀ ਇਕੱਠ ਬੁਲਵਾਇਆ ਅਤੇ ਮਹਾਰਾਜਾ ਨੇ ਆਪਣੀ ਵਿਚਾਰ ਉਨ੍ਹਾਂ ਮੂਹਰੇ ਰੱਖੀ ਅਤੇ ਨਾਲ ਹੀ ਉਨ੍ਹਾਂ ਨੇ ਇਹ ਵੀ ਖੁੱਲ੍ਹ ਦਿੱਤੀ ਕਿ ਹਰ ਇਕ ਦਰਬਾਰੀ ਬਿਨਾ ਪੱਖ-ਪਾਤ ਤੋਂ ਆਪੋ-ਆਪਣੀ ਸੁਤੰਤਰ ਰਾਏ ਪ੍ਰਗਟ ਕਰੇ।

ਮਹਾਰਾਜਾ ਦਾ ਆਖਿਆ ਸੁਣ ਕੇ ਇਨ੍ਹਾਂ ਇਸ ਕਾਰਜ ਦੇ ਹਰ ਇਕ ਪੱਖ ਪਰ ਡੂੰਘੀ ਵਿਚਾਰ ਕੀਤੀ। ਸੋਚ ਦੇ ਬਾਅਦ ਇਹ ਸਭ ਇਸ ਸਿੱਟੇ ਪਰ ਪਹੁੰਚੇ ਕਿ ਇਹ ਵਿਚਾਰ ਬੜਾ ਸੁਖਦਾਈ ਹੈ ਅਤੇ ਛੇਤੀ ਹੀ ਇਸ ਨੂੰ ਸਫ਼ਲਤਾ ਤੱਕ ਪਹੁੰਚਾਇਆ ਜਾਵੇ।

ਮਹਾਰਾਜਾ ਸਾਹਿਬ ਇਨ੍ਹਾਂ ਸਾਰਿਆਂ ਖ਼ਾਲਸਾ ਰਾਜ ਦੇ ਸ਼ੁਭਚਿੰਤਕਾਂ ਦੀ ਮਿਲਵੀਂ ਰਾਏ ਸੁਣ ਕੇ ਪ੍ਰਸੰਨ ਹੋਏ। ਇਹ ਸੇਵਾ ਬਾਬਾ ਬਿਕ੍ਰਮ ਸਿੰਘ ਜੀ ਨੇ ਆਪਣੇ ਜ਼ਿੰਮੇ ਲੈ ਲਈ ਕਿ ਉਹ ਯੋਗ ਤਰੀਕੇ ਨਾਲ ਯੋਗ ਸਮੇਂ ਇਹ ਵਿਚਾਰ ਰਾਣੀ ਚੰਦ ਕੌਰ ਦੇ ਸਾਹਮਣੇ ਰੱਖਣਗੇ।

# ਮਹਾਰਾਣੀ ਦੀ ਪ੍ਰਵਾਨਗੀ

ਉਪਰਲੀ ਵਿਚਾਰ ਨੂੰ ਅਜੇ ਬਹੁਤੇ ਦਿਨ ਨਹੀਂ ਸਨ ਬੀਤੇ ਕਿ ਬਾਬਾ ਜੀ ਨੇ ਮਹਾਰਾਜਾ ਸ਼ੇਰ ਸਿੰਘ ਦੀ ਇੱਛਾ ਰਾਣੀ ਸਾਹਵੇਂ ਪ੍ਰਗਟ ਕੀਤੀ, ਜਿਸ ਨੂੰ ਰਾਣੀ ਚੰਦ ਕੌਰ ਜੀ ਨੇ ਬੜੀ ਗਹੁ ਨਾਲ ਸੁਣਿਆ, ਕਿਉਂਕਿ ਬਾਬਾ ਜੀ ਨੂੰ ਮਹਾਰਾਣੀ ਰਾਜ-ਘਰਾਣੇ ਦਾ ਸ਼ੁਭ-ਚਿੰਤਕ ਸਮਝਦੀ ਸੀ। ਇਸ ਲਈ ਉਸ ਨੇ ਬਾਬਾ ਜੀ ਨੂੰ ਦੱਸਿਆ ਕਿ ਮੈਂ ਆਪ ਜੀ ਦੇ ਬਚਨਾਂ ਦਾ ਤਨੋਂ ਮਨੋਂ ਸਤਿਕਾਰ ਕਰਦੀ ਹਾਂ ਅਤੇ ਇਹ ਵਿਚਾਰ ਮੈਨੂੰ ਪ੍ਰਵਾਨ ਹੈ[1] ਪਰ ਮਹਾਰਾਜਾ ਜੀ (ਮਹਾਰਾਜਾ ਖੜਗ ਸਿੰਘ) ਅਤੇ ਕੰਵਰ ਜੀ (ਕੰਵਰ ਨੌ-ਨਿਹਾਲ ਸਿੰਘ) ਦੇ ਗੁਰਪੁਰੀ ਚਲਾਣੇ ਨੂੰ ਅਜੇ ਥੋੜ੍ਹਾ ਸਮਾਂ ਹੀ ਬੀਤਿਆ ਹੈ, ਇਸ ਬਾਰੇ ਮੇਰੀ

---

*1. ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 509।*

ਸਨਿਮਰ ਬੇਨਤੀ ਹੈ ਕਿ ਇਸ ਕਾਰਜ ਨੂੰ ਵਰਤੋਂ ਵਿਚ ਲਿਆਵਣ ਲਈ ਕੁਝ ਸਮਾਂ ਹੋਰ ਉਡੀਕ ਲਿਆ ਜਾਵੇ ।

ਬਾਬਾ ਜੀ ਨੇ ਰਾਣੀ ਜੀ ਦੀ ਮੰਗ ਨੂੰ ਬੜੀ ਸਿਆਣਪ ਭਰੀ ਸਮਝ ਕੇ ਉਸ ਨਾਲ ਸਹਿਮਤੀ ਪ੍ਰਗਟ ਕੀਤੀ ਅਤੇ ਨਾਲ ਇਹ ਵੀ ਕਹਿ ਦਿੱਤਾ ਕਿ ਬੇਸ਼ਕ ਤੁਸੀਂ ਕੁਝ ਸਮਾਂ ਉਡੀਕ ਲਵੋ ਪਰ ਇਹ ਸ਼ੁਭ ਕਾਰਜ ਜਿਤਨਾ ਜਲਦੀ ਹੋ ਜਾਵੇ ਉਤਨਾ ਵਧੇਰੇ ਸੁਖਦਾਈ ਹੋਵੇਗਾ ।

ਇਸ ਦੇ ਬਾਅਦ ਬਾਬਾ ਬਿਕ੍ਰਮ ਸਿੰਘ ਜੀ ਨੇ ਮਹਾਰਾਣੀ ਦੀ ਵੀਚਾਰ ਮਹਾਰਾਜਾ ਸ਼ੇਰ ਸਿੰਘ ਨੂੰ ਆ ਦੱਸੀ । ਮਹਾਰਾਜੇ ਨੇ ਵੀ ਮਹਾਰਾਣੀ ਦੇ ਖ਼ਿਆਲਾਂ ਨੂੰ ਯੋਗ ਸਮਝਿਆ ਅਤੇ ਬਾਬਾ ਜੀ ਨੂੰ ਕਿਹਾ ਕਿ ਆਪ ਜਦ ਚਾਹੋ ਰਾਣੀ ਦੀ ਇੱਛਾ ਅਨੁਸਾਰ ਕੋਈ ਦਿਨ ਨੀਯਤ ਕਰ ਲੈਣਾ ਅਤੇ ਇਹ ਕਾਰਜ ਸਿਰੇ ਚਾੜ੍ਹ ਦੇਣਾ ।

ਕੁਝ ਸਮੇਂ ਦੇ ਉਪਰੰਤ ਬਾਬਾ ਜੀ ਨੇ ਉਹ ਗੱਲ ਮੁੜ ਮਹਾਰਾਣੀ ਨੂੰ ਚੇਤੇ ਕਰਵਾਈ । ਇਸ ਸਮੇਂ ਉਸ ਨੇ ਬਾਬਾ ਜੀ ਨੂੰ ਆਗਿਆ ਦੇ ਦਿੱਤੀ ਕਿ ਆਪ ਹੀ ਇਸ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਕੋਈ ਦਿਨ ਨੀਯਤ ਕਰ ਲਵੋ ਅਤੇ ਆਪ ਹੀ ਦੋਹਾਂ ਧਿਰਾਂ ਵੱਲੋਂ ਵਿਚੋਲਾ ਹੋ ਕੇ ਇਸ ਕਾਰਜ ਨੂੰ ਸੰਪੂਰਨਤਾ ਤੱਕ ਪਹੁੰਚਾਉ । ਸੋ ਬਾਬਾ ਜੀ ਨੇ ਦੋਹਾਂ ਦੀ ਇੱਛਾ ਅਨੁਸਾਰ ਇਕ ਦਿਨ ਨੀਯਤ ਕਰ ਦਿੱਤਾ । ਹੁਣ ਜਦ ਕਾਰਜ ਦੀ ਪੂਰਤੀ ਲਈ ਕੇਵਲ ਇਕ ਸਤਵਾਰਾ ਬਾਕੀ ਰਹਿ ਗਿਆ ਤਾਂ ਇਹ ਖ਼ਬਰ ਘਰ ਦੀ ਇਕ ਪਹਾੜੀ ਹਿਲਣ ਨੇ ਰਾਜਾ ਗ਼ੁਲਾਬ ਸਿੰਘ ਨੂੰ ਪਹੁੰਚਾ ਦਿੱਤੀ । ਇਸ ਦੇ ਸੁਣਨ ਨਾਲ ਪਹਿਲਾਂ ਤਾਂ ਉਹ ਘਬਰਾਇਆ ਕਿਉਂਕਿ ਉਹ ਸਮਝਦਾ ਸੀ ਰਾਣੀ ਤੇ ਰਾਜਾ ਦਾ ਮੇਲ ਹੋ ਗਿਆ ਤਾਂ ਪਹਿਲਾਂ ਤਾਂ ਰਾਣੀ ਦੀ 9 ਲੱਖ ਰੁਪਏ ਦੀ ਜਗੀਰ ਉਸੇ ਦਿਨ ਮੇਰੇ ਹੱਥੋਂ ਨਿਕਲ ਜਾਵੇਗੀ। ਦੂਜਾ ਲਾਹੌਰ ਦੇ ਕਿਲ੍ਹੇ ਤੋਂ ਜਿਹੜਾ ਖ਼ਜ਼ਾਨਾ ਮੈਂ ਰਾਣੀ ਦੇ ਨਾਉਂ ਪਰ ਲੁੱਟ ਕੇ ਲਿਆਇਆ ਹਾਂ ਉਹ ਸਭ ਮੈਨੂੰ ਮੋੜ ਕੇ ਦੇਣਾ ਪਵੇਗਾ । ਇਸ ਲਈ ਅਜੇ ਸਮਾਂ ਹੈ ਕਿ ਇਸ ਦੇ ਸਿਰੇ ਚੜ੍ਹਨ ਤੋਂ ਪਹਿਲਾਂ ਕੋਈ ਐਸਾ ਅਟਕਾ ਪਾਇਆ ਜਾਵੇ ਜਿਸ ਨਾਲ ਇਹ ਕਾਰਜ ਅੱਧਵਾਟੇ ਹੀ ਅਪੂਰਨ ਰਹਿ ਜਾਵੇ । ਐਸੀਆਂ ਗੋਂਦਾਂ ਤੇ ਜਾਲ ਖਿਲਾਰਨੇ ਅਤੇ ਉਨ੍ਹਾਂ ਵਿਚ ਦਾਨੇ ਤੋਂ ਦਾਨਿਆਂ ਨੂੰ ਫਸਾ ਲੈਣਾ ਉਸ ਦਾ ਨਿੱਤ ਕਰਮ ਸੀ । ਇਸ ਸਮੇਂ ਉਸ ਨੇ ਝੱਟ ਰਾਣੀ ਚੰਦ ਕੌਰ ਦੇ ਭਾਈ ਸਰਦਾਰ ਚੰਦਾ ਸਿੰਘ ਘਨੱਈਆ ਫਤੇਹਗੜ੍ਹ ਵਾਲੇ ਨੂੰ ਆਪਣੇ ਕੋਲ ਬੁਲਵਾ ਲਿਆ ਤੇ ਉਸ ਨੂੰ ਆਪਣਾ ਹਥਿਆਰ ਬਣਾ ਕੇ ਐਸੇ ਢੰਗ ਨਾਲ ਵਰਤਿਆ ਕਿ ਜੋ ਕੁਝ ਗੁਲਾਬ ਸਿੰਘ ਚਾਹੁੰਦਾ ਸੀ ਉਹ ਉਸ ਸਰਦਾਰ ਤੋਂ ਪੂਰਾ ਕਰਵਾ ਲਿਆ ।

ਸਰਦਾਰ ਚੰਦਾ ਸਿੰਘ ਨੂੰ ਗੁਲਾਬ ਸਿੰਘ ਨੇ ਦੱਸਿਆ ਕਿ ਰਾਣੀ ਚੰਦ ਕੌਰ ਨੂੰ ਮਹਾਰਾਜਾ ਸ਼ੇਰ ਸਿੰਘ ਨੇ ਵਿਆਹ ਕਰਵਾਉਣ ਲਈ ਮੰਨਵਾ ਲਿਆ ਹੈ । ਭੋਲੀ ਮਹਾਰਾਣੀ ਨਹੀਂ ਜਾਣਦੀ ਕਿ ਵਿਆਹ ਤਾਂ ਕੇਵਲ ਦਿਖਲਾਵਾ ਹੈ । ਇਹ ਸਭ ਕੁਝ ਉਸ ਦੀ ਜਾਨ ਲੈਣ ਲਈ ਇਕ ਡੂੰਘੀ ਚਾਲ ਹੈ; ਦੂਜੇ ਇਸ ਕੁਕਰਮ ਨਾਲ ਆਪ ਦੇ ਉੱਗਰ ਘਰਾਣੇ ਦਾ ਨਾਮ ਸਦਾ ਲਈ ਕਲੰਕਤ ਹੋ ਜਾਵੇਗਾ । ਹੁਣ ਸਮਾਂ ਹੈ ਅਤੇ ਆਪ ਅੱਜ ਹੀ ਜਾ ਕੇ ਰਾਣੀ ਨੂੰ ਸਮਝਾਵੋ ਕਿ ਉਹ ਆਪਣੇ ਪਿਤਾ ਪਿਤਾਮਾਂ ਦੀ ਪੱਤ ਅਤੇ ਆਪਣੀ ਜਾਨ ਦੀ ਰੱਖਿਆ ਚਾਹੁੰਦੀ ਹੈ ਤਾਂ ਇਸ ਕਾਰਜ ਤੋਂ ਬੱਚ ਕੇ ਰਹੇ । ਗੁਲਾਬ ਸਿੰਘ ਨੇ ਘਨੱਈਆ ਸਰਦਾਰ ਦੇ ਸਾਫ਼ ਮਨ ਪਰ ਆਪਣੀ ਕਥਨੀ ਦਾ ਇਤਨਾ ਵਿਹੁਲਾ ਪ੍ਰਭਾਵ ਪਾਇਆ ਕਿ ਉਹ ਗੁਲਾਬ ਸਿੰਘ ਤੋਂ ਵਿਦਾ ਹੋ ਕੇ ਸਿੱਧਾ ਮਹਾਰਾਣੀ ਚੰਦ ਕੌਰ ਨੂੰ ਜਾ ਮਿਲਿਆ ਅਤੇ

ਬੜੇ ਦਰਦ ਭਰੇ ਸ਼ਬਦਾਂ ਨਾਲ ਆਪਣੀ ਭੈਣ ਨੂੰ ਆਖਿਆ ਕਿ ਆਪ ਦਾ ਮਹਾਰਾਜਾ ਸ਼ੇਰ ਸਿੰਘ ਨਾਲ ਚਾਦਰ ਪਾਉਣ ਦਾ ਕੁਕਰਮ ਸਾਡੇ ਸਾਰੇ ਘਰਾਣੇ ਦਾ ਨੱਕ ਆਪਣੇ ਹੱਥੀਂ ਆਪ ਵੱਢਣਾ ਹੈ, ਦੂਜਾ ਇਹ ਆਪ ਦੀ ਜਾਨ ਲੈਣ ਲਈ ਪਸਾਰਾ ਪਸਾਰਿਆ ਗਿਆ ਹੈ । ਆਪਣੇ ਵੱਡੇ ਵਡੇਰਿਆਂ ਦੀ ਪੱਤ ਅਤੇ ਆਪਣੀ ਜਾਨ ਦੀ ਰਾਖੀ ਨੂੰ ਮੁੱਖ ਰੱਖ ਕੇ ਆਪ ਇਸ ਕੰਮ ਦਾ ਨਾਮ ਵੀ ਨਾ ਲਵੋ ।

ਸਰਦਾਰ ਚੰਦਾ ਸਿੰਘ ਨੇ ਰਾਣੀ ਚੰਦ ਕੌਰ ਪਰ ਇਸ ਸਮੇਂ ਇਤਨਾ ਭਾਰ ਪਾਇਆ ਕਿ ਛੇਕੜ ਲਾਚਾਰ ਉਸ ਨੇ ਆਪਣੇ ਭਾਈ ਦੀ ਮੰਗ ਅੱਗੇ ਸਿਰ ਝੁਕਾਅ ਦਿੱਤਾ।

ਅਗਲੇ ਦਿਨ ਰਾਣੀ ਨੇ ਬਾਬਾ ਸਾਹਿਬ ਦੇ ਰਾਹੀਂ ਇਸ ਅਟਕਾ ਪੈ ਜਾਣ ਦੀ ਖ਼ਬਰ ਮਹਾਰਾਜੇ ਨੂੰ ਪਹੁੰਚਾ ਦਿੱਤੀ, ਜਿਸ ਨਾਲ ਮਹਾਰਾਜੇ ਨੂੰ ਬੜੀ ਉਦਾਸੀ ਹੋਈ । ਇਸ ਤਰ੍ਹਾਂ ਇਸ ਬਣੇ ਬਣਾਏ ਕਾਰਜ ਵਿਚ ਵਿਘਨ ਪਵਾਉਣ ਵਿਚ ਗੁਲਾਬ ਸਿੰਘ ਪੂਰੀ ਤਰ੍ਹਾਂ ਸਫ਼ਲ ਹੋ ਗਿਆ ।

ਗੁਲਾਬ ਸਿੰਘ ਦਾ ਇਸ ਕਾਰਜ ਨੂੰ ਸਿਰੇ ਨਾ ਚੜ੍ਹਨ ਦੇਣ ਵਿਚ ਇਕ ਗੁੱਝਾ ਰਾਜ਼ ਸੀ । ਰਾਣੀ ਨੇ ਬਹੁਤ ਸਾਰੇ ਜਵਾਹਰਾਤ ਗੁਲਾਬ ਸਿੰਘ ਦੇ ਪਾਸ ਅਮਾਨਤ ਰੱਖੇ ਸਨ । ਉਹ ਚਾਹੁੰਦਾ ਸੀ ਕਿ ਮਹਾਰਾਣੀ ਤੇ ਮਹਾਰਾਜ ਵਿਚਾਲੇ ਮਿਲਾਪ ਨਾ ਹੋ ਸਕੇ ਤਾਂ ਕਿ ਉਸ ਨੂੰ ਕੋਈ ਯੋਗ ਸਮਾਂ ਮਿਲ ਜਾਵੇਗਾ ਤਾਂ ਉਹ ਛੇਤੀ ਹੀ ਰਾਣੀ ਨੂੰ ਪਾਰ ਬੁਲਾ ਦੇਵੇ ਅਤੇ ਉਸ ਦੀ ਜਗੀਰ ਦੀ ਆਮਦਨੀ ਦਾ ਧਨ ਅਤੇ ਅਮਾਨਤ ਦਾ ਬਹੁਮੁੱਲਾ ਪਦਾਰਥ ਇਸੇ ਦੇ ਪਾਸ ਹੀ ਰਹਿ ਜਾਣ[1] । ਇਸ ਦੀ ਪੋੜ੍ਹਤਾ ਲਈ ਇਕ ਹੋਰ ਚੰਗੇ ਖੋਜੀ ਇਤਿਹਾਸਕਾਰ ਦੀ ਲਿਖਤ, ਅਸੀਂ ਉਸ ਦੇ ਆਪਣੇ ਸ਼ਬਦਾਂ ਵਿਚ ਹੇਠ ਦਿੰਦੇ ਹਾਂ :-

"ਊਪਰ ਹਮ ਲਿਖ ਚੁਕੇ ਹੈਂ ਕਿ ਵਾਸਤੇ ਪਰਵਰਿਸ਼ ਰਾਨੀ ਚੰਦ ਕੌਰ ਕੇ ਏਕ ਜਗੀਰ 9 ਲੱਖ ਰੁਪਏ ਕੀ ਜੰਮੂ ਕੇ ਕਰੀਬ ਮਹਾਰਾਜਾ ਸ਼ੇਰ ਸਿੰਘ ਕੀ ਤਰਫ਼ ਸੇ ਮੁਕੱਰਰ ਹੂਈ ਥੀ, ਔਰ ਰਾਨੀ ਕੀ ਤਰਫ਼ ਸੇ ਗੁਲਾਬ ਸਿੰਘ ਉਸ ਕਾ ਮੁਖਤਿਆਰ ਮੁਕੱਰਰ ਹੂਆ ਥਾ ।ਚੁਨਾਂਚਿ ਇਸ ਜਾਗੀਰ ਸੇ ਸਿਰਫ਼ ਖ਼ਰਚ ਅਖਰਾਜਾਤ ਰੋਜ਼ਮੱਰਾ ਕੇ ਰਾਨੀ ਸਾਹਿਬ ਕੋ ਕੁਛ ਰੁਪਿਆ ਮਿਲਤਾ ਥਾ ਔਰ ਬਾਕੀ ਕਾ ਗੁਲਾਬ ਸਿੰਘ ਖ਼ੁਦ ਹਜ਼ਮ ਕਰਤਾ ਥਾ । ਰਾਨੀ ਸਾਹਿਬਾ ਜੋ ਕਿ ਅਬ ਤਕ ਕਿਲ੍ਹਾ ਮੇਂ ਰਹਾ ਕਰਤੀ ਥੀ, ਉਸ ਮਕਾਨ ਮੇਂ ਜੋ ਕੰਵਰ ਨੌ-ਨਿਹਾਲ ਸਿੰਘ ਕੇ ਵਾਸਤੇ ਰਹਿਨੇ ਕੋ ਸ਼ਹਿਰ ਲਾਹੌਰ ਮੇਂ ਤਾਮੀਰ ਕਰਾਇਆ ਥਾ, ਜਾ ਰਹੀ। ਅਗਰਚੇ ਉਸ ਕਾ ਇਰਾਦਾ ਕਿਲ੍ਹੇ ਮੇਂ ਰਹਿਨੇ ਕਾ ਥਾ ਔਰ ਸ਼ੇਰ ਸਿੰਘ ਭੀ ਯਹੀ ਚਾਹਤਾ ਥਾ ਕਿਉਂਕਿ ਉਸ ਕਾ ਯਿਹ ਇਰਾਦਾ ਥਾ ਕਿ ਵੋਹ ਚਾਦਰ ਡਾਲ ਕੇ ਉਸ ਕੋ ਅਪਨੀ ਰਾਨੀ ਬਨਾ ਲੇ । ਲੇਕਿਨ ਗੁਲਾਬ ਸਿੰਘ ਨੇ ਐਸੇ ਜੋੜ-ਤੋੜ ਕੀਏ ਕਿ ਯਿਹ ਬਾਤ ਹੋਨੇ ਨਾ ਪਾਈ । ਵਜ੍ਹਾ ਇਸ ਚਾਲ ਚਲਨੇ ਕੀ ਯਿਹ ਥੀ ਕਿ ਗੁਲਾਬ ਸਿੰਘ ਨੇ ਖ਼ਿਆਲ ਕੀਆ ਕਿ ਅਗਰ ਰਾਨੀ ਸਾਹਿਬਾ ਔਰ ਸ਼ੇਰ ਸਿੰਘ ਮੇਂ ਸ਼ਾਦੀ ਹੋ ਗਈ ਤੋ ਬਿਲਕੁਲ ਮਾਲ ਰਾਨੀ ਮੌਸੂਫ਼ਾ ਕਾ ਉਸ ਕੇ ਹਾਥ ਨਹੀਂ ਲਗੇਗਾ ਔਰ ਸਵਾਏ ਇਸ ਕੇ ਸ਼ੇਰ ਸਿੰਘ ਕੋ ਯਿਹ ਭੀ ਮਾਲੂਮ ਹੋ ਜਾਏਗਾ ਕਿ ਮੈਂ ਬਹੁਤ ਸਾ ਸਾਮਾਨ ਕੀਮਤੀ ਔਰ ਜਵਾਹਰਾਤ ਵਗੈਰਾ ਲਾਹੌਰ ਕਿਲ੍ਹੇ ਸੇ ਲੇ ਆਇਆ ਹੂੰ । ਔਰ ਅਜਬ ਨਹੀਂ ਕਿ ਵੋ ਉਨ ਕੋ ਮੁਝ ਸੇ ਤਲਬ ਕਰੇ । ਨਜ਼ਰ ਬਰਈ ਉਸ ਨੇ ਚੰਦ ਕੌਰ ਕੋ ਵਰਗਲਾਨਾ ਸ਼ੁਰੂ ਕੀਆ ਔਰ ਕਹਾ ਕਿ ਸ਼ੇਰ ਸਿੰਘ ਚਾਹਤਾ ਹੈ ਕਿ ਤੂੰ ਕਿਸੀ ਤਰਹ ਪਰ ਖਰਾਬ ਵਾ ਬਰਬਾਦ ਹੋ । ਇਸ ਲੀਏ ਤੁਮ

---

1. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 509 ।*

ਕੋ ਚਾਹੀਏ ਕਿ ਤੁਮ ਕਿਸੀ ਅਲਹਿਦਾ ਮਕਾਨ ਮੇਂ ਜਾਕਰ ਰਹੋ ਔਰ ਜਿਤਨਾ ਰੁਪਿਆ ਤੁਮ ਕੋ ਚਾਹੀਏਗਾ ਮੈਂ ਦੂੰਗਾ, ਕਿਸੀ ਤਰਹ ਕੀ ਤਕਲੀਫ਼ ਨਹੀਂ ਹੋਗੀ[1] ।"

ਇਸ ਤਰ੍ਹਾਂ ਇਕ ਅਤਿ ਸੁਖਦਾਈ ਕਾਰਜ ਨੂੰ ਜਿਸ ਦੇ ਸਿਰੇ ਚੜ੍ਹ ਜਾਣ ਨਾਲ ਖ਼ਾਲਸਾ ਰਾਜ ਦੀਆਂ ਬਹੁਤ ਸਾਰੀਆਂ ਔਕੜਾਂ ਆਪਣੇ ਆਪ ਸਾਫ਼ ਹੋ ਜਾਣੀਆਂ ਸਨ, ਅਪਸਵਾਰਥੀਆਂ ਨੇ ਆਪਣੇ ਨਿੱਜੀ ਲਾਭ ਲਈ ਐਸਾ ਵਿਗਾੜਿਆ ਜਿਸਦਾ ਫਲ ਅੱਗੇ ਜਾ ਕੇ ਬੜੇ ਭਿਆਨਕ ਰੂਪ ਵਿਚ ਪ੍ਰਗਟ ਹੋ ਗਿਆ ।

----------

---

1. ਪੰਡਤ ਦੇਵੀ ਪ੍ਰਸਾਦ, ਤਵਾਰੀਖ਼ ਪੰਜਾਬ ਸਫ਼ਾ, 54 ।

# ਸਿੱਕਾ ਚਲਾਉਣਾ

ਮਹਾਰਾਜਾ ਸ਼ੇਰ ਸਿੰਘ ਨੂੰ ਗੱਦੀ ਪਰ ਬੈਠਿਆਂ ਅਜੇ ਬਹੁਤੇ ਦਿਨ ਨਹੀਂ ਸਨ ਬੀਤੇ ਕਿ ਆਪ ਨੇ ਆਪਣੇ ਨਾਉਂ ਦਾ ਸਿੱਕਾ (ਜ਼ਰਬ) ਚਲਾਉਣ ਦੀਆਂ ਤਿਆਰੀਆਂ ਦਾ ਹੁਕਮ ਦਿੱਤਾ। ਇਹ ਸਾਰੇ ਪ੍ਰਬੰਧ ਛੇਤੀ ਪੂਰਨ ਹੋ ਗਏ ਤਾਂ 13 ਅਪਰੈਲ ਸੰਨ 1841 ਨੂੰ ਵਿਸਾਖੀ ਵਾਲੇ ਦਿਨ ਪਹਿਲਾ ਰੁਪਿਆ ਢਾਲਿਆ ਗਿਆ, ਜਿਸ ਦੇ ਸਾਹਮਣੇ ਪਾਸੇ ਉਪਰ ਅਕਾਲ ਸਹਾਏ ਅਤੇ ਵਿਚ ਸ਼ੇਰ ਸਿੰਘ ਲਿਖਿਆ ਹੋਇਆ ਸੀ[1] ਅਤੇ ਪਿਛਲੇ ਪਾਸੇ ਸੰਮਤ ਸੀ।

ਰੁਪਈਏ, ਬੁਤਕੀ ਤੇ ਪੈਸੇ ਦਾ ਤੋਲ ਤੇ ਆਕਾਰ ਉਤਨਾ ਹੀ ਸੀ ਜਿਤਨਾ ਨਾਨਕ ਸ਼ਾਹੀ ਸਿੱਕੇ ਦਾ।

# ਪੁਨਰ ਜਨਮ

ਇਨ੍ਹਾਂ ਦਿਨਾਂ ਵਿਚ ਹੀ ਇਕ ਬੜੀ ਬਚਿੱਤਰ ਘਟਨਾ ਸਾਹਮਣੇ ਆਈ ਜਿਸ ਦੇ ਕਾਰਣ ਸਾਰੇ ਲਾਹੌਰ ਵਿਚ ਹਾਹਾਕਾਰ ਮੱਚ ਗਈ। ਇਹ ਘਟਨਾ 10 ਮਈ ਸੰਨ 1841 ਦੀ ਹੈ। ਇਸ ਦਿਨ ਦਰਿਆ ਰਾਵੀ ਦੇ ਲਾਗੇ ਅੰਬਾਂ ਦੀ ਝੰਗੀ ਵਿਚ ਸ਼ਾਹੀ ਪ੍ਰੀਤੀ ਭੋਜਨ ਕੀਤਾ ਗਿਆ। ਸਮੇਂ ਨੂੰ ਵਧੇਰਾ ਰਮਣੀਕ ਤੇ ਸ਼ੋਭਨੀਕ ਕਰਨ ਲਈ, ਮਹਾਰਾਜਾ ਦੇ ਮਨ-ਭਾਂਵਦੇ ਖੇਲ ਘੋੜ ਦੌੜ, ਨੇਜ਼ਾ ਬਾਜ਼ੀ, ਸ਼ਮਸ਼ੇਰ ਬਾਜ਼ੀ, ਨਿਸ਼ਾਨਾ ਬਾਜ਼ੀ ; ਇਸ ਦੇ ਬਾਅਦ ਕਈ ਪ੍ਰਸਿੱਧ ਪਹਿਲਵਾਨਾਂ ਨੇ ਆਪਣੇ ਬਲ ਤੇ ਹੁਨਰ ਦੇ ਕਮਾਲ ਦੱਸੇ। ਫੇਰ ਹਾਥੀਆਂ ਦੇ ਘੋਲ, ਊਠਾਂ, ਭੈਂਸਿਆਂ ਤੇ ਮੇਢਿਆਂ ਦੀ ਲੜਾਈ ਦੇ ਦ੍ਰਿਸ਼ ਸਾਹਮਣੇ ਆਏ। ਇਸ ਦੇ ਉਪਰੰਤ ਕੁਝ ਕਿਸ਼ਤੀਆਂ ਬੜੇ ਸੁੰਦਰ ਢੰਗ ਨਾਲ ਸਜਾਈਆਂ ਗਈਆਂ ਸਨ, ਜਿਨ੍ਹਾਂ ਦੀ ਦੌੜ ਦਰਿਆ ਰਾਵੀ ਵਿਚ ਹੋਣੀ ਸੀ। ਦੌੜ ਆਰੰਭ ਹੋਈ। ਇਨ੍ਹਾਂ ਵਿਚੋਂ ਇਕ ਕਿਸ਼ਤੀ ਮਹਾਰਾਜ ਆਪ ਚਲਾ ਰਹੇ ਸਨ, ਜਿਸ ਵਿਚ ਸਰਕਾਰ ਦੇ ਨਾਲ ਸਰਦਾਰ ਅਮਰ ਸਿੰਘ, ਜਮਾਂਦਾਰ ਖ਼ੁਸ਼ਹਾਲ ਸਿੰਘ ਤੇ ਭਾਈ ਗੁਰਮੁਖ ਸਿੰਘ ਜੀ ਗਿਆਨੀ ਬੈਠੇ ਸਨ।

ਇਹ ਕਿਸ਼ਤੀ ਜਦ ਠੀਕ ਦਰਿਆ ਦੀ ਮੰਝਧਾਰ ਪਰ ਬੜੀ ਤੇਜ਼ੀ ਨਾਲ ਭਜਾਈ ਜਾ ਰਹੀ ਸੀ ਤਾਂ ਕਰਨਾ ਕਰਤਾਰ ਦਾ ਐਸਾ ਵਰਤਿਆ ਕਿ ਉਹ ਕਿਸ਼ਤੀ ਅਚਾਨਕ

---

1. *ਮਹਾਰਾਜਾ ਸ਼ੇਰ ਸਿੰਘ ਦੇ ਆਪਣੇ ਨਾਉਂ ਪਰ ਸਿੱਕਾ ਚਲਾਉਣ ਤੇ ਕਈ ਇਤਿਹਾਸਕ ਗੁਰਦੁਆਰਿਆਂ ਦੇ ਮੁਖ ਸੇਵਾਦਾਰਾਂ ਨੇ ਗੁਰੂ ਨਾਨਕ ਦਾ ਨਾਉਂ ਹਟਾ ਕੇ ਉਸ ਪਰ ਮਹਾਰਾਜੇ ਦਾ ਨਾਉਂ ਲਿਖਾਉਣ ਨੂੰ ਚੰਗਾ ਨਹੀਂ ਸੀ ਜਾਤਾ। ਜਿਹਾ ਕਿ ਸ੍ਰੀ ਤਖ਼ਤ ਕੇਸ ਗੜ੍ਹ ਸਾਹਿਬ ਜਦ ਇਹ ਨਵਾਂ ਰੁਪਿਆ ਭੇਟਾ ਲਈ ਭੇਜਿਆ ਗਿਆ ਤਾਂ ਇਸ ਦਾ ਅਰਦਾਸਾ ਨਹੀਂ ਸੀ ਸੋਧਿਆ ਗਿਆ। ਰੋਸ ਵਜੋਂ ਰੁਪਏ ਵਾਪਸ ਪਰਤਾ ਭੇਜੇ ਸਨ।*

*(ਧਾਰਮਿਕ ਸਾਖੀਆਂ ਪੰਨਾ 120)*

ਉਲਟ ਗਈ ਅਤੇ ਵਿਚ ਬੈਠੀਆਂ ਚਾਰੇ ਸਵਾਰੀਆਂ ਰਾਵੀ ਦੇ ਡੂੰਘੇ ਪਾਣੀ ਵਿਚ ਡੁੱਬ ਗਈਆਂ । ਇਨ੍ਹਾਂ ਨੂੰ ਡੁੱਬਦਾ ਦੇਖ ਕੇ, ਹੋਰ ਕਿਸ਼ਤੀ ਵਾਲਿਆਂ ਵਿਚ ਬੜੀ ਘਬਰਾਹਟ ਫੈਲ ਗਈ । ਇਸ ਅਧੀਰਜਤਾ ਦੀ ਦਸ਼ਾ ਵਿਚ ਸਭ ਕੋਈ ਆਪਣੀ ਕਿਸ਼ਤੀ ਸਹਾਇਤਾ ਲਈ ਅੱਗੇ ਵਧਾਉਂਦਾ ਸੀ, ਜਿਸ ਦਾ ਫਲ ਇਹ ਨਿਕਲਿਆ ਕਿ ਸਹਾਇਤਾ ਦੀ ਥਾਏਂ ਉਲਟਾ ਇਹ ਅਸ਼ਾਂਤੀ ਹਾਨੀਕਾਰਕ ਸਿੱਧ ਹੋਈ । ਅਰਥਾਤ ਕਿਸ਼ਤੀਆਂ ਦਾ ਇਕੱਠ ਇਤਨਾ ਵਧੇਰੇ ਹੋ ਗਿਆ ਜਿਸ ਦੇ ਕਾਰਨ ਡੁੱਬ ਰਹੇ ਵਿਅਕਤੀ ਆਪਣੇ ਸਿਰ ਉਤਾਂਹ ਨਹੀਂ ਸਨ ਕੱਢ ਸਕਦੇ । ਮਹਾਰਾਜਾ ਸ਼ੇਰ ਸਿੰਘ ਤੇ ਸਰਦਾਰ ਅਮਰ ਸਿੰਘ ਤਾਂ ਕਿਸ਼ਤੀ ਉਲਟਦਿਆਂ ਹੀ ਪਾਣੀ ਦੀ ਡੂੰਘਿਆਈ ਵਿਚ ਅਲੋਪ ਹੋ ਗਏ । ਭਾਈ ਗੁਰਮੁਖ ਸਿੰਘ ਤੇ ਜਮਾਂਦਾਰ ਖ਼ੁਸ਼ਹਾਲ ਸਿੰਘ ਥੋੜ੍ਹੀ ਦੇਰ ਬਾਅਦ ਇਕ ਕਿਸ਼ਤੀ ਵਾਲੇ ਨੂੰ ਮਿਲ ਗਏ । ਜਮਾਂਦਾਰ ਨੇ ਇਸ ਥੋੜ੍ਹੇ ਸਮੇਂ ਵਿਚ ਇਤਨਾ ਪਾਣੀ ਪੀ ਲਿਆ ਸੀ ਜਿਤਨਾ ਕਿ ਉਸ ਨੇ ਇਕ ਸਾਲ ਵਿਚ ਵੀ ਨਾ ਪੀਤਾ ਹੋਣਾ ਹੈ । ਉਸ ਦਾ ਪੇਟ ਫੁੱਲ ਕੇ ਸਨਾਹੀ ਵਤ ਹੋ ਗਿਆ ਸੀ ।

ਮਹਾਰਾਜਾ ਤੇ ਸਰਦਾਰ ਅਮਰ ਸਿੰਘ ਦੀ ਕਰੜੀ ਭਾਲ ਕਰਨ ਪਰ ਵੀ ਕੋਈ ਪਤਾ ਨਾ ਮਿਲਿਆ ਤਾਂ ਸਭ ਦੇ ਹੱਥਾਂ ਦੇ ਤੋਤੇ ਉੱਡ ਗਏ । ਦੂਰ-ਦੂਰ ਤੱਕ ਕਿਸ਼ਤੀਆਂ ਭਜਾਈਆਂ ਗਈਆਂ ਪਰ ਮਹਾਰਾਜਾ ਕਿਤੇ ਵੀ ਨਾ ਮਿਲਿਆ ਤਾਂ ਸਭ ਪਾਸੇ ਅਤਿ ਦੀ ਨਿਰਾਸ਼ਤਾ ਛਾ ਗਈ । ਠੀਕ ਇਸ ਸਮੇਂ ਚੋਖੀ ਵਾਟ ਪਰ ਕੋਈ ਹੱਥ ਉਲਾਰਦਾ ਦਿਸਿਆ। ਜਦ ਇਕ ਦੋ ਮੱਲਾਹ ਉਥੇ ਕਿਸ਼ਤੀਆਂ ਭਜਾ ਕੇ ਪਹੁੰਚੇ ਤਾਂ ਇਤਨਾ ਪਤਾ ਲੱਗਾ ਕਿ ਮਹਾਰਾਜਾ ਸ਼ੇਰ ਸਿੰਘ ਆਪ ਤਰ ਕੇ ਦਰਿਆ ਦੇ ਕਿਨਾਰੇ 'ਤੇ ਪਹੁੰਚਣ ਲਈ ਪਾਣੀ ਨਾਲ ਲੜਾਈ ਲੜ ਰਿਹਾ ਹੈ । ਇਨ੍ਹਾਂ ਕਿਸ਼ਤੀ ਵਾਲਿਆਂ ਝਟਾ ਪਟ ਆਪਣੀ ਨਾਵਕਾ ਅੱਗੇ ਵਧਾ ਕੇ ਮਹਾਰਾਜੇ ਨੂੰ ਪਾਣੀ ਵਿਚੋਂ ਝੜੱਪ ਕੇ ਬਾਹਰ ਕੱਢ ਲਿਆ ਤੇ ਕਿਸ਼ਤੀ ਵਿਚ ਚੜ੍ਹਾ ਲਿਆ । ਹੁਣ ਮਸਾਂ ਮਸਾਂ ਭਾਲਣ ਵਾਲਿਆਂ ਦੀ ਜਾਨ ਵਿਚ ਜਾਨ ਆਈ । ਪਰ ਇਹ ਗੱਲ ਬੜੇ ਦੁੱਖ ਨਾਲ ਲਿਖਣੀ ਪੈਂਦੀ ਹੈ ਕਿ ਸਰਦਾਰ ਅਮਰ ਸਿੰਘ ਦੀ ਭਾਲ ਕਰਦਿਆਂ ਸਾਰਾ ਦਿਨ ਟੋਭਿਆਂ ਤੇ ਮਲਾਹਾਂ ਦਾ ਲੰਘ ਗਿਆ ਪਰ ਉਨ੍ਹਾਂ ਦਾ ਕੁਝ ਵੀ ਪਤਾ ਨਾ ਲੱਗ ਸਕਿਆ[1] । ਮਹਾਰਾਜਾ ਸਾਹਿਬ ਦੇ ਪੇਟ ਵਿਚ ਬਹੁਤ ਸਾਰਾ ਵਾਧੂ ਪਾਣੀ ਭਰ ਗਿਆ ਸੀ ਪਰ ਪਰਤਾਵੇ ਵਾਲੇ ਸਿਆਣੇ ਵੈਦਾਂ ਇਤਨੀ ਸੁਚੱਜਤਾ ਨਾਲ ਇਲਾਜ ਕੀਤਾ ਕਿ ਮਹਾਰਾਜਾ ਬਹੁਤ ਛੇਤੀ ਰਾਜ਼ੀ ਖ਼ੁਸ਼ੀ ਹੋ ਗਏ ।

ਇਸ ਤਰ੍ਹਾਂ ਕੁਦਰਤ ਨੇ ਆਪ ਨੂੰ ਮੌਤ ਦੇ ਮੂੰਹ ਵਿਚੋਂ ਸਹੀ ਸਲਾਮਤ ਕੱਢ ਕੇ ਮੁੜ ਨਵਾਂ ਜੀਵਨ ਦਿੱਤਾ ।

ਇਸ ਮਹਾਨ ਖ਼ੁਸ਼ੀ ਦੇ ਅਵਸਰ ਪਰ, ਮਹਾਰਾਜੇ ਦੇ ਸੰਬੰਧੀਆਂ, ਮਿੱਤਰਾਂ ਤੇ ਸ਼ੁਭਚਿੰਤਕਾਂ ਵਲੋਂ ਸਿਰ ਵਾਰਨੇ ਵਜੋਂ ਬਹੁਤ ਵੱਡੀਆਂ ਰਕਮਾਂ ਵਾਰੀਆਂ ਗਈਆਂ, ਜਿਨ੍ਹਾਂ ਵਿਚੋਂ ਕੁਝ ਕੁ ਇਹ ਹਨ :-

ਕੰਵਰ ਪਰਤਾਪ ਸਿੰਘ ਵਲੋਂ 5000, ਰਾਜਾ ਧਿਆਨ ਸਿੰਘ ਵਲੋਂ 2000, ਸ: ਜਵਾਲਾ ਸਿੰਘ ਵਲੋਂ 15000, ਮਹਾਰਾਣੀ ਚੰਦ ਕੌਰ ਵਲੋਂ 2000 ਆਦਿ । ਕਈ ਗੁਰਦੁਆਰਿਆਂ ਵਿਚ ਅਖੰਡ ਪਾਠ ਰਖਾਏ ਗਏ, ਜੱਗ ਕੀਤੇ ਗਏ, ਮੰਦਰਾਂ ਵਿਚ ਹਵਨ ਤੇ ਪਾਠ ਕੀਤੇ ਗਏ । ਮੁਸਲਮਾਨ ਪਰਜਾ ਦੇ ਮੁਖੀਆਂ ਵਲੋਂ ਕੁਰਾਨ ਸ਼ਰੀਫ਼ ਦੇ ਪਾਠ ਖ਼ਤਮ ਕੀਤੇ ਗਏ ਅਤੇ ਮਿੱਠੀਆਂ ਛਬੀਲਾਂ ਲਾਈਆਂ ਗਈਆਂ ।

--------------------

1. *ਲੈਪਲ ਗ੍ਰਿਫ਼ਨ, ਪੰਜਾਬ ਚੀਫ਼ਸ, ਜਿਲਦ 1, ਸਫ਼ਾ 269, ਨਿਵਾਜ਼ਸ਼ ਅਲੀ ਤਜ਼ਕਰਾ ਰੂਸਾ ਪੰਜਾਬ, ਜਿਲਦ 1, ਸਫ਼ਾ 396 ।*

# ਰਾਣੀ ਚੰਦ ਕੌਰ ਦੀ ਹੱਤਿਆ

ਮਹਾਰਾਜਾ ਸ਼ੇਰ ਸਿੰਘ ਜਮਾਂਦਰੂ ਬੜੇ ਖੁੱਲ੍ਹੇ ਸੁਭਾਅ ਦੇ ਮਾਲਕ ਸਨ । ਉਸ ਨੂੰ ਜਦ ਰਾਣੀ ਵਲੋਂ ਇਹ ਖ਼ਬਰ ਮਿਲੀ ਕਿ ਚੰਦ ਕੌਰ ਤੇ ਉਸ ਦੇ ਸੰਬੰਧੀ ਨਹੀਂ ਚਾਹੁੰਦੇ ਕਿ ਉਸ ਦਾ ਆਨੰਦ ਮਹਾਰਾਜੇ ਨਾਲ ਕਰਾਇਆ ਜਾਵੇ ਤਾਂ ਆਪ ਨੇ ਇਸ ਫ਼ੈਸਲੇ ਨੂੰ ਖੁੱਲ੍ਹੇ ਮੱਥੇ ਮੰਨ ਲਿਆ ਅਤੇ ਰਾਣੀ ਨੂੰ ਅਖਵਾ ਭੇਜਿਆ ਕਿ ਕਾਹਲੀ ਦੀ ਕੋਈ ਲੋੜ ਨਹੀਂ, ਆਪ ਮੁੜ ਇਸ ਮਾਮਲੇ ਨੂੰ ਠੰਡੇ ਮਨ ਨਾਲ ਵਿਚਾਰ ਕਰ ਲੈਣਾ ਅਤੇ ਜਦ ਵੀ ਆਪ ਦੀ ਅਤੇ ਆਪ ਦੇ ਸੰਬੰਧੀਆਂ ਦੀ ਰਜ਼ਾ ਹੋਵੇ ਉਦੋਂ ਹੀ ਇਹ ਕਾਰਜ ਕਰ ਲਿਆ ਜਾਵੇਗਾ।

ਜਿਹਾ ਕਿ ਆਪ ਉਪਰ ਪੜ੍ਹ ਆਏ ਹੋ, ਚੰਦ ਕੌਰ ਨੇ ਗੁਲਾਬ ਸਿੰਘ ਦੇ ਕਹਿਣ ਪਰ ਪਹਿਲੀ ਭੁੱਲ ਤਾਂ ਇਹ ਕੀਤੀ ਕਿ ਉਸ ਨੇ ਇਕ ਸਿਰੇ ਚੜ੍ਹੇ ਹੋਏ ਕਾਰਜ ਵਿਚ ਅਟਕਾ ਪਾ ਦਿੱਤਾ, ਦੂਜੀ ਭੁੱਲ ਇਸ ਤੋਂ ਵੱਧ ਹਾਨੀਕਾਰਕ ਇਹ ਕੀਤੀ ਕਿ ਉਹ ਗੁਲਾਬ ਸਿੰਘ ਦੀ ਪ੍ਰੇਰਨਾ ਨਾਲ ਕਿਲ੍ਹੇ ਵਰਗੀ ਸੁਰੱਖਿਅਤ ਥਾਂ ਦਾ ਵਸੇਬਾ ਤਿਆਗ ਕੇ ਆਪਣੇ ਸਪੁੱਤਰ ਕੰਵਰ ਨੌ-ਨਿਹਾਲ ਸਿੰਘ ਦੀ ਸ਼ਹਿਰ ਵਾਲੀ ਸੁੰਞੀ ਪਈ ਹਵੇਲੀ[1] ਵਿਚ ਜਾ ਰਹੀ[2] ।

ਮਹਾਰਾਜਾ ਸ਼ੇਰ ਸਿੰਘ ਦੀ ਪੰਜਾਬ ਦੀ ਹਕੂਮਤ ਹੱਥ ਵਿਚ ਲੈਣ ਤੋਂ ਬਾਅਦ ਛੇਤੀ ਹੀ ਸਾਰੇ ਪੰਜਾਬ ਵਿਚ ਵੱਡੀ ਸਰਕਾਰ ਦੇ ਸਮੇਂ ਵਾਂਗ ਸਭ ਪਾਸੇ ਸ਼ਾਂਤੀ ਵਰਤ ਗਈ ਸੀ ਅਤੇ ਰਾਜ ਦੇ ਸਾਰੇ ਕੰਮ ਨਿਯਮਤ ਤਰੀਕੇ ਅਨੁਸਾਰ ਚੱਲ ਪਏ ਸਨ । ਹਕੂਮਤ ਦੇ ਚਲਵੇਂ ਕੰਮਾਂ ਦੀ ਦੇਖ-ਭਾਲ ਲਈ ਮਹਾਰਾਜਾ ਨੇ ਪਹਿਲਾ ਦੌਰਾ ਮਈ ਦੇ ਛੇਕੜ ਸੰਨ 1842 ਵਿਚ ਵਜ਼ੀਰਾਬਾਦ ਤੇ ਸਿਆਲਕੋਟ ਦੇ ਇਲਾਕੇ ਦਾ ਰੱਖਿਆ । ਜਦ ਸਫ਼ਰ ਲਈ ਸਾਰੇ ਪ੍ਰਬੰਧ ਸੰਪੂਰਨ ਹੋ ਗਏ ਤਾਂ ਮਹਾਰਾਜਾ ਆਪਣੇ ਕਈ ਨਾਮੀਂ ਸਰਦਾਰਾਂ ਨਾਲ ਦੌਰੇ ਪਰ ਨਿਕਲੇ । ਇਲਾਕੇ ਦੀ ਦੇਖ-ਭਾਲ ਤੇ ਸ਼ਿਕਾਰ ਆਦਿ ਦੇ ਪਰਚਾਵੇ ਵਿਚ ਲਾਹੌਰੋਂ ਬਾਹਰ ਆਪ ਦੇ ਬਹੁਤੇ ਦਿਨ ਲੱਗ ਗਏ ।

ਮਹਾਰਾਜਾ ਦਾ ਰਾਜਧਾਨੀ ਤੋਂ ਬਾਹਰ ਚਲੇ ਜਾਣ ਦੇ ਕਾਰਨ ਗੁਲਾਬ ਸਿੰਘ ਤੇ ਧਿਆਨ ਸਿੰਘ ਨੂੰ ਆਪਣੀ ਸੋਚੀ ਹੋਈ ਵਿਉਂਤ ਨੂੰ ਪੂਰਾ ਕਰਨ ਦਾ ਮੌਕਾ ਮਿਲ ਗਿਆ।

---

1. *ਇਹ ਹਵੇਲੀ ਮੋਰੀ ਦਰਵਾਜ਼ੇ ਦੇ ਅੰਦਰ ਲਾਹੌਰ ਦੀਆਂ ਸ਼ਾਹਾਨਾ ਇਮਾਰਤਾਂ ਵਿਚ ਗਿਣੀ ਜਾਂਦੀ ਸੀ । ਇਸ ਵਿਚ ਬੜੇ ਸੁੰਦਰ ਅਤੇ ਖੁੱਲ੍ਹੇ ਬਹੁਤ ਸਾਰੇ ਕਮਰੇ, ਸ਼ਾਹਨਸ਼ੀਨਾਂ ਤੇ ਝਰੋਖੇ ਸਨ । ਇਨ੍ਹਾਂ ਵਿਚ ਛੱਤਾਂ ਪਰ ਬੜੇ ਕੋਮਲ ਸੁਨਹਿਰੀ ਵੇਲ ਬੂਟੇ ਤੇ ਮੁਸਤ ਦਾ ਕੰਮ ਕੀਤਾ ਹੋਇਆ ਸੀ। ਕੰਧਾਂ ਪਰ ਮੋਹਰਾਂ ਕਸ਼ੀਦਾ ਤੇ ਸ਼ੀਸ਼ੇ ਦਾ ਕੰਮ ਅਦੁੱਤੀ ਸੀ । ਲੇਖਕ ਨੇ ਇਹ ਹਵੇਲੀ ਸੰਨ 1935 ਵਿਚ ਦੇਖੀ ਸੀ ਜੋ ਬੜੀ ਚੰਗੀ ਦਸ਼ਾ ਵਿਚ ਸੀ । ਹੁਣ ਇਸ ਵਿਚ ਲੜਕੀਆਂ ਦਾ ਸਕੂਲ ਹੈ ।*
2. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 508 ।*

ਅਰਥਾਤ ਰਾਣੀ ਚੰਦ ਕੌਰ ਦੀ ਅਲਖ ਮੁਕਾ ਕੇ ਉਸ ਦੇ ਕਈ ਲੱਖ ਦੇ ਜਵਾਹਰਾਤ ਅਤੇ ਕਈ ਲੱਖ ਰੁਪਿਆ ਜਾਗੀਰ ਦਾ ਹਜ਼ਮ ਕਰਨ ਦਾ ਸੁਨਹਿਰੀ ਸਮਾਂ ਹੱਥ ਆ ਗਿਆ ।

ਮਹਾਰਾਣੀ ਜਦ ਕਿਲ੍ਹੇ ਤੋਂ ਨਿਕਲ ਕੇ ਸ਼ਹਿਰ ਦੀ ਹਵੇਲੀ ਵਿਚ ਆ ਵਸੀ ਤਾਂ ਗੁਲਾਬ ਸਿੰਘ ਨੇ ਸਹਿਜੇ-ਸਹਿਜੇ ਰਾਣੀ ਦੀਆਂ ਪੁਰਾਣੀਆਂ ਦਾਸੀਆਂ ਨੂੰ ਹਟਾ ਕੇ ਉਨ੍ਹਾਂ ਦੀ ਥਾਵੇਂ ਆਪਣੀ ਮਰਜ਼ੀ ਦੀਆਂ 4 ਪਹਾੜਨਾਂ ਸੇਵਾ ਲਈ ਰਾਣੀ ਕੋਲ ਰਖਵਾ ਦਿੱਤੀਆਂ ਸਨ । ਇਨ੍ਹਾਂ ਦੇ ਨਾਉਂ ਇਹ ਸਨ :- 1) ਬਦਾਮੋਂ, 2) ਭਾਗੀ, 3) ਪਾਰੋ, 4) ਆਸੋ । ਡੋਗਰਾ ਭਾਈਆਂ ਨੇ ਇਨ੍ਹਾਂ ਦਾਸੀਆਂ ਨੂੰ ਮਾਇਆ ਦਾ ਲਾਲਚ ਦੇ ਕੇ ਚੰਦ ਕੌਰ ਦੀ ਹੱਤਿਆ ਲਈ ਤਿਆਰ ਕਰ ਲਿਆ ।

11 ਜੂਨ ਸੰਨ 1842 ਦੇ ਦਿਨ ਮਹਾਰਾਣੀ ਨੂੰ ਸਿਰ-ਪੀੜ ਦੀ ਖੇਚਲ ਆਰੰਭ ਹੋਈ । ਪਹਿਲਾਂ ਉਸ ਨੂੰ ਕੇਸੀਂ ਨਵ੍ਹਾਇਆ ਗਿਆ । ਫੇਰ ਮਹਾਰਾਣੀ ਨੂੰ ਇਹ ਦੱਸ ਕੇ ਕਿ ਸਿਰ-ਪੀੜ ਗਰਮੀ ਦੇ ਕਾਰਨ ਹੈ, ਉਸ ਲਈ ਠੰਡਾ ਸ਼ਰਬਤ ਤਿਆਰ ਕੀਤਾ ਜਿਸ ਵਿਚ ਜ਼ਹਿਰ ਮਿਲਾਈ ਗਈ ਸੀ[1] ।

ਪਰ ਰਾਣੀ ਨੇ ਦੋ-ਤਿੰਨ ਘੁੱਟ ਭਰ ਕੇ ਸ਼ਰਬਤ ਪਰ੍ਹੇ ਧੱਕ ਦਿੱਤਾ । ਸ਼ਾਇਦ ਰਾਣੀ ਸ਼ਰਬਤ ਦੇ ਸੁਆਦ ਤੋਂ ਸਮਝ ਗਈ ਸੀ ਕਿ ਇਸ ਵਿਚ ਕੁਝ ਪਾਇਆ ਗਿਆ ਹੈ। ਇਸ ਤੋਂ ਦਾਸੀਆਂ ਨੂੰ ਕੁਝ ਸ਼ੰਕਾ ਉਪਜਿਆ ਕਿ ਰਾਣੀ ਨੂੰ ਪਤਾ ਲੱਗ ਗਿਆ ਹੈ ਕਿ ਅਸਾਂ ਉਸ ਨੂੰ ਵਿਹੁ ਪਿਆਉਣ ਦਾ ਯਤਨ ਕੀਤਾ ਹੈ । ਜੇ ਕਦੇ ਕੱਲ੍ਹ ਸਵੇਰੇ ਰਾਣੀ ਨੇ ਇਹ ਖ਼ਬਰ ਬਾਹਰ ਦੱਸ ਦਿੱਤੀ ਤਾਂ ਨਿਰਸੰਦੇਹ ਸਾਨੂੰ ਫਾਹੇ ਲਾ ਦਿੱਤਾ ਜਾਵੇਗਾ । ਹੁਣ ਹੀ ਸਮਾਂ ਹੈ ਕਿ ਅੱਜ ਰਾਤ ਹੀ ਇਸ ਦੀ ਅਲਖ ਮੁਕਾ ਦੇਣੀ ਚਾਹੀਦੀ ਹੈ । ਇਧਰ ਸਾਰੇ ਦਿਨ ਦੀ ਪੀੜ ਦੇ ਬਾਅਦ ਅੱਧੀ ਰਾਤ ਦੇ ਲਗਪਗ ਕੁਝ ਦਰਦ ਘੱਟ ਗਿਆ ਅਤੇ ਉਸ ਦੀ ਅੱਖ ਲੱਗ ਗਈ । ਇਹ ਸਮਾਂ ਇਨ੍ਹਾਂ ਲੂਣ-ਹਰਾਮ ਦਾਸੀਆਂ ਨੂੰ ਰਾਣੀ ਨੂੰ ਮਾਰ ਮੁਕਾਉਣ ਦਾ ਯੋਗ ਦਿਸਿਆ । ਇਨ੍ਹਾਂ ਵਿਚੋਂ ਇਕ ਪਹਾੜਨ ਦਾਸੀ ਨੇ ਰਸੋਈ ਵਿਚੋਂ ਮਸਾਲਾ ਪੀਸਣ ਵਾਲੀ ਸਿੱਲ ਲਿਆ ਕੇ ਉਸ ਦੇ ਸਿਰ ਵਿਚ ਮਾਰੀ ਜੋ ਇਤਨੇ ਜ਼ੋਰ ਦੀ ਵੱਜੀ, ਜਿਸ ਨਾਲ ਉਹ ਬਿਨਾਂ ਬੋਲੇ ਪ੍ਰਾਣ ਤਿਆਗ ਗਈ[2] । ਇਸ ਹੱਤਿਆ ਬਾਰੇ ਜਿਨ੍ਹਾਂ ਦਾ ਫ਼ਰਜ਼ ਪੁੱਛ-ਪੜਤਾਲ ਕਰਨੀ ਸੀ, ਉਹ ਆਪ ਇਸ ਕੁਕਰਮ ਦੇ ਕਰਤਾ-ਧਰਤਾ ਸਨ, ਇਸ ਲਈ ਅਗਲੇ ਦਿਨ 31 ਜੇਠ, ਸ਼ਨਿਚਰਵਾਰ, ਸੰਮਤ 1899 ਮੁਤਾਬਕ 12 ਜੂਨ 1842 ਦੀ ਦੁਪਹਿਰ ਨੂੰ ਬਿਨਾਂ ਕਿਸੇ ਧੂਮ-ਧਾਮ ਦੇ ਰਾਣੀ ਚੰਦ ਕੌਰ ਦਾ ਸਸਕਾਰ ਕਰਕੇ[3] ਇਸ ਅਤਿ

---

1. *ਲੈਪਲ ਗ੍ਰਿਫ਼ਨ, ਪੰਜਾਬ ਚੀਫਸ, ਜਿਲਦ 2, ਸਫ਼ਾ 32*
2. *ਮਿਸਟਰ ਕਲਾਰਕ, ਪੁਲੀਟੀਕਲ ਏਜੰਟ ਲੁਧਿਆਣੇ ਦੀ 15 ਜੂਨ ਸੰਨ 1842 ਦੀ ਰੀਪੋਰਟ ਗਵਰਨਰ ਜਨਰਲ ਹਿੰਦ ਦੇ ਨਾਉਂ । ਕਨਿੰਘਮ ਹਿਸਟਰੀ ਆਫ਼ ਦੀ ਸਿਖਸ, ਪੰਨਾ 269 ।*
3. *ਮਹਾਰਾਣੀ ਚੰਦ ਕੌਰ ਦਾ ਅੰਤਿਮ ਸਸਕਾਰ ਟਿੱਬਾ ਫ਼ਰੀਦ ਦੇ ਲਾਗੇ ਕੀਤਾ ਗਿਆ । ਇਸ ਪਰ ਮਾਹਾਰਾਜਾ ਸ਼ੇਰ ਸਿੰਘ ਨੇ ਰਾਣੀ ਚੰਦ ਕੌਰ ਦੀ ਬੜੀ ਸੋਹਣੀ ਸਮਾਧ ਬਣਵਾਈ ਜੋ ਧਰਤੀ ਤੋਂ ਤਿੰਨ ਗਜ਼ ਉੱਚੀ ਸੀ ਤੇ ਉਸ ਪਰ ਵੱਡਾ ਗੁੰਬਜ਼ ਸੀ । ਇਸ ਨੂੰ ਚੌਕਾਠਾਂ ਸਫ਼ੈਦ ਸੰਗਮਰਮਰ ਦੀਆਂ ਲਾਈਆਂ ਗਈਆਂ ਸਨ । ਦਰਵਾਜ਼ਿਆਂ ਪਰ ਚਿੱਤਰਕਾਰੀ ਦਾ ਕੰਮ ਕਰਵਾਇਆ ਗਿਆ ਸੀ । ਜਿਸ ਜ਼ਮੀਨ ਵਿਚ ਇਹ ਇਤਿਹਾਸਿਕ ਸਮਾਧ ਸੀ, ਉਹ ਪਿੱਛੋਂ ਜਾ ਕੇ ਡੀ. ਏ. ਵੀ. ਕਾਲਿਜ ਲਾਹੌਰ ਦੇ ਪ੍ਰਬੰਧਕਾਂ ਖਰੀਦ ਲਈ ਜਿਸ ਵਿਚ ਮਹਾਰਾਣੀ ਦੀ ਸਮਾਧ ਵੀ ਆ ਗਈ ।*

*(ਬਾਕੀ ਫੁਟਨੋਟ ਸਫ਼ਾ 101 'ਤੇ)*

ਬੇਤਰਸੀ ਨਾਲ ਕੀਤੀ ਗਈ ਹੱਤਿਆ ਨੂੰ ਠੱਪ ਦਿੱਤਾ ਗਿਆ । ਚੰਦ ਕੌਰ ਬੜੀ ਧਾਰਮਿਕ ਰੁਚੀਆਂ ਰੱਖਣ ਵਾਲੀ ਮਹਾਰਾਣੀ ਸੀ[1] ।

----------

----------------------

*(ਫੁਟਨੋਟ ਬਾਕੀ ਸਫ਼ਾ 100 ਦੀ)*

*ਕਾਲਿਜ ਬਣ ਜਾਣ ਦੇ ਬਾਅਦ ਇਸ ਸਮਾਧ ਦੀ ਗੁੰਬਜ਼ਦਾਰ ਇਮਾਰਤ ਕਾਲਿਜ ਦੇ ਦਫ਼ਤਰ ਵਿਚ ਵਰਤੀ ਜਾਂਦੀ ਰਹੀ, ਜਿਸ ਨਾਲ ਸਮਾਧ ਦਾ ਅੰਦਰਲਾ ਬੜਾ ਟੁੱਟ ਭੱਜ ਗਿਆ ਸੀ । ਸੰਨ 1946 ਵਿਚ ਜਦ ਲੇਖਕ ਇਸ ਸਮਾਧ ਦੀ ਦੇਖ-ਭਾਲ ਕਰਦਾ ਹੋਇਆ ਕਾਲਿਜ ਵਿਚ ਪੁੱਜਾ ਤਾਂ ਸਮਾਧ ਤਾਂ ਲੱਭ ਲਈ ਪਰ ਜਦ ਅੰਦਰੋਂ ਇਸ ਨੂੰ ਡਿੱਠਾ ਤਾਂ ਕਾਲਿਜ ਵਲੋਂ ਇਸ ਦੀ ਵਰਤੋਂ ਯੋਗ ਨਹੀਂ ਸੀ ਕੀਤੀ ਜਾ ਰਹੀ, ਜਿਸ ਬਾਬਤ ਅਸੀਂ ਕਾਲਿਜ ਦੇ ਕਮੇਟੀ ਦੇ ਕਈ ਜ਼ਿੰਮੇਵਾਰਾਂ ਨਾਲ ਰੋਸ ਵਜੋਂ ਗੱਲਬਾਤ ਕੀਤੀ ਤਾਂ ਉਨ੍ਹਾਂ ਸਾਨੂੰ ਭਰੋਸਾ ਦਿਵਾਇਆ ਸੀ ਕਿ ਸਮਾਧ ਸੁਰੱਖਿਅਤ ਕਰ ਦਿੱਤੀ ਜਾਵੇਗੀ । ਅਸੀਂ ਇਸ ਸਮਾਧ ਦਾ ਫੋਟੋ ਵੀ ਉਤਾਰ ਲਿਆ ਸੀ, ਜੋ ਨਾਲ ਦੇ ਸਫ਼ੇ ਪਰ ਦਿੱਤਾ ਗਿਆ ਹੈ ।*

1. *ਮਹਾਰਾਣੀ ਚੰਦ ਕੌਰ, ਫਤੇਗੜ੍ਹਜ਼ਿਲ੍ਹਾ ਗੁਰਦਾਸਪੁਰ ਦੇ ਰਈਸ ਸਰਦਾਰ ਜੈਮਲ ਸਿੰਘ ਘਨੱਈਆ ਦੀ ਸਪੁੱਤਰੀ ਸੀ । ਇਸ ਦਾ ਜਨਮ ਸੰਨ 1804 ਈ: ਵਿਚ ਹੋਇਆ । ਇਸ ਦਾ ਵਿਆਹ ਸੰਨ 1812 ਵਿਚ, ਮਹਾਰਾਜਾ ਰਣਜੀਤ ਸਿੰਘ ਦੇ ਵੱਡੇ ਸਪੁੱਤਰ (ਵਲੀ ਅਹਿਦ) ਸ਼ਾਹਜ਼ਾਦਾ ਖੜਗ ਸਿੰਘ ਨਾਲ ਬੜੀ ਸ਼ਾਹਾਨਾ ਧੂਮ-ਧਾਮ ਨਾਲ ਹੋਇਆ ਸੀ । ਇਸ ਦੀ ਕੁੱਖ ਤੋਂ ਸੰਨ 1821 ਨੂੰ ਕੰਵਰ ਨੌਨਿਹਾਲ ਸਿੰਘ ਜਨਮਿਆ । ਇਹ ਮਹਾਰਾਣੀ ਆਪਣੇ ਪਤੀ ਤੇ ਸਪੁੱਤਰ ਦੇ ਚਲਾਣੇ ਦੇ ਉਪਰੰਤ 2 ਮਹੀਨੇ 17 ਦਿਨ ਲਈ ਪੰਜਾਬ ਦੇ ਤਖ਼ਤ 'ਤੇ ਬੈਠ ਕੇ ਖ਼ਾਲਸਾ ਰਾਜ ਦਾ ਪ੍ਰਬੰਧ ਚਲਾਉਂਦੀ ਰਹੀ ।*

# ਭੇਦ ਖੁੱਲ੍ਹ ਜਾਣਾ

ਪਤਾ ਲੱਗਦਾ ਹੈ ਕਿ ਰਾਣੀ ਦੀ ਹੱਤਿਆ ਮਗਰੋਂ ਰਾਜਾ ਗੁਲਾਬ ਸਿੰਘ ਨੇ ਜਿਹੜੇ ਵਹਿਦੇ ਟਹਿਲਣਾਂ ਨੂੰ ਮਾਇਆ ਦੇਣ ਦੇ ਕੀਤੇ ਸਨ, ਉਸ ਦੇ ਪੂਰਾ ਕਰਨ ਵਿਚ ਦੇਰ ਹੋ ਜਾਣ ਦੇ ਕਾਰਨ ਇਸ ਗੁਪਤ ਭੇਦ ਦਾ ਧੂੰਆਂ ਥੋੜ੍ਹੇ ਦਿਨਾਂ ਵਿਚ ਹੀ ਕਿਸੇ ਨਾ ਕਿਸੇ ਤਰ੍ਹਾਂ ਬਾਹਰ ਨਿਕਲ ਗਿਆ । ਅਸਾਂ ਇਸ ਬਾਰੇ ਬੜੀ ਖੋਜ ਕੀਤੀ ਹੈ ਕਿ ਇਤਨਾ ਗੁਪਤ ਭੇਦ ਕਿਵੇਂ ਬਾਹਰ ਖਿੱਲਰ ਗਿਆ ਪਰ ਸਾਨੂੰ ਇਸ ਵਿਚ ਸਫ਼ਲਤਾ ਨਹੀਂ ਹੋ ਸਕੀ ! ਹਾਂ, ਇਸ ਨੁਕਤੇ ਪਰ ਉਸ ਸਮੇਂ ਦੇ ਕਈ ਲੇਖਕ ਸਹਿਮਤ ਹਨ ਤੇ ਉਹ ਲਿਖਦੇ ਹਨ ਕਿ ਹੋ ਸਕਦਾ ਹੈ ਕਿ ਉਨ੍ਹਾਂ ਹਤਿਆਰਨਾਂ ਨਾਲ ਜੋ ਧਨ ਆਦਿ ਦੇਣ ਦੇ ਵਾਹਿਦੇ ਗੁਲਾਬ ਸਿੰਘ ਨੇ ਕੀਤੇ ਸਨ, ਉਨ੍ਹਾਂ ਨੂੰ ਪੂਰਾ ਕਰਨ ਵਿਚ ਦੇਰ ਕੀਤੀ ਹੋਵੇ ਅਤੇ ਦਾਸੀਆਂ ਨੂੰ ਸ਼ੰਕਾ ਉਪਜੀ ਹੋਵੇ ਕਿ ਇਤਨੇ ਵੱਡੇ ਅਪਰਾਧ ਕਰਨ ਪਰ ਉਨ੍ਹਾਂ ਦੇ ਪੱਲੇ ਕੁਝ ਨਹੀਂ ਪੈਣਾ । ਜਾਂ ਉਸ ਅਟੱਲ ਵਾਕ ਅਨੁਸਾਰ :-

"ਅੰਦਰਿ ਬਹਿ ਕੇ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ"[1]

ਉੱਪਰ ਦੱਸੀਆਂ ਚਵਾਂ ਦਾਸੀਆਂ ਨੇ ਕਈ ਥਾਈਂ ਇਸ ਹੱਤਿਆ ਨੂੰ ਬਾਹਰ ਕਹਿ ਦਿੱਤਾ ਕਿ ਇਹ ਰਾਜਾ ਗੁਲਾਬ ਸਿੰਘ ਤੇ ਧਿਆਨ ਸਿੰਘ ਨੇ ਸਾਥੋਂ ਕਰਵਾਈ[2] ਹੈ। ਇਸ ਬਾਰੇ ਸੱਯਦ ਨਵਾਜ਼ਸ਼ ਅਲੀ ਲਿਖਦਾ ਹੈ ਕਿ "ਉਨ੍ਹੋਂ (ਕਨੀਜ਼ੋਂ) ਨੇ ਐਲਾਨੀਆ ਤੌਰ ਪਰ ਧਿਆਨ ਸਿੰਘ ਪਰ ਇਲਜ਼ਾਮ ਲਗਾਇਆ, ਕਿ ਇਸ ਕੀ ਸਾਜ਼ਸ਼ ਸੇ ਯਿਹ ਕਤਲ ਹੂਆ ਹੈ ਕਿਉਂਕਿ ਉਸ ਨੇ ਇਸ ਕਤਲ ਪਰ ਬਹੁਤ ਸੇ ਇਨਾਮਾਤ ਦੇਨੇ ਕਾ ਵਾਹਦਾ ਕੀਆ ਥਾ ਯਿਹ ਮਾਲੂਮ ਨਹੀਂ ਕਿ ਉਨਕਾ ਕਿਆ ਅੰਜਾਮ ਹੂਆ ।[3]

ਜਦ ਧਿਆਨ ਸਿੰਘ ਦੇ ਕੰਨਾਂ ਤੀਕ ਇਹ ਖ਼ਬਰ ਪਹੁੰਚੀ ਤਾਂ ਉਸ ਨੇ ਉਸੇ ਪਲ ਉਨ੍ਹਾਂ ਨੂੰ ਫੜਵਾ ਮੰਗਾਇਆ ਅਤੇ ਆਪਣੇ ਆਪ ਨੂੰ ਜਨਤਾ ਦੇ ਸਾਹਮਣੇ ਨਿਆਂਕਾਰੀ ਦੱਸਣ ਲਈ ਪਹਿਲਾਂ ਇਨ੍ਹਾਂ ਦੀਆਂ ਜ਼ਬਾਨਾਂ ਵਢਾ ਦਿੱਤੀਆਂ । ਇਸ ਤਰ੍ਹਾਂ ਉਸਨੇ ਇਕ ਪੱਥਰ ਨਾਲ ਦੋ ਸ਼ਿਕਾਰ ਮਾਰੇ ਸਨ । ਇਕ ਤਾਂ ਇਹ ਕਿ ਜਨਤਾ ਦੇ ਸਾਹਮਣੇ ਉਹ ਨਿਆਂਕਾਰੀ ਤੇ ਨਿਰਦੋਸ਼ ਸਾਬਤ ਹੋਵੇਗਾ, ਦੂਜਾ ਜਦ ਇਨ੍ਹਾਂ ਦੀਆਂ ਰਸਨਾਂ ਹੀ ਨਹੀਂ ਹੋਣਗੀਆਂ ਤਾਂ ਉਹ ਸੱਚ ਨੂੰ ਪ੍ਰਗਟ ਨਹੀਂ ਕਰ ਸਕਣਗੀਆਂ । ਫੇਰ ਉਸ ਦਿਨ ਉਨ੍ਹਾਂ ਨੂੰ ਰਾਵੀ ਪਾਰ ਲਿਜਾਕੇ ਕਤਲ ਕਰਵਾ ਦਿਤਾ ।[4] ਇਕ ਹੋਰ ਲੇਖਕ ਲਿਖਦਾ ਹੈ, ਧਿਆਨ ਸਿੰਘ ਨੇ ਹਾੜ ਦੀ ਸੰਗਰਾਂਦ ਵਾਲੇ ਦਿਨ ਹੀ ਆਸੋ, ਭਾਗੋ ਆਦਿ ਨੂੰ ਗੱਡੇ ਵਿਚ ਪਾ ਕੇ

---

*1. ਸ੍ਰੀ ਗੁਰੂ ਅੰਗਦ ਦੇਵ ਜੀ ।*
*2. ਲੈਪਲ ਗ੍ਰਿਫਨ ਚੀਫ਼ਸ ਐਂਡ ਫੈਮਲੀਜ਼ ਆਫ਼ ਨੋਟ ਇਨ ਦੀ ਪੰਜਾਬ ਜਿਲਦ 2, ਪੰਨਾ 32 ।*
*3. ਤਜ਼ਕਰਾ ਜਿਲਦ 1, ਸਫ਼ਾ 52, 53 ।*
*4. ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 509 ।*

ਕਰੜੇ ਪਹਿਰੇ ਹੇਠ ਪਿੰਡ ਸ਼ਾਹੂ ਜਿਹੜਾ ਰਾਵੀ ਦੇ ਪਾਰਲੇ ਕੰਢੇ ਹੈ, ਉਥੇ ਇਨ੍ਹਾਂ ਦੇ ਟੁਕੜੇ ਕਰਵਾ ਕੇ ਦਰਿਆ ਵਿਚ ਰੋੜ੍ਹ ਦਿੱਤੇ ।[1]

ਡੋਗਰੇ ਭਾਈਆਂ ਦਾ ਇਹ ਮੰਨਿਆ ਹੋਇਆ ਕਮਾਲ ਸੀ ਕਿ ਜਦ ਇਹ ਕੋਈ ਘੋਰ ਪਾਪ ਕਰਦੇ ਹੁੰਦੇ ਸਨ ਤਾਂ ਜਨਤਾ ਦੇ ਸਾਹਮਣੇ ਆਪਣੇ ਆਪ ਨੂੰ ਬਿਦੋਸ਼ਾ ਸਿੱਧ ਕਰਨ ਲਈ, ਇਹ ਆਪਣਾ ਗੁਨਾਹ ਦੂਜਿਆਂ ਦੇ ਸਿਰ ਥੱਪ ਦਿੱਤਾ ਕਰਦੇ ਸਨ । ਉਦਾਹਰਣ ਲਈ ਜਦ ਇਹਨਾਂ 9 ਅਕਤੂਬਰ ਸੰ: 1839 ਨੂੰ ਸਰਦਾਰ ਚੇਤ ਸਿੰਘ ਬਾਜਵੇ ਨੂੰ ਆਪਣੇ ਹੱਥ ਨਾਲ ਕਤਲ ਕੀਤਾ ਸੀ ਤਾਂ ਅਗਲੇ ਦਿਨ ਆਪਣੇ ਪੱਖੀਆਂ ਰਾਹੀਂ ਜਨਤਾ ਵਿਚ ਇਹ ਗੱਲ ਧੁੰਮਾ ਦਿੱਤੀ ਕਿ ਸਰਦਾਰ ਚੇਤ ਸਿੰਘ ਫ਼ਰੰਗੀਆਂ ਦੇ ਹੱਥ ਖ਼ਾਲਸਾ ਰਾਜ ਸੌਂਪਣ ਲੱਗਾ ਸੀ । ਇਸ ਗੁਪਤ ਭੇਤ ਦਾ ਮਹਾਰਾਜਾ ਖੜਗ ਸਿੰਘ ਨੂੰ ਸਮੇਂ ਸਿਰ ਪਤਾ ਲੱਗ ਗਿਆ। ਇਸ ਭਾਰੀ ਅਪਰਾਧ ਦੇ ਦੰਡ ਵਜੋਂ ਮਹਾਰਾਜ ਨੇ ਉਸ ਦੀ ਹੱਤਿਆ ਕਰਵਾ ਦਿੱਤੀ ।[2] ਇਸੇ ਤਰ੍ਹਾਂ ਸੰ: 1845 ਵਿਚ ਜਦ ਗੁਲਾਬ ਸਿੰਘ ਨੇ ਸਰਦਾਰ ਫਤਿਹ ਸਿੰਘ ਮਾਨ ਨੂੰ ਵਿਸਾਹਘਾਤ ਕਰਕੇ ਕਤਲ ਕਰਾਇਆ ਤਾਂ ਇਸ ਦਾ ਦੋਸ਼ੀ ਆਪਣੇ ਭਤੀਜੇ ਰਾਜਾ ਧਿਆਨ ਸਿੰਘ ਦੇ ਪੁੱਤ ਮੀਆਂ ਜਵਾਹਰ ਸਿੰਘ ਨੂੰ ਦੱਸਿਆ ਸੀ, ਆਦਿ ।

ਇਸ ਸਮੇਂ ਭੀ ਇਹਨਾਂ ਰਾਣੀ ਚੰਦ ਕੌਰ ਦੀ ਹੱਤਿਆ ਦੇ ਬਾਅਦ ਸਰਬ ਸਾਧਾਰਨ ਵਿਚ ਅਤੇ ਲਾਹੌਰ ਦੇ ਅੰਗਰੇਜ਼ੀ ਖ਼ਬਰਨਵੀਸਾਂ ਦੀ ਰਾਹੀਂ ਫਰੰਗੀ ਏਜੰਟ ਲੁਧਿਆਣਾ[3] ਅਤੇ ਦਿੱਲੀ ਨੂੰ ਲਿਖਵਾ ਭੇਜਿਆ ਕਿ ਰਾਣੀ ਚੰਦ ਕੌਰ ਦੀ ਹੱਤਿਆ ਵਿੱਚ ਮਹਾਰਾਜਾ ਸ਼ੇਰ ਸਿੰਘ ਦਾ ਗੁਪਤ ਹੱਥ ਕੰਮ ਕਰਦਾ ਸੀ ।

ਇਸੇ ਤਰ੍ਹਾਂ ਡੋਗਰਿਆਂ ਦੇ ਅਨੇਕ ਯਤਨ ਕਰਨ ਪਰ ਵੀ ਉਹ ਹੱਤਿਆ ਦੇ ਦੋਸ਼ ਤੋਂ ਆਪਣੇ ਆਪ ਨੂੰ ਜਨਤਾ ਦੇ ਸਾਹਮਣੇ ਨਿਰਦੋਸ਼ ਸਿੱਧ ਨਾ ਕਰ ਸਕੇ । ਸੰ: 1843 ਨੂੰ ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਲਾਹੌਰ ਦੇ ਕਿਲ੍ਹੇ ਵਿਚ ਜਦੋਂ ਧਿਆਨ ਸਿੰਘ ਨੂੰ ਕਤਲ ਕਰਨ ਲੱਗਾ ਤਾਂ ਉਸ ਨੇ ਇਹ ਦੂਸ਼ਨ ਸਪੱਸ਼ਟ ਉਸ ਦੇ ਜ਼ੁੰਮੇ ਲਾਇਆ ਸੀ ਅਤੇ ਉਸ ਨੇ ਧਿਆਨ ਸਿੰਘ ਨੂੰ ਸਾਫ਼ ਕਹਿ ਦਿੱਤਾ ਸੀ ਕਿ ਮੇਰੀ ਭਰਜਾਈ (ਰਾਣੀ ਚੰਦ ਕੌਰ) ਦੀ ਤੂੰ ਹੀ ਹੱਤਿਆ ਕਰਵਾਈ ਸੀ ।[4]

ਇਧਰ ਮਹਾਰਾਣੀ ਦੀ ਹੱਤਿਆ ਤੇ ਦਾਸੀਆਂ ਦੀ ਸਜ਼ਾ ਦੀ ਖ਼ਬਰ ਧਿਆਨ ਸਿੰਘ ਨੇ ਪੰਜਵੇਂ ਦਿਨ ਮਹਾਰਾਜਾ ਸ਼ੇਰ ਸਿੰਘ ਨੂੰ ਸਿਆਲਕੋਟ ਦੇ ਮੁਕਾਮ ਪਰ ਲਿਖ ਘੱਲੀ, ਜਿਸ ਦੇ ਸੁਣਨ ਨਾਲ ਉਸ ਨੂੰ ਬੜਾ ਦੁੱਖ ਹੋਇਆ ਅਤੇ ਦੌਰਾ ਵਿਚੇ ਛੱਡ ਕੇ ਲਾਹੌਰ ਪਰਤ ਆਇਆ । ਇਥੇ ਪਹੁੰਚ ਕੇ ਮਹਾਰਾਜੇ ਨੇ ਮਹਾਰਾਣੀ ਦੀ ਹੱਤਿਆ ਦੀ ਅਸਲੀਅਤ ਲੱਭਣ ਲਈ ਬੜਾ ਯਤਨ ਕੀਤਾ ਪਰ ਇਹ ਮਾਮਲਾ ਇਤਨਾ ਗੁੰਝਲਦਾਰ ਬਣਾ ਦਿੱਤਾ ਗਿਆ ਸੀ ਕਿ ਯਤਨ ਕਰਨ ਪਰ ਭੀ ਇਸ ਦੇ ਸੱਚੇ ਸਮਾਚਾਰ ਨਾ ਮਿਲ ਸਕੇ ।

-----------

1. *ਖ਼ਾਲਸਾ ਦਰਬਾਰੇ ਦੇ ਕਾਗਜ਼ਾਂ ਵਿਚੋਂ ਇਕ ਚਿੱਠੀ ਜੋ ਕਰਮ ਸਿੰਘ ਨੂੰ ਮਿਲੀ । ਰਸਾਲਾ 'ਫੁਲਵਾੜੀ' ਦਾ ਇਤਿਹਾਸਕ ਨੰਬਰ, ਪੰਨਾ 258 ।*
2. *ਇਲਨਜ਼ ਹਿਸਟਰੀ ਆਫ਼ ਦੀ ਪੰਜਾਬ, ਜਿਲਦ 2, ਸਫ਼ਾ 212 ।*
3. *ਕਨਿੰਘਮ, ਹਿਸਟਰੀ ਆਫ਼ ਦੀ ਸਿਖਸ ਦੇ ਪੰਨਾ 273 ਵਿਚ ਮੰਨਦਾ ਹੈ ਕਿ ਲਾਹੌਰ ਦਾ ਅੰਗਰੇਜ਼ੀ ਖ਼ਬਰ-ਨਵੀਸ ਧਿਆਨ ਸਿੰਘ ਦਾ ਪੱਖੀ ਸੀ ।*
4. *ਲੈਪਲ ਗ੍ਰਿਫਨ, ਪੰਜਾਬ ਚੀਫਸ, ਪੰਨਾ 210 ।*

# ਖ਼ਾਲਸੇ ਦੀ ਤਿੱਬਤ ਤੇ ਚੀਨੀਆਂ ਪਰ ਦੂਜੀ ਵਾਰ ਫ਼ਤਹ

ਤਿੱਬਤ ਕਲਾਂ ਨੂੰ ਲੱਦਾਖ਼ ਅਤੇ ਤਿੱਬਤ ਖ਼ੁਰਦ ਨੂੰ ਅਸਕਰਦੂ ਕਿਹਾ ਜਾਂਦਾ ਹੈ। ਜਿਹਾ ਕਿ ਆਪ ਪਿਛੇ ਪੜ੍ਹ ਆਏ ਹੋ ਕਿ ਮਹਾਰਾਜਾ ਸ਼ੇਰ ਸਿੰਘ ਨੇ ਕਸ਼ਮੀਰ ਦੀ ਗਵਰਨਰੀ ਸਮੇਂ, ਕਸ਼ਮੀਰ ਦੀਆਂ ਸਰਹੱਦਾਂ ਨੂੰ ਸਦਾ ਲਈ ਸੁਰੱਖਿਅਤ ਕਰਨ ਲਈ ਇਕ ਬਲਵਾਨ ਫ਼ੌਜ ਸਰਦਾਰ ਵਿਸਾਖਾ ਸਿੰਘ ਦੀ ਸੌਂਪਣੀ ਵਿਚ ਤਿੱਬਤ ਨੂੰ ਸਰ ਕਰਨ ਲਈ ਸੰਨ 1833 ਵਿਚ ਭੇਜੀ ਸੀ, ਜਿਸ ਨੂੰ ਪੂਰਨ ਸਫ਼ਲਤਾ ਪ੍ਰਾਪਤ ਹੋਈ ।

ਹੁਣ ਜਦ ਸ਼ੇਰ ਸਿੰਘ ਨੇ ਪੰਜਾਬ ਦੀ ਹਕੂਮਤ ਦੀ ਵਾਗਡੋਰ ਆਪਣੇ ਹੱਥ ਲਈ ਤਾਂ ਮੁੜ ਇਸ ਮਹਾਨ ਕੰਮ ਵੱਲ ਧਿਆਨ ਦਿੱਤਾ । ਮਾਰਚ 1841 ਵਿਚ ਸਰਦਾਰ ਬਹਾਦਰ ਮੀਹਾਂ ਸਿੰਘ, ਸਰਦਾਰ ਲਹਿਣਾ ਸਿੰਘ ਮਜੀਠੀਏ ਦਾ ਮਾਤਬਰ, ਬਾਵਾ ਲਛਮਣ ਸਿੰਘ, ਸਰਦਾਰ ਭਾਗ ਸਿੰਘ ਕਿਲ੍ਹਾ ਨੂਰਪੁਰ, ਸਰਦਾਰ ਮਲ ਸਿੰਘ, ਰਾਜਾ ਜੋਧਬੀਰ ਸਿੰਘ, ਗੁਲਾਬ ਸਿੰਘ ਤੇ ਜ਼ੋਰਾਵਰ ਸਿੰਘ ਦੀ ਸੌਂਪਣੀ ਵਿਚ ਇਕ ਸ਼ਕਤੀਮਾਨ ਮੁਹਿੰਮ ਤਿਆਰ ਕਰਵਾ ਕੇ ਤੋਰੀ ਗਈ ਤਾਂ ਕਿ ਲੱਦਾਖ਼ ਤੇ ਤਿੱਬਤ ਨੂੰ ਪੂਰੀ ਤਰ੍ਹਾਂ ਫ਼ਤਿਹ ਕਰਕੇ ਖ਼ਾਲਸਾ ਰਾਜ ਵਿਚ ਮਿਲਾ ਲਿਆ ਜਾਵੇ । ਇਸ ਵਿਚ 8000 ਖ਼ਾਲਸਾ ਤੇ 5000 ਜਾਗੀਰਦਾਰੀ ਫ਼ੌਜ ਸੀ । ਜਿਹਾ ਕਿ ਧਿਆਨ ਸਿੰਘ, ਗੁਲਾਬ ਸਿੰਘ, ਰਾਜਾ ਜੋਧਬੀਰ ਸਿੰਘ ਨਾਦੌਣੀਏ, ਮੀਹਾਂ ਲੁਧਰ ਸਿੰਘ ਕਟੋਚ, ਰਾਜਾ ਜਸਵਾਨ, ਰਾਜਾ ਸੀਬਾ, ਰਾਜਾ ਚੰਬਾ, ਰਾਜਾ ਕੁਲੂ, ਰਾਜਾ ਗੁਲੇਰ ਦੀਆਂ ਜਾਗੀਰਦਾਰੀ ਫ਼ੌਜਾਂ ਇਸ ਬੇੜੇ ਵਿਚ ਸਮਿੱਲਤ ਸਨ ।

ਇਸ ਅਠੱਲ ਫ਼ੌਜ ਨੇ ਆਪਣੀ ਬੀਰਤਾ ਦੇ ਕਮਾਲ ਦੱਸ ਕੇ ਇਸ ਮਹਾਨ ਕਠਨ ਕਾਰਜ ਵਿਚ ਐਸੀ ਸਫ਼ਲਤਾ ਪ੍ਰਾਪਤ ਕੀਤੀ ਜਿਸ ਨੇ ਲੋਕਾਂ ਨੂੰ ਹੈਰਾਨ ਕਰ ਦਿੱਤਾ ।

ਇਸ ਫ਼ੌਜ ਦੇ ਆਗੂਆਂ ਨੇ ਜਿਥੇ ਆਪਣੀ ਨਿਰਭੈਤਾ ਦੇ ਵੱਡੇ ਕਾਰਨਾਮੇ ਦੱਸੇ, ਉਥੇ ਨਾਲ ਹੀ ਰਾਜਸੀ ਸੂਝ ਬੂਝ ਦੀ ਵੀ ਅਪੂਰਵ ਯੋਗਤਾ ਦਾ ਕਮਾਲ ਦੱਸਿਆ । ਉਹ ਇਸ ਤਰ੍ਹਾਂ ਹੈ ਕਿ ਲੀਹ ਰਾਜਧਾਨੀ ਲੱਦਾਖ ਤੇ ਬਾਲਟੀ ਦੇ ਹੁਕਮਰਾਨ ਸੁਲਤਾਨ ਅਹਿਮਦ ਸ਼ਾਹ ਦਾ ਆਪਣੇ ਸ਼ਾਹੀ ਘਰਾਣੇ ਨਾਲ ਬੜਾ ਕਰੜਾ ਵਿਰੋਧ ਪੈ ਗਿਆ । ਇਸ ਦਾ ਕਾਰਨ ਇਹ ਸੀ ਕਿ ਉਸਨੇ ਆਪਣੇ ਵੱਡੇ ਪੁੱਤਰ ਨੂੰ ਰਾਜ-ਗੱਦੀ ਦੇਣ ਦੀ ਥਾਇਂ ਨਿੱਕੇ ਪੁੱਤਰ ਨੂੰ ਆਪਣਾ ਜਾਂ-ਨਸ਼ੀਨ ਸਥਾਪਤ ਕੀਤਾ । ਇਸ ਅਨਿਆਂ ਤੋਂ ਗੁੱਸਾ ਖਾ ਕੇ ਅਹਿਮਦ ਸ਼ਾਹ ਦਾ ਵੱਡਾ ਪੁੱਤਰ ਪਿਤਾ ਤੋਂ ਭੱਜ ਕੇ ਬਾਬਾ ਲਛਮਣ ਸਿੰਘ ਪਾਸ ਆਪਣੇ ਲਈ ਨਿਆਂ ਤੇ ਹੱਕ ਦੀ ਪ੍ਰਾਪਤੀ ਲਈ ਫ਼ਰਿਆਦੀ ਹੋ ਕੇ ਪੁੱਜਾ । ਖ਼ਾਲਸਾ ਫ਼ੌਜ ਦੇ ਆਗੂਆਂ ਨੇ ਇਸ ਨੂੰ ਆਪਣੇ ਹੱਕ ਦਿਵਾਉਣ ਦਾ ਪੂਰਨ ਭਰੋਸਾ ਦਿਵਾਇਆ, ਜਿਸ ਪਰ ਇਸ ਨੇ ਇਸ ਮੁਹਿੰਮ ਦੀ ਸਫ਼ਲਤਾ ਲਈ ਖ਼ਾਲਸਾ ਫ਼ੌਜ ਨੂੰ ਪਹਾੜੀ ਦੱਰਿਆਂ ਦੇ ਛੋਟੇ ਤੇ ਸੌਖੇ ਰਾਹ ਦੱਸ ਕੇ ਬੜੀ ਸਹਾਇਤਾ ਕੀਤੀ ।

ਉਧਰ ਸੁਲਤਾਨ ਅਹਿਮਦ ਸ਼ਾਹ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਕਿ ਉਸ ਦੇ ਪੁੱਤ ਨੇ ਖ਼ਾਲਸੇ ਪਾਸ ਜਾ ਪਨਾਹ ਲਈ ਹੈ ਤਾਂ ਉਸ ਨੇ ਲੱਦਾਖ ਦੇ ਪਹਿਲੇ ਹਾਕਮ ਗਨੱਦੂਪਤਨਜ਼ੀਨ ਨੂੰ ਆਪਣੇ ਨਾਲ ਮਿਲਾ ਲਿਆ । ਇਹਨਾਂ ਦੋਵਾਂ ਮਿਲਕੇ ਖ਼ਾਲਸਾ ਫ਼ੌਜ ਦੇ ਟਾਕਰੇ ਲਈ ਨਾ ਕੇਵਲ ਆਪਣੀ ਫ਼ੌਜ ਨੂੰ ਹੀ ਮੈਦਾਨੇ-ਜੰਗ ਵਿਚ ਲਿਆਂਦਾ ਸਗੋਂ ਬਹੁਤ ਬੜੀ ਗਿਣਤੀ ਵਿਚ ਇਲਾਕੇ ਦਾ ਲਸ਼ਕਰ ਵੀ ਇਕੱਠਾ ਕਰਕੇ ਲੀਹ ਦੇ ਕਿਲ੍ਹੇ ਪਰ ਹੱਲਾ ਬੋਲ ਦਿੱਤਾ ਤਾਂ ਕਿ ਖ਼ਾਲਸੇ ਨੂੰ ਭਾਂਜ ਦੇ ਕੇ ਸੁਲਤਾਨ ਅਹਿਮਦ ਸ਼ਾਹ ਦੇ ਭਗੌੜੇ ਪੁੱਤਰ ਨੂੰ ਫੜਕੇ ਆਪਣੇ ਅਧੀਨ ਕਰ ਲੈਣ ।

ਖ਼ਾਲਸਾ ਫ਼ੌਜ ਦੇ ਆਗੂਆਂ ਨੂੰ ਇਹਨਾਂ ਦੇ ਹੱਲਾ ਬੋਲਣ ਤੋਂ ਥੋੜ੍ਹਾ ਸਮਾਂ ਪਹਿਲਾਂ ਇਸ ਭੇਦ ਦਾ ਪਤਾ ਲੱਗ ਗਿਆ । ਹੁਣ ਖ਼ਾਲਸੇ ਨੇ ਵੈਰੀਆਂ ਨੂੰ ਮੂੰਹ ਤੋੜ ਸਿੱਖਿਆ ਦੇਣ ਲਈ ਤੁਰਤ ਫੁਰਤ ਸਭ ਲੋੜੀਂਦੀਆਂ ਤਿਆਰੀਆਂ ਕਰ ਲਈਆਂ ਅਤੇ ਵੈਰੀ ਦੇ ਧਾਵੇ ਨੂੰ ਉਡੀਕਣ ਦੇ ਥਾਇੰ ਖ਼ਾਲਸਾ ਫ਼ੌਜ ਨੇ ਪਹਿਲ ਕਰਕੇ ਉਹਨਾਂ ਪਰ ਸ਼ੇਰਵਾਈ ਹੱਲਾ ਬੋਲ ਦਿੱਤਾ । ਇਸ ਵਿਚ ਸੰਦੇਹ ਨਹੀਂ ਕਿ ਅਹਿਮਦ ਸ਼ਾਹ ਦੇ ਲਸ਼ਕਰ ਨੇ ਆਪਣੇ ਦੇਸ਼ ਪਿਆਰ ਦੀ ਲਗਨ ਵਿਚ ਖ਼ਾਲਸਾ ਫ਼ੌਜ ਦਾ ਡਟ ਕੇ ਟਾਕਰਾ ਕੀਤਾ ਅਤੇ ਚੱਪਾ ਚੱਪਾ ਧਰਤੀ ਲਈ ਆਪਣੀਆਂ ਜਾਨਾਂ ਵਾਰੀਆਂ ਪਰ ਅੱਜ ਦਾ ਅਥਾਹ ਖ਼ਾਲਸਾ ਫ਼ੌਜ ਦਾ ਜੋਸ਼ ਵੀ ਕਦੇ ਕਦੇ ਹੀ ਵੇਖਣ ਵਿਚ ਆਂਵਦਾ ਹੈ । ਉਸ ਦਿਨ ਜੋ ਵੀ ਅਭਾਗਾ ਇਹਨਾਂ ਦੇ ਸਾਹਮਣੇ ਅੜਿਆ, ਉਸ ਨੂੰ ਤਲਵਾਰ ਦੀ ਧਾਰ ਤੋਂ ਪਾਰ ਕਰ ਦਿੱਤਾ । ਜਿਨ੍ਹਾਂ ਹਥਿਆਰ ਸੁੱਟ ਕੇ ਖ਼ਾਲਸੇ ਦੀ ਈਨ ਮੰਨ ਲਈ, ਉਸ ਨੂੰ ਬਚਾ ਕੇ ਕੈਦੀ ਬਣਾ ਲਿਆ । ਇਸ ਤਰ੍ਹਾਂ ਤਿੱਬਤੀ ਤੇ ਲੱਦਾਖ਼ੀ ਆਪਣੇ ਲਸ਼ਕਰ ਦਾ ਵਧੇਰਾ ਭਾਗ ਰਣਤੱਤੇ ਦੀ ਭੇਟ ਚੜ੍ਹਾ ਕੇ ਬਹੁਤ ਥੋੜ੍ਹਿਆਂ ਨੇ ਮੈਦਾਨ ਵਿਚੋਂ ਨੱਸ ਕੇ ਪਹਾੜਾਂ ਦੀਆਂ ਚੋਟੀਆਂ ਪਰ ਪਹੁੰਚ ਕੇ ਆਪਣੀਆਂ ਜਾਨਾਂ ਬਚਾਈਆਂ ।

ਇਸ ਤਰ੍ਹਾਂ ਛੋਟਾ ਤਿੱਬਤ ਅਸਕਰਦੂ ਜਾਂ ਬਾਲਟੀਸਵਾਨ, ਰੋਹਤਕੂ, ਗਾਰੂ, ਜਗਤ ਪ੍ਰਸਿੱਧ ਝੀਲ ਮਾਨਸਰੋਵਰ[1], ਸਣੇ ਦਰਿਆ ਸਿੰਧ ਤੇ ਸਤਲੁਜ ਦੇ ਸੋਮਿਆਂ ਪਰ ਖ਼ਾਲਸੇ ਦਾ ਅਧਿਕਾਰ ਹੋ ਗਿਆ[2] ।

ਇਸ ਤਰ੍ਹਾਂ ਖ਼ਾਲਸੇ ਦੀ ਇਸ ਸਫ਼ਲ ਫ਼ਤਹ ਨਾਲ ਖ਼ਾਲਸਾ ਰਾਜ ਦਾ ਬੰਨਾ ਚੀਨ ਦੀ ਹਕੂਮਤ ਸੂਬਾ ਯਾਰਕੰਦ ਤੋਂ ਲੈ ਕੇ ਲਾਸਾ ਤੋਂ ਹੁੰਦਾ ਹੋਇਆ ਨੇਪਾਲ ਨਾਲ ਜਾ ਮਿਲਿਆ । ਇਸ ਫ਼ਤਹ ਕੀਤੇ ਹੋਏ ਇਲਾਕੇ ਵਿਚ 2 ਵੱਡੇ ਸ਼ਹਿਰ ਤੇ 468 ਪਿੰਡ ਖ਼ਾਲਸੇ ਦੇ ਅਧਿਕਾਰ ਵਿਚ ਆ ਗਏ ।[3] ਇਸ ਯੁੱਧ ਦੇ ਮੁਰਦਿਆਂ ਦੀਆਂ ਮ੍ਰਿਤੂ ਦੇਹਾਂ ਤੇ ਫੱਟੜਾਂ ਨੂੰ ਦੇਖਿਆ ਅਤੇ ਕੈਦੀਆਂ ਨੂੰ ਗਿਣਿਆ, ਜਿਨ੍ਹਾਂ ਦੀ ਗਿਣਤੀ 2500 ਸੀ । ਨਾਲ ਹੀ ਉਨ੍ਹਾਂ ਦੀ ਪੜਤਾਲ ਤੋਂ ਪਤਾ ਲੱਗਿਆ ਕਿ ਇਸ ਲੜਾਈ ਵਿਚ ਚੀਨੀਆਂ ਦੀਆਂ ਫ਼ੌਜਾਂ ਵੀ ਖ਼ਾਲਸਾ ਫ਼ੌਜ ਦੇ ਵਿਰੁਧ ਲੜ ਰਹੀਆਂ ਸਨ । ਕਿਉਂਕਿ ਚੀਨੀ ਬੜੀ ਬੀਰਤਾ ਨਾਲ ਹੱਥੋ ਹੱਥ ਲੜੇ ਸਨ, ਇਸ ਲਈ ਖ਼ਾਲਸੇ ਦੀ ਤੇਗ਼ ਦੀ ਵਧੇਰੀ ਭੇਟਾ ਇਹਨਾਂ ਨੂੰ ਹੀ ਚਾੜ੍ਹਨੀ ਪਈ ਸੀ ਅਰਥਾਤ ਮੁਰਦਿਆਂ ਤੇ ਕੈਦੀਆਂ ਵਿਚ ਵਧੇਰੇ ਚੀਨੀ ਸਨ ।

ਇਸ ਤਰ੍ਹਾਂ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ ਦੀਆਂ ਸਫ਼ਲਤਾਈਆਂ ਵਿਚੋਂ ਤਿੱਬਤੀਆਂ ਤੇ ਚੀਨੀਆਂ ਪਰ ਫ਼ਤਹ ਨੇ ਇਤਿਹਾਸ ਵਿਚ ਬੜੀ ਉਚੀ ਥਾਂ ਮੱਲ ਰੱਖੀ ਹੈ।

---

1 *ਪੁਰਾਤਨ ਲਿਖਤਾਂ ਅਨੁਸਾਰ ਇਸ ਝੀਲ ਨੂੰ ਬ੍ਰਹਮਾ ਨੇ ਕੈਲਾਸ਼ ਪਾਸ ਰਚਿਆ ਸੀ । ਇਸ ਦਾ ਵਿਸਥਾਰ 60 ਮੀਲ ਹੈ । ਇਹ ਕੈਲਾਸ਼ ਦੇ ਦੱਖਣ ਵੱਲ 15300 ਫੁਟ ਦੀ ਉਚਾਈ ਪਰ ਹੈ । ਕਵੀਆਂ ਨੇ ਇਸ ਨੂੰ ਹੰਸਾਂ ਦਾ ਨਿਵਾਸ ਅਸਥਾਨ ਲਿਖਿਆ ਹੈ ।*

2. *ਕਸ਼ਮੀਰ ਦੇ ਖ਼ਾਲਸਾ ਰਾਜ ਸਮੇਂ ਦੇ ਚਿੱਠੀ ਪੱਤਰ, ਤਥਾ ਕਨਿੰਘਮ ਪੰਨਾ 242 ।*

3. *ਖ਼ਾਲਸਾ ਦਰਬਾਰ ਰੀਕਾਰਡ ਜਿਲਦ 2, ਪੰਨਾ 182 ।*

# ਅੰਗਰੇਜ਼ੀ ਹਕੂਮਤ ਦੀ ਘਬਰਾਹਟ

ਜਿਹਾ ਕਿ ਅਸੀਂ ਉਪਰ ਲਿਖ ਆਏ ਹਾਂ ਕਿ ਤਿੱਬਤ ਦੀ ਫ਼ਤਹ ਨਾਲ ਖ਼ਾਲਸਾ ਰਾਜ ਦੀਆਂ ਹੱਦਾਂ ਇਕ ਪਾਸੇ ਰਿਆਸਤ ਨੇਪਾਲ ਨਾਲ ਜਾ ਮਿਲਦੀਆਂ ਸਨ, ਉਧਰ ਦੂਜੇ ਬੰਨੇ ਅੰਗਰੇਜ਼ੀ ਇਲਾਕੇ ਅਲਮੋੜਾ ਦੇ ਸਾਹਮਣੇ ਵਾਲੀਆਂ ਬਰਫ਼ ਨਾਲ ਢੱਕੀਆਂ ਹੋਈਆਂ ਪਹਾੜੀਆਂ ਦੀਆਂ ਚੋਟੀਆਂ ਨਾਲ ਜਾ ਰਲੀਆਂ ਸਨ ।[1]

ਖ਼ਾਲਸੇ ਦੀਆਂ ਇਹਨਾਂ ਹੈਰਾਨ ਕਰ ਦੇਣ ਵਾਲੀਆਂ ਫ਼ਤਹਯਾਬੀਆਂ ਨੇ ਅੰਗਰੇਜ਼ੀ ਹਕੂਮਤ ਨੂੰ ਡੂੰਘੀਆਂ ਸੋਚਾਂ ਵਿਚ ਪਾ ਦਿੱਤਾ ਸੀ । ਜਿੱਥੇ ਖ਼ਾਲਸਾ ਰਾਜ ਵਧ ਕੇ ਚੀਨ ਤੱਕ ਜਾ ਪੁੱਜਾ ਸੀ, ਉਥੇ ਤਿੱਬਤ ਤੇ ਚੀਨ ਦਾ ਸਾਰਾ ਵਪਾਰ ਪਸ਼ਮ, ਪਸ਼ਮੀਨਾ, ਹਰਤਾਲ ਤੇ ਚਾਹ ਆਦਿ ਖ਼ਾਲਸੇ ਦੇ ਹੱਥ ਆ ਗਿਆ ਸੀ, ਜਿਸਦੇ ਕਾਰਨ ਈਸਟ ਇੰਡੀਆ ਕੰਪਨੀ ਦੇ ਕਰਮਚਾਰੀਆਂ ਨੂੰ ਨਾ-ਕੇਵਲ ਰਾਜਸੀ ਦ੍ਰਿਸ਼ਟੀ-ਕੋਣ ਤੋਂ ਹੀ ਚਿੰਤਾਤੁਰ ਕਰ ਦਿੱਤਾ ਸੀ, ਸਗੋਂ ਉਪਰੋਕਤ ਇਲਾਕਿਆਂ ਦਾ ਵਪਾਰ ਜੋ ਪਹਿਲਾਂ ਲਗ ਪਗ ਸਾਰੇ ਦਾ ਸਾਰਾ ਅੰਗਰੇਜ਼ਾਂ ਦੇ ਹੱਥ ਸੀ, ਹੁਣ ਖ਼ਾਲਸੇ ਦੇ ਅਧਿਕਾਰ ਵਿਚ ਆ ਗਿਆ । ਕਿਉਂਕਿ ਈਸਟ ਇੰਡੀਆ ਕੰਪਨੀ ਇਕ ਵਪਾਰੀ ਸੰਸਥਾ ਸੀ, ਉਸ ਨੂੰ ਵਪਾਰ ਦੇ ਘਾਟੇ ਨੇ ਫ਼ਿਕਰ ਵਿਚ ਪਾ ਦਿੱਤਾ ਸੀ । ਇਸ ਦਾ ਸੁਲਝਾਉ ਉਨ੍ਹਾਂ ਨੂੰ ਇਹ ਸੁੱਝਿਆ ਕਿ ਕੰਪਨੀ ਦੇ ਉੱਚੇ ਕਰਮਚਾਰੀਆਂ, ਲੁਧਿਆਣੇ ਦੇ ਏਜੰਟ ਰਾਹੀਂ ਮਹਾਰਾਜਾ ਸ਼ੇਰ ਸਿੰਘ ਨੂੰ ਲਿਖਿਆ ਕਿ ਆਪਸ ਦੀ ਮਿੱਤ੍ਰਤਾ ਨੂੰ ਮੁੱਖ ਰੱਖਦੇ ਹੋਏ ਕਿਆ ਹੀ ਚੰਗਾ ਹੋਵੇ ਕਿ ਚੀਨ ਦੇ ਇਲਾਕੇ ਨੂੰ ਹੋਰ ਅਗਾਹਾਂ ਖ਼ਾਲਸਾ ਰਾਜ ਵਿਚ ਨਾ ਮਿਲਾਇਆ ਜਾਵੇ । ਇਸ ਤਰ੍ਹਾਂ ਅੰਗਰੇਜ਼ੀ ਹਕੂਮਤ ਵੀ ਇਸੇ ਸ਼ਰਤ ਦੀ ਪਾਬੰਦ ਰਹੇਗੀ ਅਰਥਾਤ ਆਪਣਾ ਰਾਜਸੀ ਪ੍ਰਭਾਵ ਉਸ ਇਲਾਕੇ ਵਿਚ ਨਹੀਂ ਖਿਲਾਰੇਗੀ।

ਲਾਸਾ ਤੇ ਗਾਰੂ ਜੋ ਖ਼ਾਲਸਾ ਰਾਜ ਵਿਚ ਮਿਲਾ ਲਏ ਗਏ ਹਨ, ਇਹਨਾਂ ਦੋਹਾਂ ਨੂੰ ਖੁਲ੍ਹੇ ਸ਼ਹਿਰ ਨੀਯਤ ਕੀਤਾ ਜਾਵੇ[2] । ਕਿਉਂਕਿ ਖ਼ਾਲਸੇ ਦਾ ਉਸ ਸਮੇਂ ਇਸ ਹੱਦ ਤੋਂ ਅੱਗੇ ਬੇ-ਲੋੜੇ ਬਰਫ਼ਾਨੀ ਪਹਾੜੀ ਪਰ ਕਬਜ਼ੇ ਦਾ ਕੋਈ ਇਰਾਦਾ ਨਹੀਂ ਸੀ, ਇਸ ਲਈ ਅੰਗਰੇਜ਼ਾਂ ਦੀ ਇਸ ਇੱਛਾ ਨੂੰ ਮਹਾਰਾਜ ਨੇ ਪ੍ਰਵਾਨ ਕਰ ਲਿਆ ਅਤੇ ਇਸ ਤਰ੍ਹਾਂ ਚੋਹਾਂ ਤਾਕਤਾਂ ਖ਼ਾਲਸਾ, ਅੰਗਰੇਜ਼, ਚੀਨ ਤੇ ਲਾਸਾ ਦੇ ਲਾਮਾਂ ਵਿਚਾਲੇ ਅਹਿਦਨਾਮਾ ਲਿਖਿਆ ਗਿਆ[3] । ਇਹ ਗੱਲ 10 ਦਸੰਬਰ 1841 ਦੀ ਹੈ ।

---

1 *ਕਨਿੰਘਮ ਹਿਸਟਰੀ ਆਫ਼ ਦੀ ਸਿਖਸ, ਪੰਨਾ 256-57 ।*

2. *ਗੌਰਮਿੰਟ ਆਫ਼ ਇੰਡੀਆ ਦਾ 16 ਅਗਸਤ ਸੰਨ 1841 ਦਾ ਮਿਸਟਰ ਕਲਾਰਕ ਏਜੰਟ ਲੁਧਿਆਣੇ ਦੇ ਨਾਉਂ ਖ਼ਤ ਅਤੇ ਮਿਸਟਰ ਕਲਾਰਕ ਦੇ ਉੱਤਰ ਵਿਚ 18 ਅਗਸਤ ਤੇ 30 ਅਕਤੂਬਰ 1841 ਦੇ ਖ਼ਤ ।*

3. *ਕਨਿੰਘਮ ਲਿਖਦਾ ਹੈ ਕਿ ਗੁਲਾਬ ਸਿੰਘ ਨੇ ਇਹ ਅਹਿਦਨਾਮਾ ਸੰ: 1846 ਵਿਚ ਅੰਮ੍ਰਿਤਸਰ ਵਿਚ ਕਸ਼ਮੀਰ ਦੇ ਸੌਦੇ ਸਮੇਂ ਅੰਗਰੇਜ਼ ਜ਼ਿੰਮੇਵਾਰ ਅੱਗੇ ਰੱਖਿਆ ਸੀ । ਪੰਨਾ 258 ।*

# ਲਹੂ ਰੰਗੇ ਪੱਤਰੇ

ਮਹਾਰਾਜਾ ਸ਼ੇਰ ਸਿੰਘ ਦਾ ਜੀਵਨ ਲਿਖਦੇ ਹੋਏ ਹੁਣ ਅਸੀਂ ਉਸ ਹਿਰਦੇ ਵੇਦਕ ਭਾਗ ਦੇ ਲਿਖਣ ਤਕ ਪਹੁੰਚ ਪਏ ਹਾਂ ਜਿਸ ਦੇ ਉਲੀਕਣ ਲਈ ਨਾ ਹੀ ਮਨ ਤਿਆਰ ਹੈ ਅਤੇ ਨਾ ਹੀ ਕਾਨੀ ਅੱਗੇ ਤੁਰਦੀ ਹੈ । ਇਹ ਉਹ ਦੁੱਖ ਭਰੀ ਕਹਾਣੀ ਹੈ ਜਿਸ ਨੂੰ ਲਿਖਦਿਆਂ ਆਪਣੇ ਆਪ ਅੱਖਾਂ ਛਲਕ ਪੈਂਦੀਆਂ ਹਨ । ਇਹ ਉਹ ਭਿਆਨਕ ਇਤਿਹਾਸਕ ਪੱਤਰੇ ਹਨ ਜਿਨ੍ਹਾਂ ਨੂੰ ਦ੍ਰਿਸ਼ਟਾਇਆਂ ਮਨ ਦੀ ਧੜਕਣ ਥੰਮ੍ਹਦੀ ਨਹੀਂ । ਜੇ ਕਦੇ ਮਹਾਰਾਜਾ ਸ਼ੇਰ ਸਿੰਘ ਦਾ ਜੀਵਨ ਬ੍ਰਿਤਾਂਤ ਇਸ ਖ਼ੂਨੀ ਘਟਨਾ ਦੇ ਲਿਖਣ ਤੋਂ ਬਿਨਾਂ ਸੰਪੂਰਨ ਹੋ ਸਕਦਾ ਤਾਂ ਅਸੀਂ ਕਦੇ ਵੀ ਅਨੇਕਾਂ ਮਨ ਪੀੜਤ ਨਾ ਕਰਦੇ । ਪਰ ਇਤਿਹਾਸਕਾਰ ਦਾ ਫ਼ਰਜ਼ ਬੜਾ ਨਾਜ਼ਕ ਹੈ । ਉਹ ਫ਼ੋਟੋ ਦੇ ਸ਼ੀਸ਼ੇ ਵਾਂਗ ਜੋ ਕੁਝ ਉਸ ਦੇ ਸਾਹਮਣੇ ਆਂਵਦਾ ਹੈ, ਉਸ ਦਾ ਅਕਸ, ਦੂਜਿਆਂ ਦੇ ਮੂਹਰੇ ਰੱਖਦਾ ਹੈ । ਇਸ ਹਿਰਦੇ ਵੇਦਕ ਘਟਨਾ ਦਾ ਫਲਸਰੂਪ ਵੱਡਾ ਹਾਨੀਕਾਰਕ ਪਹਿਲੂ ਇਹ ਹੈ ਕਿ ਜਿਥੇ ਇਕ ਬੰਨੇ ਮਹਾਰਾਜਾ ਸ਼ੇਰ ਸਿੰਘ ਤੇ ਸ਼ਹਿਜ਼ਾਦਾ ਪਰਤਾਪ ਸਿੰਘ ਦੀ ਹੱਤਿਆ ਨਾਲ ਉਹ ਖ਼ਾਲਸਾ ਰਾਜ ਜਿਸ ਦੀ ਉਸਾਰੀ ਲਈ ਕੌਮ ਦੇ ਹਜ਼ਾਰਾਂ ਹੀਰਿਆਂ ਆਪਣੇ ਬਹੁ-ਮੁੱਲੇ ਲਹੂ ਦੀਆਂ ਨਦੀਆਂ ਪਾਣੀ ਵੱਤ ਵਗਾਈਆਂ ਸਨ, ਉਸ ਦਾ ਅੰਤ ਹੋ ਗਿਆ, ਉਥੇ ਨਾਲ ਹੀ ਦੂਜੇ ਬੰਨੇ ਕੌਮ ਦੇ ਉਹ ਅਦੁੱਤੀ ਸੂਰਮੇ, ਸੰਧਾਂਵਾਲੀਏ, ਜਿਨ੍ਹਾਂ ਖ਼ਾਲਸਾ ਰਾਜ ਦੀ ਸਥਿਰਤਾ ਲਈ ਆਪਣੇ ਸਿਰਾਂ ਪਰ ਕੱਫ਼ਣ ਬੰਨ੍ਹ ਕੇ ਕੁਰਬਾਨੀਆਂ ਕੀਤੀਆਂ ਸਨ, ਤਬਾਹ ਹੋ ਗਏ । ਇਸ ਤਰ੍ਹਾਂ ਦੋਵੱਲੀਓਂ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਖ਼ਾਲਸੇ ਨੂੰ ਝੱਲਣਾ ਪਿਆ ।

## ਸੰਧਾਂਵਾਲੀਏ ਕੌਣ ਸਨ ?

ਸੰਧਾਂਵਾਲੀਏ ਸਰਦਾਰ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਦਾਦੇ ਪੋਤਰੇ ਭਾਈ ਸਨ । ਇਹਨਾਂ ਦੀ ਬੰਸਾਵਲੀ ਅਗਲੇ ਪੰਨੇ ਪਰ ਦੇਖੋ ਜਿਸਨੂੰ ਪੜ੍ਹਿਆਂ ਪਾਠਕਾਂ ਨੂੰ ਪਤਾ ਲਗ ਜਾਂਦਾ ਹੈ ਕਿ ਇਹਨਾਂ ਦੀ ਤੇ ਮਹਾਰਾਜਾ ਰਣਜੀਤ ਸਿੰਘ ਦੀ ਪੀੜ੍ਹੀ ਸਰਦਾਰ ਬੁੱਢਾ ਸਿੰਘ ਤੱਕ ਸਾਂਝੀ ਸੀ । ਸਰਦਾਰ ਬੁੱਢਾ ਸਿੰਘ ਦੇ ਦੋ ਪੁੱਤਰ ਸਨ, ਨੌਧ ਸਿੰਘ ਤੇ ਚੰਦਾ ਸਿੰਘ । ਨੌਧ ਸਿੰਘ ਤੋਂ ਮਹਾਰਾਜੇ ਦੀ ਪੀੜ੍ਹੀ ਚੱਲੀ ਤੇ ਚੰਦਾ ਸਿੰਘ ਤੋਂ ਸੰਧਾਂਵਲੀਆਂ ਦੀ । ਸਰਦਾਰ ਨੌਧ ਸਿੰਘ ਦਾ ਪੁੱਤਰ ਚੜ੍ਹਤ ਸਿੰਘ, ਚੜ੍ਹਤ ਸਿੰਘ ਦਾ ਮਹਾਂ ਸਿੰਘ, ਮਹਾਂ ਸਿੰਘ ਦਾ ਮ: ਰਣਜੀਤ ਸਿੰਘ । ਮ: ਰਣਜੀਤ ਸਿੰਘ ਦਾ ਸ਼ੇਰ ਸਿੰਘ ਤੇ ਸ਼ੇਰ ਸਿੰਘ ਦਾ ਕੰਵਰ ਪ੍ਰਤਾਪ ਸਿੰਘ ਸੀ। ਸੰਧਾਂਵਾਲੀਆ ਦਾ ਚੰਦਾ ਸਿੰਘ ਦਾ ਪੁੱਤਰ ਦੀਦਾਰ ਸਿੰਘ, ਦੀਦਾਰ ਸਿੰਘ ਦਾ ਅਮੀਰ ਸਿੰਘ, ਅਮੀਰ ਸਿੰਘ ਦਿਆਂ ਵਿਚੋਂ ਲਹਿਣਾ ਸਿੰਘ, ਸਰਦਾਰ ਅਤਰ ਸਿੰਘ, ਸਰਦਾਰ ਵਸਾਵਾ ਸਿੰਘ, ਸਰਦਾਰ ਵਸਾਵਾ ਸਿੰਘ ਦਾ ਸਰਦਾਰ ਅਜੀਤ ਸਿੰਘ ਤੇ ਸਰਦਾਰ ਅਤਰ ਸਿੰਘ ਦਾ ਕਹਾਰ ਸਿੰਘ ਸੀ । ਇਸ ਤਰ੍ਹਾਂ ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਮਹਾਰਾਜਾ ਸ਼ੇਰ ਸਿੰਘ ਦਾ ਭਰਾ ਅਤੇ ਸਰਦਾਰ ਲਹਿਣਾ ਸਿੰਘ ਕੰਵਰ ਪਰਤਾਪ ਸਿੰਘ ਦਾ ਬਾਬਾ (ਦਾਦਾ) ਲਗਦਾ ਸੀ ।

ਪੰਜਾਬ ਦੇ ਇਤਿਹਾਸ ਵਿਚ ਐਸੀਆਂ ਕਈ ਘਟਨਾਵਾਂ ਮੌਜੂਦ ਹਨ ਜਦ ਸੰਧਾਂਵਾਲੀਏ ਸਰਦਾਰ ਨੇ ਆਪਣੇ ਤੋਂ ਦਸ ਗੁਣਾਂ ਵੱਧ ਵੈਰੀਆਂ ਦੇ ਲਸ਼ਕਰ ਦਾ

## ਸੰਧਾਵਲੀਆਂ ਦੀ ਬੰਸਾਵਲੀ




ਨੋਟ :- ਇਸ ਪੁਸਤਕ ਨਾਲ ਉਪਰੋਕਤ ਦੋਹਾਂ ਘਰਾਣਿਆਂ ਦੀਆਂ ਇਨ੍ਹਾਂ ਹੀ ਵਿਅਕਤੀਆਂ ਦਾ ਸੰਬੰਧ ਹੈ, ਇਸ ਲਈ ਇੱਥੇ ਸੰਖੇਪ ਬੰਸਾਵਲੀ ਦਿੱਤੀ ਗਈ ਹੈ ।

ਸਫ਼ਾਇਆ ਕਰਦੇ ਹੋਏ ਸਫ਼ਲਤਾਵਾਂ ਪ੍ਰਾਪਤ ਕਰਦੇ ਰਹੇ ਸਨ । ਇਹੋ ਕਾਰਨ ਸੀ ਕਿ ਮਹਾਰਾਜਾ ਰਣਜੀਤ ਸਿੰਘ ਦੀ ਹਜ਼ੂਰੀ ਵਿਚ ਇਨ੍ਹਾਂ ਦਾ ਪਾਇਆ ਬੜਾ ਬੁਲੰਦ ਸੀ । ਇਨ੍ਹਾਂ ਦੀਆਂ ਜਾਗੀਰਾਂ ਸਭ ਤੋਂ ਵੱਧ ਸਨ[1] ਅਤੇ ਇਨ੍ਹਾਂ ਨੂੰ ਸਰਕਾਰ ਦੇ ਬਖਸ਼ੇ ਹੋਏ ਕੌਮੀ ਖ਼ਿਤਾਬ ਸਭ ਤੋਂ ਉੱਚੇ ਸਨ ।

ਸਰਦਾਰ ਅਤਰ ਸਿੰਘ ਦੀ ਪਦਵੀ 'ਉੱਜਲ ਦੀਦਾਰ', 'ਨਿਰਮਲ ਬੁੱਧ', 'ਸਰਦਾਰ ਬਾਵਕਰ', 'ਕਸੀਰੁਲ ਇਕਤਦਾਰ', 'ਸਰਵਰੇ ਗੌਹਰ ਨਾਮਦਾਰ', 'ਆਲੀਤਬਹ', 'ਸ਼ੁਜਾਹਉਲ ਦੌਲਾ', 'ਸਰਦਾਰ ਅਤਰ ਸਿੰਘ ਸ਼ਮਸ਼ੇਰ ਜੰਗ ਬਹਾਦਰ' ।

ਇਸੇ ਤਰ੍ਹਾਂ ਸਰਦਾਰ ਲਹਿਣਾ ਸਿੰਘ ਸੰਧਾਂਵਾਲੀਏ ਨੂੰ ਕਿਲ੍ਹਾ ਸ਼ੰਕਰਗੜ੍ਹ (ਪਿਸ਼ਾਵਰ) ਦੇ ਮੈਦਾਨ ਵਿਚ ਅਫ਼ਗ਼ਾਨੀ ਫ਼ੌਜ ਜੋ ਗਿਣਤੀ ਵਿਚ ਖ਼ਾਲਸਾ ਫ਼ੌਜ ਤੋਂ ਕਈ ਗੁਣਾਂ ਵੱਧ ਸੀ, ਉਨ੍ਹਾਂ ਨੂੰ ਲੱਕ-ਤੋੜਵੀਂ ਭਾਂਜ ਦੇਣ ਦੀ ਸਫ਼ਲਤਾ ਪਰ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਇੰਨੇ ਪ੍ਰਸੰਨ ਹੋਏ ਕਿ ਆਪ ਨੂੰ ਖ਼ਾਲਸਾ ਰਾਜ ਦਾ ਮਾਨ-ਪੂਰਤ ਪਦ ਬਖ਼ਸ਼ਿਆ ਗਿਆ, ਜੋ ਇਸ ਤਰ੍ਹਾਂ ਸੀ -'ਉਜਲ ਦੀਦਾਰ', 'ਨਿਰਮਲ ਬੁੱਧ', 'ਸਰਦਾਰ ਬਾਵਕਰ' 'ਸਰਦਾਰ ਲਹਿਣਾ ਸਿੰਘ ਸੰਧਾਂਵਾਲੀਆ ਬਹਾਦਰ' ।

ਸਰਦਾਰ ਬੁੱਧ ਸਿੰਘ ਨੇ ਅਕੌੜਾ ਖਟਕ (ਪਿਸ਼ਾਵਰ) ਦੇ ਮੈਦਾਨ ਵਿਚ ਸੱਯਦ ਅਹਿਮਦ ਬਰੇਲਵੀ ਦੇ 120000 ਜਹਾਦੀ ਲਸ਼ਕਰ ਪਰ ਆਪਣੀ ਬਹੁਤ ਘੱਟ ਖ਼ਾਲਸਾ ਫ਼ੌਜ ਨਾਲ ਇੰਨੀ ਮਹਾਨ ਫ਼ਤਹਿ ਪਾਈ ਸੀ, ਜਿਸ ਦੀ ਨਜ਼ੀਰ ਰਣਭੂਮੀਆਂ ਦੇ ਇਤਿਹਾਸ ਵਿਚ ਕਿਤੇ ਵੀ ਨਹੀਂ ਮਿਲਦੀ । ਇਸ ਫ਼ਤਹਿਯਾਬੀ ਦੀ ਪ੍ਰਸੰਸਾ ਵਜੋਂ ਮਹਾਰਾਜਾ ਨੇ ਸੰਧਾਂਵਾਲੀਆਂ ਦੇ ਸਮਿੱਲਤ ਘਰਾਣੇ ਦੀਆਂ ਜਾਗੀਰਾਂ ਤੋਂ ਵੱਖ ਦੋ ਲੱਖ ਦੀ ਜਾਗੀਰ ਅਤੇ 'ਸਰਦਾਰ ਆਹਲਾ' ਦਾ ਖ਼ਿਤਾਬ ਆਪ ਜੀ ਨੂੰ ਪ੍ਰਦਾਨ ਕੀਤਾ ਸੀ ।

# ਵਿਰੋਧਤਾ ਦਾ ਕਾਰਨ

ਪਾਠਕ ਇਸ ਤੋਂ ਅਗਲਿਆਂ ਪੰਨਿਆਂ ਪਰ ਇਨ੍ਹਾਂ ਹੀ ਖ਼ਾਲਸਾ ਰਾਜ ਦੇ ਸ਼ੁਭ ਚਿੰਤਕਾਂ ਦੇ ਮਨਾਂ ਦੀ ਬਦਲੀ ਹੋਈ ਦਸ਼ਾ ਨੂੰ ਵੇਖ ਕੇ ਹੈਰਾਨ ਹੋ ਜਾਣਗੇ ਕਿ ਜਿਨ੍ਹਾਂ ਜੋਧਿਆਂ ਇਸੇ ਮਹਾਨ ਖ਼ਾਲਸਾ ਰਾਜ ਦੀ ਉਸਾਰੀ ਤੇ ਸਥਿਰਤਾ ਲਈ ਆਪਣਾ ਬਹੁ-ਮੁੱਲਾ ਲਹੂ ਪਾਣੀ ਵੱਤ ਵਗਾਇਆ ਸੀ, ਹੁਣ ਓਹੀ ਵੀਰ ਇਸ ਪਾਵਨ ਕੌਮੀ ਅਮਾਨਤ ਦਾ ਆਪਣੇ ਹੱਥੀਂ ਨਾਉਂ ਨਿਸ਼ਾਨ ਮਿਟਾ ਲੈਣ ਲਈ ਤਤਪਰ ਹੋ ਖੜੋਤੇ । ਇਸ ਤੋਂ ਵੀ ਵੱਧ ਅਚੰਭੇ ਵਾਲੀ ਗੱਲ ਇਹ ਹੈ ਕਿ ਸੰਧਾਂਵਾਲੀਏ ਸਰਦਾਰ ਨਾ ਕੇਵਲ ਮਹਾਰਾਜਾ ਸ਼ੇਰ ਸਿੰਘ ਦੇ ਚਚੇਰੇ ਭਾਈ ਹੀ ਸਨ, ਸਗੋਂ ਇਹ ਇਕੋ ਸੁਭਾਅ ਤੇ ਇਕੋ ਚਾਅ ਰੱਖਣ ਵਾਲੇ ਗੂੜ੍ਹੇ ਸਨੇਹੀ ਵੀ ਸਨ । ਇਹ ਜਿੱਥੇ ਆਪਸ ਵਿਚ ਮਿਲ ਕੇ ਰਣਤੱਤਿਆਂ ਵਿਚ ਸਾਂਝੇ ਬਲ ਤੇ ਮਿਲਵੀਂ ਬੀਰਤਾ ਨਾਲ, ਖ਼ਾਲਸਾ ਰਾਜ ਦੇ ਵੈਰੀਆਂ ਦੇ ਸਿਰ ਮਿੱਧਦੇ ਹੁੰਦੇ ਸਨ, ਉਥੇ ਨਾਲ ਹੀ ਸ਼ਿਕਾਰ-ਟੋਲੀਆਂ (ਪਾਰਟੀਆਂ) ਵਿਚ ਇਕੱਠੇ ਜਾ ਕੇ ਬਨਾਂ ਤੇ ਥਲਾਂ ਵਿਚ ਕਈ ਕਈ ਦਿਨ ਸ਼ਿਕਾਰ ਖੇਡਦੇ ਅਤੇ ਰਾਤ ਦਿਨ ਇਕੋ ਥਾਲ ਵਿਚ ਭੋਜਨ ਛਕਦੇ ਸਨ । ਇਕ ਤੰਬੂ ਵਿਚ ਸੌਂਦੇ ਸਨ । ਇਥੋਂ ਤੱਕ ਆਪਸ ਦੇ ਪਿਆਰ ਵਿਚ ਘੁਲੇ-ਮਿਲੇ ਹੋਏ ਸਨ ਕਿ ਇਕ ਦੂਜੇ ਨੂੰ ਡਿੱਠੇ ਬਿਨਾਂ ਵਿਆਕੁਲ ਹੋ ਜਾਂਦੇ ਸਨ । ਪਰ ਜਿਹਾ ਕਿ ਆਪ ਪਿੱਛੇ ਪੜ੍ਹ ਆਏ ਹੋ, ਗੁਲਾਬ ਸਿੰਘ ਦੇ ਇਕ ਇਸ਼ਾਰੇ ਨੇ, ਜਿਸ ਵਿਚ ਉਨ੍ਹਾਂ ਦਾ ਜ਼ਾਤੀ ਲਾਭ ਸੀ, ਐਸੇ ਔਝੜ ਵਿਚ ਪਾ ਦਿੱਤਾ ਕਿ ਆਪਣੀ ਇਸ ਹਕੂਮਤ ਦੀ ਤ੍ਰਿਸ਼ਨਾ ਨੂੰ ਪੂਰਾ ਕਰਨ ਲਈ, ਇਹ ਕਦੇ ਡੋਗਰਿਆਂ ਦੇ ਧੜੇ ਵਿਚ ਜਾ ਮਿਲਦੇ, ਕਦੇ ਰਾਣੀ ਚੰਦ ਕੌਰ ਦੇ ਸਹਾਇਕ ਬਣ ਬਹਿੰਦੇ, ਕਦੇ ਫ਼ਰੰਗੀਆਂ ਤੋਂ ਆਪਣੀਆਂ ਆਸਾਂ ਪੂਰੀਆਂ ਕਰਵਾਉਣ ਲਈ ਉਨ੍ਹਾਂ ਦੇ ਹੱਥ-ਠੋਕੇ ਬਣਨ ਵਿਚ ਵੀ ਸੰਕੋਚ ਨਹੀਂ ਸਨ ਕਰਦੇ ।

---

1. *ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸੰਧਾਂਵਾਲੀਆਂ ਦੀ ਜਾਗੀਰ 10 ਲੱਖ ਰੁਪਿਆ ਸੀ ।*

# ਸੰਧਾਂਵਾਲੀਏ ਮੁੜ ਪੰਜਾਬ ਵਿਚ ਕਿਵੇਂ ਆਏ ?

ਇਹ ਤਾਂ ਅਸੀਂ ਉਪਰ ਲਿਖ ਆਏ ਹਾਂ ਕਿ ਰਾਣੀ ਚੰਦ ਕੌਰ ਤੇ ਮਹਾਰਾਜਾ ਸ਼ੇਰ ਸਿੰਘ ਵਿਚਾਲੇ ਸੁਲ੍ਹਾ ਤੇ ਮਿਲਾਪ ਹੋ ਜਾਣ ਤੋਂ ਬਾਅਦ ਸਰਦਾਰ ਅਤਰ ਸਿੰਘ ਅਤੇ ਅਜੀਤ ਸਿੰਘ ਸੰਧਾਂਵਾਲੀਏ 18 ਜਨਵਰੀ 1840 ਦੀ ਰਾਤ ਨੂੰ ਲਾਹੌਰ ਤੋਂ ਭੱਜ ਕੇ ਅੰਗਰੇਜ਼ਾਂ ਦੀ ਰੱਖਿਆ ਵਿਚ ਜਾ ਰਹੇ ਸਨ । ਲਹਿਣਾ ਸਿੰਘ ਤੇ ਕਹਾਰ ਸਿੰਘ ਬੰਦੀਵਾਨ ਕੀਤੇ ਗਏ ਸਨ । ਸਰਦਾਰ ਸ਼ਮਸ਼ੇਰ ਸਿੰਘ ਸੰਧਾਂਵਲੀਏ ਦੀ ਜਾਗੀਰ[1] ਤੋਂ ਛੁੱਟ ਬਾਕੀ ਦੇ ਸੰਧਾਂਵਾਲੀਆਂ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਗਈਆਂ ਸਨ । ਸਰਦਾਰ ਅਤਰ ਸਿੰਘ ਤੇ ਅਜੀਤ ਸਿੰਘ ਕਲਕੱਤੇ[2] ਪੁੱਜੇ ਅਤੇ ਉਥੇ ਕਈ ਵੱਡੇ-ਵੱਡੇ ਅੰਗਰੇਜ਼ ਕਰਮਚਾਰੀਆਂ ਨਾਲ ਮਿਲ ਕੇ ਸਾਜ਼ਿਸ਼ਾਂ ਕਰਦੇ ਰਹੇ । ਜਿਹਾ ਕਿ ਅਤਰ ਸਿੰਘ ਦੇ ਇਕ ਆਪਣੇ ਪੱਤਰ ਤੋਂ ਪ੍ਰਗਟ ਹੁੰਦਾ ਹੈ ਕਿ ਉਹ ਇਕ ਮਿੱਥੇ ਹੋਏ ਪ੍ਰੋਗਰਾਮ ਅਨੁਸਾਰ ਮੁੜ ਮਹਾਰਾਜਾ ਸ਼ੇਰ ਸਿੰਘ ਪਾਸ ਅੰਗਰੇਜ਼ਾਂ ਦੇ ਭੇਜੇ ਲਾਹੌਰ ਆਏ ਸਨ ।

ਸਰਦਾਰ ਅਤਰ ਸਿੰਘ ਨੇ ਆਪਣੇ ਹੱਥੀਂ ਇਕ ਪੱਤਰ ਜੋ ਵਿਸਾਖ ਸੁਦੀ ਚੌਥ ਸੰ: 1899 ਬਿਕ੍ਰਮੀ ਦਾ ਲਿਖਤ ਸੀ, ਆਪਣੇ ਭਾਈ ਸਰਦਾਰ ਲਹਿਣਾ ਸਿੰਘ ਤੇ ਪੁੱਤਰ ਕਹਾਰ ਸਿੰਘ ਨੂੰ ਲਾਹੌਰ ਦੇ ਬੰਦੀਖਾਨੇ ਵਿਚ ਭੇਜਿਆ ਸੀ ਅਤੇ ਉਹ ਪਹਿਰੇਦਾਰਾਂ ਨੇ ਉਸ ਦੇ ਨੌਕਰਾਂ ਦੇ ਹੱਥੋਂ ਫੜ ਲਿਆ ਸੀ । ਉਸ ਦੇ ਪੜ੍ਹਨ ਤੋਂ ਸਾਫ਼ ਪਤਾ ਲੱਗ ਜਾਂਦਾ ਹੈ ਕਿ ਉਹ ਅੰਗਰੇਜ਼ਾਂ ਦੀ ਸ਼ਰਨ ਵਿਚ ਪਹੁੰਚ ਕੇ ਕੀ ਕੀ ਗੋਂਦਾਂ ਗੁੰਦਦੇ ਰਹੇ ਸਨ । ਸਰਦਾਰ ਅਤਰ ਸਿੰਘ ਨੇ ਉਸ ਵਿਚ ਲਿਖਿਆ ਸੀ,"ਅੰਗਰੇਜ਼ਾਂ ਨਾਲ ਸਾਰੀ ਗੱਲ-ਬਾਤ ਪੱਕੀ ਕਰ ਲਈ ਹੈ, ਤੁਸੀਂ ਹੌਂਸਲਾ ਰੱਖਣਾ, ਵੇਖੋ ਥੋੜ੍ਹੇ ਹੀ ਚਿਰ ਵਿਚ ਲਾਹੌਰ ਵਿਚ ਕੀ ਕੁਝ ਹੁੰਦਾ ਹੈ[3]।

ਸੰਧਾਂਵਾਲੀਆਂ ਦੀ ਇਸ ਚਿੱਠੀ ਨੂੰ ਜਦੋਂ ਸਰ ਵਿਲੀਅਮ ਮੈਕਨਾਟਨ ਚੀਫ਼ ਸੈਕ੍ਰੇਟਰੀ ਗੌਰਮਿੰਟ ਆਫ਼ ਇੰਡੀਆ ਦੇ ਉਸ ਪ੍ਰਸਿੱਧ ਖ਼ਤ ਦੇ ਨਾਲ ਰੱਖ ਕੇ ਪੜ੍ਹਿਆ ਜਾਵੇ ਜਿਸ ਵਿਚ ਉਸ ਨੇ ਅੰਗਰੇਜ਼ੀ ਹਕੂਮਤ ਸਾਹਮਣੇ ਇਕ ਤਜਵੀਜ਼ ਰੱਖੀ ਸੀ ਕਿ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਚਲਾਣਾ ਕਰ ਗਏ ਹਨ ਇਸ ਲਈ ਹੁਣ ਸੰਨ 1809 ਵਾਲਾ ਅਹਿਦਨਾਮਾ ਈਸਟ ਇੰਡੀਆ ਕੰਪਨੀ ਨੂੰ ਰੱਦ ਕਰ ਦੇਣਾ ਚਾਹੀਦਾ ਹੈ ਅਤੇ ਅਟਕ ਤੋਂ

---

1. *ਸਰਦਾਰ ਸ਼ਮਸ਼ੇਰ ਸਿੰਘ ਸੰਧਾਂਵਾਲੀਆ ਮਹਾਰਾਜੇ ਦਾ ਸੱਚੇ ਦਿਲੋਂ ਵਫ਼ਾਦਾਰ ਸੀ ।*
2. *ਸਮਾਇਥ ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 70 ।*
3. *ਲਾਹੌਰ ਦਰਬਾਰ ਦੇ ਕਾਗ਼ਜ਼ਾਂ ਵਿਚੋਂ ਸ: ਕਰਮ ਸਿੰਘ ਨੂੰ ਮਿਲਿਆ ਖ਼ਤ ਜਿਹੜਾ ਉਸ ਵਲੋਂ 'ਫੁੱਲਵਾੜੀ 'ਦੇ ਇਤਿਹਾਸਿਕ ਨੰਬਰ ਦੇ ਪੰਨਾ 255 ਪਰ ਛਪਿਆ ਹੈ ।*

ਪਾਰ ਪਿਸ਼ਾਵਰ ਦਾ ਸੂਬਾ ਖ਼ਾਲਸਾ ਰਾਜ ਤੋਂ ਵੱਖ ਕਰਕੇ, ਸ਼ਾਹ ਸ਼ੁਜ਼ਾਹ ਅਮੀਰ ਕਾਬੁਲ ਨੂੰ ਦੇ ਦੇਣਾ ਚਾਹੀਦਾ ਹੈ । ਬਾਕੀ ਰਹਿੰਦਾ ਪੰਜਾਬ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਘਰਾਣੇ ਦੇ ਅਧਿਕਾਰ ਵਿਚੋਂ ਕੱਢ ਕੇ ਦੋ ਭਾਗਾਂ ਵਿਚ ਵੰਡ ਦਿੱਤਾ ਜਾਵੇ ਜਿਸ ਵਿਚ ਅੱਧੇ ਪਰ ਸੰਧਾਂਵਾਲੀਏ ਕਬਜ਼ਾ ਕਰ ਲੈਣ ਅਤੇ ਬਾਕੀ ਅੱਧਾ ਪਹਾੜੀ ਇਲਾਕਾ ਜੰਮੂ ਦੇ ਡੋਗਰਿਆਂ ਨੂੰ ਸੌਂਪਿਆ ਜਾਵੇ[1] । ਇਸ ਤਜਵੀਜ਼ ਤੋਂ ਭਾਵ ਇਹ ਸੀ ਕਿ ਪਹਿਲਾਂ ਖ਼ਾਲਸਾ ਰਾਜ ਨੂੰ ਤਿਨ ਭਾਗਾਂ ਵਿਚ ਵੰਡ ਦੇਣਾ ਚਾਹੀਦਾ ਹੈ । ਜਦ ਇਹ ਇਸ ਤਰ੍ਹਾਂ ਕਮਜ਼ੋਰ ਹੋ ਜਾਵੇਗਾ ਅਤੇ 1809 ਦਾ ਅਹਿਦਨਾਮਾ ਵੀ ਟੁੱਟ ਜਾਵੇਗਾ, ਤਦ ਫਿਰ ਕੰਪਨੀ ਨੂੰ ਇਸ ਸਾਰੇ ਪੰਜਾਬ ਪਰ ਆਪਣਾ ਅਧਿਕਾਰ ਕਰ ਲੈਣਾ ਬੜਾ ਸੁਖੈਨ ਹੋ ਜਾਵੇਗਾ ।

ਗਵਰਨਰ ਜਨਰਲ ਲਾਰਡ ਆਕਲੈਂਡ ਨੇ ਕਿਸੇ ਮਸਹਲਤ ਨੂੰ ਮੁੱਖ ਰੱਖ ਕੇ, ਇਸ ਦੇ ਉੱਤਰ ਵਿਚ ਲਿਖਿਆ ਕਿ ਸਰ ਵਿਲੀਅਮ ਦੀ ਤਜਵੀਜ਼ ਵਿਚ ਕਾਹਲੀ ਤੋਂ ਕੰਮ ਲਿਆ ਗਿਆ ਹੈ । ਪੰਜਾਬ ਬਾਰੇ ਅਜੇ ਵੀ ਉਡੀਕਣ ਦੀ ਲੋੜ ਹੈ, ਆਦਿ ।

ਉਪਰੋਕਤ ਲਿਖਤ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੰਧਾਵਾਲੀਆਂ ਦੇ ਇਰਾਦਿਆਂ ਤੋਂ ਕੰਪਨੀ ਦੇ ਵੱਡੇ ਕਰਮਚਾਰੀ ਚੰਗੀ ਤਰ੍ਹਾਂ ਜਾਣੂ ਸਨ ਕਿ ਉਹ ਖ਼ਾਲਸਾ ਰਾਜ ਵਿਚ ਜਾਣਗੇ ਤਾਂ ਕੋਈ ਭਾਰੀ ਖ਼ਰੂਦ ਉਠਾਣਗੇ । ਇਸ ਤਰ੍ਹਾਂ ਰਾਜ ਨੂੰ ਨਿਤਾਣਾ ਕਰਕੇ ਸਾਡੇ ਕਬਜ਼ੇ ਲਈ ਰਾਹ ਸਾਫ਼ ਕਰ ਦੇਣਗੇ । ਇਹੋ ਕਾਰਨ ਸੀ ਕਿ ਅੰਗਰੇਜ਼ਾਂ ਸੰਧਾਂਵਾਲੀਆਂ ਨੂੰ ਮੁੜ ਰਾਜ ਵਿਚ ਲਿਆਉਣ ਲਈ ਮਹਾਰਾਜਾ ਸ਼ੇਰ ਸਿੰਘ ਪਰ ਜ਼ੋਰ ਪਾ ਕੇ ਉਸ ਨੂੰ ਮਜਬੂਰ ਕੀਤਾ ਕਿ ਉਹ ਨਾ ਕੇਵਲ ਉਨ੍ਹਾਂ ਨੂੰ ਆਪਣੇ ਪਾਸ ਰੱਖ ਲਏ, ਸਗੋਂ ਉਨ੍ਹਾਂ ਦੀ ਲੱਖਾਂ ਰੁਪਏ ਦੀ ਜਾਗੀਰ ਅਤੇ ਉਨ੍ਹਾਂ ਦਾ ਸਾਮਾਨ ਜਿਹਾ ਕਿ ਤੋਪਾਂ, ਜੰਬੂਰਕਾਂ, ਕਿਲ੍ਹੇ, ਹਾਥੀ, ਊਠ ਤੇ ਘੋੜੇ ਆਦਿ ਸਭ ਉਨ੍ਹਾਂ ਨੂੰ ਪਰਤ ਦੇਵੇ, ਜਿਸ ਦੀ ਮਲਕੀਅਤ ਸੰਧਾਂਵਾਲੀਆਂ ਦੇ ਆਪਣੇ ਕਹਿਣ ਅਨੁਸਾਰ 40 ਲੱਖ ਰੁਪਿਆ ਸੀ ।

ਇਸ ਤਜਵੀਜ਼ ਨੂੰ ਸਿਰੇ ਚੜ੍ਹਾਉਣ ਲਈ ਮਿਸਟਰ ਕਲਾਰਕ ਸਣੇ ਆਪਣੇ ਮੀਰ ਮੁਨਸ਼ੀ ਰਜਬ ਅਲੀ ਦੇ 20 ਫੱਗਣ ਸੰਮਤ 1899 ਨੂੰ ਅੰਮ੍ਰਿਤਸਰ ਪੁੱਜਾ ਅਤੇ ਮਹਾਰਾਜਾ ਸਾਹਿਬ ਨਾਲ ਸੰਧਾਂਵਾਲੀਆਂ ਨੂੰ ਮੁੜ ਖ਼ਾਲਸਾ ਰਾਜ ਵਿਚ ਵਸਾਉਣ ਬਾਰੇ ਬਹੁਤ ਕੁਝ ਕਿਹਾ, ਪਰ ਮਹਾਰਾਜਾ ਨਾ ਮੰਨੇ । ਉਹ ਚੰਗੀ ਤਰ੍ਹਾਂ ਆਪਣੇ ਵੈਰੀਆਂ ਨੂੰ ਦੂਰੋਂ ਪਛਾਨਣ ਦੀ ਦ੍ਰਿਸ਼ਟੀ ਰੱਖਦੇ ਸਨ, ਇਸ ਲਈ ਕਲਾਰਕ ਅਸਫ਼ਲ ਲੁਧਿਆਣੇ ਪਰਤ ਗਿਆ ਸੀ।

ਪ੍ਰਤੀਤ ਹੁੰਦਾ ਹੈ ਕਿ ਕਲਾਰਕ ਪਰ ਉਪਰੋਂ ਜ਼ੋਰ ਪਾਇਆ ਜਾ ਰਿਹਾ ਸੀ । ਇਸ ਲਈ ਉਹ ਮੁੜ 8 ਵਿਸਾਖ ਨੂੰ ਲਾਹੌਰ ਆਇਆ ਤੇ ਐਤਕਾਂ ਮਹਾਰਾਜਾ ਪਰ ਬੜਾ ਦਬਾਓ ਪਾਇਆ । ਇਸ ਤਰ੍ਹਾਂ ਅੰਗਰੇਜ਼ੀ ਸਫ਼ੀਰ ਦੇ ਮੁੜ-ਮੁੜ ਕਹਿਣੇ ਪਰ ਕਿ ਅੰਗਰੇਜ਼ੀ ਸਰਕਾਰ ਦੀ ਇਹੋ ਇੱਛਾ ਹੈ ਕਿ ਸੰਧਾਂਵਾਲੀਏ ਮੁੜ ਲਾਹੌਰ ਆ ਜਾਣ, ਛੇਕੜ ਬੇਵੱਸ ਹੋ ਕੇ ਮਹਾਰਾਜਾ ਨੇ ਮਿਸਟਰ ਕਲਾਰਕ ਦਾ ਕਿਹਾ ਇਨ੍ਹਾਂ ਸ਼ਰਤਾਂ ਦੇ ਅਧੀਨ ਟੁੱਟੇ ਮਨ ਨਾਲ ਮੰਨ ਲਿਆ ਅਤੇ ਆਖਿਆ ਕਿ ਜੇ ਅੰਗਰੇਜ਼ੀ ਸਰਕਾਰ ਦਾ ਇਹੋ ਹੁਕਮ ਹੈ ਤਾਂ ਸਾਨੂੰ ਉਨ੍ਹਾਂ ਤੋਂ ਖ਼ਾਲਸਾ ਰਾਜ ਦੇ ਵਫ਼ਾਦਾਰ ਰਹਿਣ ਦੀ ਜ਼ਾਮਨੀ ਲਿਖਾ ਦੇਵੋ । ਇਸ ਦੇ ਉੱਤਰ ਪਰ, ਕਲਾਰਕ ਨੇ ਕਿਹਾ ਆਪ ਕਿਸ ਦੀ ਜ਼ਾਮਨੀ ਪ੍ਰਵਾਨ ਕਰੋਗੇ ? ਤਦ ਮਹਾਰਾਜਾ ਸਾਹਿਬ ਨੇ ਆਖਿਆ ਕਿ ਬਾਬਾ ਬਿਕ੍ਰਮ ਸਿੰਘ ਜੀ ਅਤੇ ਦੂਜੇ ਰਾਜਾ ਅਜੀਤ

---

1. *ਕਨਿੰਘਮ ਹਿਸਟਰੀ ਆਫ਼ ਦੀ ਸਿਖਸ, ਪੰਨਾ-237 ।*
*ਇਲਨਜ਼ ਹਿਸਟਰੀ ਆਫ਼ ਦੀ ਵਾਰਸ ਇਨ ਅਫ਼ਗਾਨਿਸਤਾਨ ।*

ਸਿੰਘ ਜੀ ਲਾਡਵੇ ਵਾਲੇ ਦੀ ਜ਼ਾਮਨੀ ਦੇਣ ਕਿ ਉਹ ਖ਼ਾਲਸਾ ਰਾਜ ਦੇ ਸ਼ੁਭਚਿੰਤਕ ਰਹਿਣਗੇ ਅਤੇ ਮੁੜ ਸਤਲੁੱਜ ਤੋਂ ਪਾਰ ਭੱਜ ਕੇ ਨਾ ਜਾਣਗੇ । ਕਿਉਂਕਿ ਮਿਸਟਰ ਕਲਾਰਕ ਹਰ ਹੀਲੇ ਸੰਧਾਂਵਾਲੀਆਂ ਨੂੰ ਲਾਹੌਰ ਪਹੁੰਚਾਉਣਾ ਚਾਹੁੰਦਾ ਸੀ, ਇਸ ਲਈ ਉਸ ਨੇ ਮਹਾਰਾਜੇ ਦੀਆਂ ਉਪਰੋਕਤ ਸ਼ਰਤਾਂ ਸੰਧਾਂਵਾਲੀਆਂ ਨੂੰ ਮਨਾਉਣ ਦੀ ਜ਼ਿੰਮੇਵਾਰੀ ਆਪਣੇ ਜ਼ਿੰਮੇ ਲੈ ਲਈ ।

14 ਵਿਸਾਖ 1899 ਬਿਕ੍ਰਮੀ ਨੂੰ ਜਦ ਮਿਸਟਰ ਕਲਾਰਕ ਲੁਧਿਆਣੇ ਪੁੱਜਾ ਤਾਂ ਉਸ ਨੇ ਉਸੀ ਦਿਨ ਸਰਦਾਰ ਅਤਰ ਸਿੰਘ ਤੇ ਅਜੀਤ ਸਿੰਘ ਨੂੰ ਆਪਣੇ ਪਾਸ ਬੁਲਾ ਕੇ ਆਖਿਆ ਕਿ ਤੁਸੀਂ ਮਹਾਰਾਜਾ ਸ਼ੇਰ ਸਿੰਘ ਪਾਸ ਲਾਹੌਰ ਪਹੁੰਚ ਜਾਵੋ । ਅਸਾਂ ਸਿੰਘ ਸਾਹਿਬ ਨਾਲ ਆਪ ਤੁਹਾਡੇ ਬਾਰੇ ਜ਼ੁਬਾਨੀ ਗੱਲਬਾਤ ਕਰਕੇ ਉਸ ਨੂੰ ਮਨਾ ਲਿਆ ਹੈ । ਅਸੀਂ ਆਪਣਾ ਜਮਾਂਦਾਰ ਬਾਬਾ ਬਿਕ੍ਰਮ ਸਿੰਘ ਪਾਸ ਭੇਜਦੇ ਹਾਂ । ਆਪ ਬਾਬਾ ਸਾਹਿਬ ਨੂੰ ਨਾਲ ਲੈ ਕੇ ਲਾਹੌਰ ਪਹੁੰਚ ਜਾਵੋ । ਸਰਦਾਰ ਅਤਰ ਸਿੰਘ ਸੰਧਾਂਵਾਲੀਏ ਨੇ ਸਾਹਿਬ ਨੂੰ ਆਖਿਆ ਕਿ ਮੇਰੇ ਭਾਈ ਲਹਿਣਾ ਸਿੰਘ ਤੇ ਪੁੱਤਰ ਕਹਾਰ ਸਿੰਘ ਨੂੰ ਵੀ ਮਹਾਰਾਜੇ ਦੀ ਕੈਦ ਤੋਂ ਛੁਡਾਉਣ ਦੀ ਪ੍ਰਵਾਨਗੀ ਉਨ੍ਹਾਂ ਤੋਂ ਲੈ ਲਵੋ । ਤਦ ਕਲਾਰਕ ਨੇ ਕਿਹਾ ਕਿ ਅਸੀਂ ਆਪਣੇ ਮੀਰ ਮੁਨਸ਼ੀ ਰਜਬ ਅਲੀ ਨੂੰ ਲਾਹੌਰ ਛੱਡ ਆਏ ਹਾਂ ਤਾਂ ਕਿ ਉਹ ਕੈਦੀਆਂ ਨੂੰ ਛੁਡਾਉਣ ਵਿਚ ਤੇ ਆਪ ਦੀ ਜਾਗੀਰ ਆਦਿ ਦਿਵਾਉਣ ਦਾ ਕੰਮ ਸਿਰੇ ਚੜ੍ਹਾ ਦੇਵੇ ।

ਕਲਾਰਕ ਨੇ ਆਪਣੇ ਜਮਾਂਦਾਰ ਸਰੂਪ ਸਿੰਘ ਨੂੰ ਬਾਬਾ ਬਿਕ੍ਰਮ ਸਿੰਘ ਪਾਸ ਭੇਜਿਆ ਕਿ ਆਪ ਸਾਡੇ ਵਲੋਂ ਸੰਧਾਂਵਾਲੀਏ ਸਰਦਾਰਾਂ ਨਾਲ ਜਾ ਕੇ ਉਨ੍ਹਾਂ ਨੂੰ ਮਹਾਰਾਜਾ ਸ਼ੇਰ ਸਿੰਘ ਦੀ ਹਜ਼ੂਰੀ ਵਿਚ ਪਹੁੰਚਾ ਦੇਵੋ ਤੇ ਉਨ੍ਹਾਂ ਦੀ ਅਸਾਡੇ ਵਲੋਂ ਤੁਸੀਂ ਸਿੰਘ ਸਾਹਿਬ ਦੀ ਤਸੱਲੀ ਕਰਵਾ ਦੇਵੋ[1] ।

## ਮਹਾਰਾਜੇ ਦੀ ਹਜ਼ੂਰੀ ਵਿਚ

30 ਵਿਸਾਖ, ਮੁਤਾਬਕ 12 ਮਈ ਸੰਨ 1843 ਦੀ ਰੀਪੋਰਟ ਵਿਚ ਅਖ਼ਬਾਰ-ਨਵੀਸ ਨੇ ਲਿਖਿਆ : 'ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਸਣੇ ਮੀਰ ਘਸੀਟਾ ਤੇ ਨਿਧਾਨ ਸਿੰਘ ਦੇ ਅੱਜ ਲਾਹੌਰ ਅੱਪੜੇ ਸਨ । ਪਰ ਮਹਾਰਾਜਾ ਸਾਹਿਬ ਨਾਲ ਮੇਲ ਨਹੀਂ ਹੋਇਆ[2] । ਮੁੜ ਇਸੇ ਅਖ਼ਬਾਰ-ਨਵੀਸ ਨੇ ਲਿਖਿਆ ਹੈ, ਅੱਜ ਸਰਦਾਰ ਅਜੀਤ ਸਿੰਘ ਸੰਧਾਂਵਾਲੀਏ ਨੂੰ, ਰਜਬ ਅਲੀ ਨੇ ਮਹਾਰਾਜਾ ਸ਼ੇਰ ਸਿੰਘ ਦੀ ਹਜ਼ੂਰੀ ਵਿਚ ਹਾਜ਼ਰ ਕੀਤਾ। ਸਰਦਾਰ ਨੇ ਇਹ ਨਜ਼ਰਾਨਾ ਭੇਂਟ ਕੀਤਾ, 11 ਬੁਤਕੀਆਂ, ਇਕ ਘੋੜੇ ਸਣੇ ਸੁਨਿਹਰੀ ਜ਼ੀਨ ਦੇ, ਅਤੇ ਇਕ ਹਜ਼ਾਰ ਰੁਪਿਆ । ਫਿਰ ਅਜੀਤ ਸਿੰਘ ਨੇ ਆਪਣੇ ਦੋਵੇਂ ਹੱਥ ਸਿੰਘ ਸਾਹਿਬ ਦੇ ਪੈਰਾਂ ਵਿਚ ਰੱਖ ਕੇ ਮੱਥਾ ਟੇਕਿਆ । ਅੱਗੋਂ ਮਹਾਰਾਜਾ ਸਾਹਿਬ ਨੇ ਸਰਦਾਰ ਦੇ ਦੋਵੇਂ ਹੱਥ ਉਠਾ ਕੇ ਖ਼ਾਤਰ ਕੀਤੀ । ਫਿਰ ਰਜਬ ਅਲੀ ਨੇ ਆਖਿਆ, 'ਸੰਧਾਂਵਾਲੀਏ ਸਰਦਾਰਾਂ ਦੀ ਤਕਸੀਰ ਬਖ਼ਸ਼ ਦੇਵੋ ।' ਮਹਾਰਾਜਾ ਸਾਹਿਬ ਨੇ ਕਿਹਾ : ਇਨ੍ਹਾਂ ਦਾ ਕਸੂਰ ਨਹੀਂ; ਸਮੇਂ ਦਾ ਚੱਕਰ ਸੀ । ਹੁਣ ਰਜਬ ਅਲੀ ਨੇ ਸਰਦਾਰ ਅਜੀਤ ਸਿੰਘ ਦੀਆਂ ਦੋਵੇਂ ਬਾਹਾਂ ਫੜ ਕੇ ਮਹਾਰਾਜਾ ਨੂੰ ਫੜਾਈਆਂ । ਮਹਾਰਾਜਾ ਸਾਹਿਬ ਨੇ ਬਾਹਾਂ ਫੜ ਕੇ ਆਪਣੇ

---

1. *ਖ਼ਾਲਸਾ ਦਰਬਾਰ ਦੇ ਅਖ਼ਬਾਰ, ਪੰਨਾ 263 ।*
2. *ਪ੍ਰਤੀਤ ਹੁੰਦਾ ਹੈ ਕਿ ਇਹ ਸਭ ਕੁਝ ਅਖ਼ਬਾਰ ਨਵੀਸ ਨੇ ਅੱਖੀਂ ਦੇਖ ਕੇ ਲਿਖਿਆ ਹੈ ।*

ਸਿਰ ਪਰ ਰੱਖ ਲਈਆਂ ਅਤੇ ਕਿਹਾ,ਇਹ ਤਾਂ ਸਾਡੀ ਦੇਹ-ਜਾਨ ਹਨ, ਸਾਨੂੰ ਇਨ੍ਹ ਨਾਲ ਕੋਈ ਵੈਰ ਨਹੀਂ ।

'ਫਿਰ ਸਰਦਾਰ ਅਜੀਤ ਸਿੰਘ ਨੇ ਆਪਣੀ ਢਾਲ ਤਲਵਾਰ ਮੰਗਾ ਕੇ ਮਹਾਰਾਜਾ ਸਾਹਿਬ ਦੀ ਹਜ਼ੂਰੀ ਵਿਚ ਰੱਖ ਦਿੱਤੀ ਅਤੇ ਕਿਹਾ ਕਿ ਹੁਣ ਮੈਂ ਮਾਲਾ ਫੜ ਕੇ ਪਰਮੇਸ਼ਰ ਦਾ ਭਜਨ ਕੀਤਾ ਕਰਾਂਗਾ ਅਤੇ ਜਦ ਤੱਕ ਸਾਡੀ ਸਰਕਾਰ ਆਪਣੇ ਹੱਥ ਨਾਲ ਮੈਨੂੰ ਢਾਲ ਤਲਵਾਰ ਨਹੀਂ ਪਹਿਨਾਉਣਗੇ, ਤਦ ਤੱਕ ਮੈਂ ਇਨ੍ਹਾਂ ਨੂੰ ਹੱਥ ਵੀ ਨਹੀਂ ਲਾਵਾਂਗਾ । ਇਸ ਦੇ ਉਪਰੰਤ ਮਹਾਰਾਜਾ ਸਾਹਿਬ ਨੇ ਆਪਣੇ ਹੱਥ ਨਾਲ ਢਾਲ ਤਲਵਾਰ ਸਰਦਾਰ ਅਜੀਤ ਸਿੰਘ ਨੂੰ ਪਹਿਨਾਈ[1] । (ਇਸ ਦੇ ਅੱਗੇ ਕਾਗਜ਼ ਗਲਿਆ ਹੋਇਆ ਹੈ ਪੜ੍ਹਿਆ ਨਹੀਂ ਜਾ ਸਕਿਆ ।)

ਅੱਜ ਪਤਾ ਲੱਗਾ ਹੈ ਕਿ ਮਾਹਾਰਾਜਾ ਸਾਹਿਬ ਨੇ ਸਰਦਾਰ ਲਹਿਣਾ ਸਿੰਘ ਅਤੇ ਕਹਾਰ ਸਿੰਘ ਸੰਧਾਂਵਲੀਆ ਦੀ ਬੰਦ ਖਲਾਸ ਦਾ ਫਰਮਾਨ ਜਾਰੀ ਕਰ ਦਿੱਤਾ ਹੈ ।'

ਇਸ ਬਾਰੇ ਮੇਜਰ ਬ੍ਰਾਡਫੁਟ ਲਿਖਦਾ ਹੈ : 'ਉਹ ਦਿਨ ਬੜਾ ਹੀ ਅਭਾਗਾ ਸੀ, ਜਿਸ ਦਿਨ ਮਹਾਰਾਜਾ ਸ਼ੇਰ ਸਿੰਘ ਨੇ ਅੰਗਰੇਜ਼ੀ ਹਕੂਮਤ ਦਾ ਇਹ ਕਹਿਣਾ ਮੰਨ ਲਿਆ ਤੇ ਸੰਧਾਂਵਾਲੀਆਂ ਨੂੰ ਮੁੜ ਖ਼ਾਲਸਾ ਰਾਜ ਵਿਚ ਵੱਸ ਪੈਣ ਦੀ ਆਗਿਆ ਦੇ ਦਿੱਤੀ । ਜਿਨ੍ਹਾਂ ਨੇ ਉਸ ਦੀ ਭਲਾਈ ਦਾ ਧੰਨਵਾਦ ਇਸ ਤਰ੍ਹਾਂ ਕੀਤਾ ਕਿ ਉਸ ਨੂੰ ਤੇ ਉਸ ਦੇ ਹੋਣਹਾਰ ਰਾਜਕੁਮਾਰ ਸ਼ਾਹਜ਼ਾਦਾ ਪਰਤਾਪ ਸਿੰਘ ਨੂੰ ਕਤਲ ਕਰ ਦਿੱਤਾ[2] ।

ਇਸ ਸਿਲਸਿਲੇ ਵਿਚ ਮਿਸਟਰ ਪੈਨ ਲਿਖਦਾ ਹੈ ਕਿ ਸੰਧਾਂਵਾਲੀਆਂ ਨੂੰ ਮੁੜ ਖ਼ਾਲਸਾ ਰਾਜ ਵਿਚ ਲੈ ਆਉਣ ਦੀ ਅੰਗਰੇਜ਼ੀ ਗੌਰਮਿੰਟ ਹੀ ਜ਼ਿੰਮੇਵਾਰ ਸੀ[3] ।

ਰਾਏ ਬਹਾਦਰ ਘਨੱਯਾ ਲਾਲ ਅੰਗਰੇਜ਼ੀ ਹਕੂਮਤ ਦਾ ਇਕ ਅਹੁਦੇਦਾਰ ਸੀ, ਉਸ ਨੇ ਇਸ ਘਟਨਾ ਦੀ ਜ਼ਿੰਮੇਵਾਰੀ ਅੰਗਰੇਜ਼ਾਂ ਦੇ ਸਿਰ ਤੋਂ ਘਟਾਉਣ ਦਾ ਯਤਨ ਕੀਤਾ ਹੈ । ਪਰ ਫਿਰ ਵੀ ਇਤਨਾ ਉਸ ਦੀ ਕਲਮ ਤੋਂ ਨਿਕਲ ਗਿਆ ਹੈ ਕਿ "ਅੰਗਰੇਜ਼ੀ ਹਕੂਮਤ ਦੇ ਏਜੰਟ ਵਲੋਂ ਮਹਾਰਾਜਾ ਸ਼ੇਰ ਸਿੰਘ ਨੂੰ ਪ੍ਰੇਰਿਆ ਗਿਆ ਕਿ ਮਹਾਰਾਜਾ (ਸ਼ੇਰ ਸਿੰਘ) ਸੰਧਾਂਵਾਲੀਆਂ ਦਾ ਗੁਨਾਹ ਬਖ਼ਸ਼ ਕੇ ਉਨ੍ਹਾਂ ਨੂੰ ਮੁੜ ਆਪਣੇ ਪਾਸ ਬੁਲਵਾ ਲੈਣ[4]।

## ਡੂੰਘੀ ਚਾਲ

ਹੁਣ ਪ੍ਰਸ਼ਨ ਉੱਠਦਾ ਹੈ ਕਿ ਅੰਗਰੇਜ਼ ਸੰਧਾਂਵਾਲੀਆਂ ਨੂੰ ਖ਼ਾਲਸਾ ਰਾਜ ਵਿਚ ਮੁੜ ਵਸਾਉਣ ਲਈ ਕਿਉਂ ਇਤਨੇ ਵਿਆਕੁਲ ਸਨ ? ਇਸ ਦਾ ਉੱਤਰ ਪਾਠਕ ਪਿੱਛੇ ਜਰ ਵਿਲੀਅਮ ਮੈਕਨਾਟਨ ਦੇ ਪੱਤਰ ਵਿਚ ਪੜ੍ਹ ਆਏ ਹਨ । ਇਸ ਤੋਂ ਵੱਧ ਸੁਣਨਾ ਚਾਹੋ ਤਾਂ ਸਰਦਾਰ ਅਤਰ ਸਿੰਘ ਦੇ ਮੂੰਹ ਤੋਂ ਨਿਕਲੇ ਸ਼ਬਦ ਪਾਠਕ ਆਪ ਸੁਣ ਲੈਣ ।

ਮਹਾਰਾਜਾ ਸ਼ੇਰ ਸਿੰਘ ਤੇ ਸ਼ਹਿਜ਼ਾਦਾ ਪ੍ਰਤਾਪ ਸਿੰਘ ਦੀ ਹੱਤਿਆ ਦੇ ਚੌਥੇ ਦਿਨ ਅਰਥਾਤ 19 ਸਤੰਬਰ ਨੂੰ ਪੁਲੀਟੀਕਲ ਵਿਭਾਗ ਦੇ ਇਕ ਜ਼ਿੰਮੇਵਾਰ ਅਫ਼ਸਰ (ਹੈਨਰੀ

---

1. *ਲਾਹੌਰ ਦਰਬਾਰ ਦੇ ਅਖ਼ਬਾਰ, ਪੰਨਾ 265 ।*
2. *ਦੀ ਕੈਰੀਅਰ ਆਫ਼ ਮੇਜਰ ਬ੍ਰਾਡਫੁਟ, ਪੰਨਾ 224 ।*
3. *ਪੇਨਜ਼, ਸ਼ਾਰਟ ਹਿਸਟਰੀ ਆਫ਼ ਦੀ ਸਿਖਸ, ਪੰਨਾ 146 ।*
4. *ਘਨੱਯਾ ਲਾਲ, ਤਾਰੀਖ਼ ਪੰਜਾਬ, ਪੰਨਾ 392 ।*

ਲਾਰੰਸ) ਸਰਦਾਰ ਅਤਰ ਸਿੰਘ ਨੂੰ ਜਾ ਕੇ ਮਿਲਿਆ ਤਾਂ ਸੰਧਾਂਵਾਲੀਏ ਸਰਦਾਰ ਨੇ ਉਸ ਨੂੰ ਕਿਹਾ :"ਅੰਗਰੇਜ਼ਾਂ ਲਈ ਹੁਣ ਸਮਾਂ ਹੈ ਕਿ ਮੇਰੀ ਸਹਾਇਤਾ ਨਾਲ ਲਾਹੌਰ ਪਰ ਛੇਤੀ ਚੜ੍ਹਾਈ ਕਰਕੇ ਉਸ ਪਰ ਕਬਜ਼ਾ ਕਰ ਲੈਣ ।"[1] ਇਸੇ ਕਾਰਜ ਲਈ ਇਹ ਸਭ ਕੁਝ ਕੀਤਾ ਗਿਆ ਸੀ ਅਤੇ ਇਸੇ ਵਿਚ ਹੀ ਸੰਧਾਂਵਲੀਆਂ ਨੂੰ ਆਪਣਿਆਂ ਸੁਪਨਿਆਂ ਦੀ ਪੂਰਤੀ ਦਿਸਦੀ ਸੀ । ਪਰ ਇਸ ਸਮੇਂ ਉਪਰਲੇ ਜ਼ਿੰਮੇਵਾਰ ਅਫ਼ਸਰਾਂ ਨੇ ਵਿਚਾਰ ਉਪਰੰਤ ਫ਼ੈਸਲਾ ਕੀਤਾ ਕਿ ਪੰਜਾਬ ਪਰ ਚੜ੍ਹਾਈ ਲਈ ਅਜੇ ਕੁਝ ਦਿਨ ਹੋਰ ਉਡੀਕਣਾ ਚਾਹੀਦਾ ਹੈ ।

## ਘਰ ਫੂਕ ਤਮਾਸ਼ਾ

ਸੰਧਾਂਵਾਲੀਏ ਸਰਦਾਰਾਂ ਜਦ ਕੁਝ ਦਿਨਾਂ ਦੇ ਬਾਅਦ ਆਪਣੇ ਪੈਰ ਮੁੜ ਖ਼ਾਲਸਾ ਰਾਜ ਵਿਚ ਜਮਾ ਲਏ ਤਾਂ ਹੁਣ ਉਨ੍ਹਾਂ ਆਪਣੇ ਮੁੱਖ ਮੰਤਵ ਦੀ ਪੂਰਤੀ ਵੱਲ, ਜਿਸ ਲਈ ਇਨ੍ਹਾਂ ਨੂੰ ਇੱਥੇ ਭੇਜਿਆ ਗਿਆ ਸੀ, ਆਪਣਾ ਧਿਆਨ ਦੇਣਾ ਆਰੰਭਿਆ । ਇੱਥੇ ਰਹਿੰਦਿਆਂ ਇਨ੍ਹਾਂ ਨੂੰ ਪਤਾ ਲੱਗਿਆ ਕਿ ਮਹਾਰਾਜਾ ਸ਼ੇਰ ਸਿੰਘ ਤੇ ਰਾਜਾ ਧਿਆਨ ਸਿੰਘ ਵਿਚਾਲੇ ਦਿਨੋ-ਦਿਨ ਅਜੋੜਤਾ ਵੱਧ ਰਹੀ ਸੀ । ਇਸ ਤੋਂ ਲਾਭ ਪ੍ਰਾਪਤ ਕਰਨ ਲਈ ਸੰਧਾਂਵਾਲੀਆਂ ਆਪਣੇ ਕੰਮ ਨੂੰ ਸਿਰੇ ਚਾੜ੍ਹਨ ਲਈ ਬੜੀ ਚਤੁਰਾਈ ਨਾਲ ਧਿਆਨ ਸਿੰਘ ਨੂੰ ਇਸ ਸਾਜ਼ਿਸ਼ ਵਿਚ ਆਪਣੇ ਨਾਲ ਮਿਲਾ ਲਿਆ[2] ।

13 ਸਤੰਬਰ, ਸੰਨ 1843 ਦੀ ਰਾਤ ਨੂੰ ਸਰਦਾਰ ਲਹਿਣਾ ਸਿੰਘ ਤੇ ਅਜੀਤ ਸਿੰਘ ਗੰਗਾਜਲੀ ਨਾਲ ਲੈ ਕੇ ਰਾਜਾ ਧਿਆਨ ਸਿੰਘ ਦੀ ਹਵੇਲੀ ਪੁੱਜੇ । ਪਹਿਲਾਂ ਉਸਦੇ ਸਾਹਮਣੇ ਗੰਗਾਜਲੀ ਰੱਖ ਕੇ ਸੁਗੰਧ ਦਿੱਤੀ ਕਿ ਇਕ ਜ਼ਰੂਰੀ ਭੇਦ ਆਪ ਨੂੰ ਦੱਸਣ ਲੱਗੇ ਹਾਂ ਆਪ ਨੇ ਇਸ ਨੂੰ ਆਪਣੇ ਗੋਚਰਾ ਰੱਖਣਾ ਹੋਵੇਗਾ । ਇਸ ਪਰ ਇਨ੍ਹਾਂ ਨੇ ਉਸ ਨੂੰ ਕਿਹਾ ਕਿ ਮਹਾਰਾਜਾ ਸ਼ੇਰ ਸਿੰਘ ਨੇ ਸਾਥੋਂ ਮੰਗ ਕੀਤੀ ਹੈ ਕਿ ਜਿਵੇਂ ਹੋ ਸਕੇ ਤੁਸੀਂ ਧਿਆਨ ਸਿੰਘ ਦੇ ਹੱਥੋਂ ਮੈਨੂੰ ਛੁਟਕਾਰਾ ਦਿਵਾ ਦਿਓ । ਅਸਾਂ ਉਸ ਦੇ ਸਾਹਮਣੇ ਇਹ ਗੱਲ ਮੰਨ ਲਈ ਪਰ ਸਾਡਾ ਮਨ ਨਹੀਂ ਮੰਨਦਾ ਕਿ ਅਸੀਂ ਆਪਣੇ ਸਹਾਇਕ ਤੇ ਪ੍ਰਤਿਪਾਲਕ ਦਾ ਘਾਤ ਕਰਕੇ ਘੋਰ ਅਪਰਾਧ ਕਰਨ ਦੇ ਭਾਗੀ ਬਣੀਏ । ਆਪ ਨੇ ਅੱਗੇ ਮਹਾਰਾਜੇ ਪਰ ਭਰੋਸਾ ਨਹੀਂ ਕਰਨਾ ਤੇ ਆਪਣੀ ਰੱਖਿਆ ਲਈ ਸਾਵਧਾਨ ਰਹਿਣਾ । ਰਾਜਾ ਧਿਆਨ ਸਿੰਘ ਸੰਧਾਂਵਾਲੀਆਂ ਦੇ ਮੂੰਹ ਤੋਂ ਇਹ ਸੁਣ ਕੇ ਅਸਚਰਜ ਹੋ ਗਿਆ ਅਤੇ ਉਨ੍ਹਾਂ ਦਾ ਧੰਨਵਾਦ ਕਰਦਿਆਂ ਉਸ ਨੇ ਉਨ੍ਹਾਂ ਨੂੰ ਕਿਹਾ ਕਿ ਅਸਲ ਗੱਲ ਇਹ ਹੈ ਕਿ ਆਪ ਨੂੰ ਖ਼ਾਲਸਾ ਰਾਜ ਵਿਚ ਮੁੜ ਵਸਾਉਣ ਵਿਚ ਅੰਗਰੇਜ਼ ਕਰਮਚਾਰੀਆਂ ਨੇ ਬੜਾ ਤਾਣ ਲਾਇਆ ਸੀ, ਮਹਾਰਾਜਾ ਇਸ ਗੱਲ ਨੂੰ ਬੜੀ ਸ਼ੰਕੇ ਭਰੀ ਨਜ਼ਰ ਨਾਲ ਦੇਖ ਰਿਹਾ ਹੈ । ਭਾਵੇਂ ਮੈਂ ਉਸ ਦੇ ਮਨ ਵਿਚ ਆਪ ਬਾਰੇ ਇਸ ਭਰਮ ਨੂੰ ਨਵਿਰਤ ਕਰਨ ਦਾ ਕਈ ਵਾਰ ਯਤਨ ਕੀਤਾ ਹੈ ਪਰ ਉਸ ਦੇ ਮਨ ਵਿਚੋਂ ਇਹ ਘੁੰਡੀ ਨਹੀਂ ਨਿਕਲੀ । ਉਸ ਦਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਫ਼ਰੰਗੀਆਂ ਨੇ ਤੁਹਾਨੂੰ ਖ਼ਾਲਸਾ ਰਾਜ ਵਿਚ ਖ਼ਰੂਦ ਖੜਾ ਕਰਕੇ

---

1. *ਕਲਕੱਤਾ ਰੀਵੀਊ, ਨੰਬਰ 2, ਪੰਨਾ 495 । ਇਹ ਲੇਖ ਹੈਨਰੀ ਲਾਰੰਸ ਦਾ ਆਪਣਾ ਲਿਖਿਆ ਸੀ ।*
2. *ਕਨਿੰਘਮ, ਹਿਸਟਰੀ ਆਫ਼ ਦੀ ਸਿਖਸ, ਪੰਨਾ 252 ।*

ਇਥੇ ਕਬਜ਼ਾ ਜਮਾ ਲੈਣ ਲਈ ਭੇਜਿਆ ਹੈ । ਹੁਣ ਉਸ ਨੇ ਮੈਨੂੰ ਸਪਸ਼ਟ ਦੱਸ ਦਿੱਤਾ ਹੈ ਕਿ ਇਸ ਤੋਂ ਪਹਿਲਾਂ ਕਿ ਤੁਸੀਂ ਅੰਗਰੇਜ਼ਾਂ ਦੀ ਤਜਵੀਜ਼ ਅਨੁਸਾਰ ਇਥੇ ਕੋਈ ਖਰੂਦ ਖੜ੍ਹਾ ਕਰ ਸਕੋ, ਤੁਹਾਡਾ ਅੱਗੋਂ ਹੀ ਸਫ਼ਾਇਆ ਕਰਾ ਦੇਣ ਦਾ ਉਸ ਨੇ ਪੱਕਾ ਫ਼ੈਸਲਾ ਕਰ ਲਿਆ ਹੈ । ਹੁਣ ਜੇ ਤੁਸੀਂ ਆਪਣੀ ਰੱਖਿਆ ਚਾਹੁੰਦੇ ਹੋ ਤਾਂ ਸ਼ੀਘਰ ਹੀ ਸ਼ੇਰ ਸਿੰਘ ਨੂੰ ਟਿਕਾਣੇ ਲਗਾ ਦੇਵੋ । ਸਰਦਾਰ ਲਹਿਣਾ ਸਿੰਘ ਨੇ ਇਸੇ ਦੇ ਉਤਰ ਵਿਚ ਆਖਿਆ ਕਿ ਅਸੀਂ ਸਭ ਕੁਝ ਕਰ ਸਕਦੇ ਹਾਂ ਪਰ ਜੇ ਆਪ ਦੀ ਸਹਾਇਤਾ ਦਾ ਹੱਥ ਸਾਡੇ ਸਿਰ ਉੱਪਰ ਹੋਵੇ । ਇਸ ਪਰ ਧਿਆਨ ਸਿੰਘ ਨੇ ਉਨ੍ਹਾਂ ਨੂੰ ਸਭ ਤਰ੍ਹਾਂ ਦੀ ਸਹਾਇਤਾ ਦੇਣ ਦਾ ਬਚਨ ਦਿੱਤਾ[1] । ਵਿਦਾਇਗੀ ਤੋਂ ਪਹਿਲਾਂ ਇਨ੍ਹਾਂ ਤਿੰਨਾਂ ਨੇ ਮਿਲ ਕੇ ਇਹ ਵਿਉਂਤ ਸੋਚੀ ਕਿ ਮਹਾਰਾਜੇ ਦੀ ਲਾਹੌਰ ਵਿਚ ਹੱਤਿਆ ਕਰਨ ਦੀ ਥਾਏਂ, ਬਾਹਰ ਇਹ ਕਾਰਜ ਸੌਖਾ ਸਿਰੇ ਚੜ੍ਹ ਜਾਵੇਗਾ । ਇਸ ਪਰ ਅਜੀਤ ਸਿੰਘ ਨੇ ਕਿਹਾ ਕਿ ਇਸ ਕੰਮ ਲਈ ਸ਼ਾਹਬਲੋਲ ਚੰਗੀ ਥਾਂ ਹੈ । ਇਸ ਗੱਲ ਨੂੰ ਧਿਆਨ ਸਿੰਘ ਨੇ ਬਹੁਤ ਪਸੰਦ ਕੀਤਾ ਅਤੇ ਨਾਲ ਹੀ ਆਖਿਆ ਕਿ ਇਕ ਦੋ ਦਿਨਾਂ ਦੇ ਅੰਦਰ ਉਹ ਮਹਾਰਾਜੇ ਨੂੰ ਪ੍ਰੇਰ ਕੇ ਉਥੇ ਭਿਜਵਾ ਦੇਵੇਗਾ, ਅੱਗੋਂ ਤੁਸੀਂ ਨਿਭਾ ਲੈਣਾ । ਇਸ ਪਰ ਲਹਿਣਾ ਸਿੰਘ ਨੇ ਧਿਆਨ ਸਿੰਘ ਨੂੰ ਕਿਹਾ ਕਿ ਮਹਾਰਾਜੇ ਦਾ ਸਫ਼ਾਇਆ ਕਰਕੇ ਅਸੀਂ ਸਣੇ ਸਵਾਰਾਂ ਦੇ ਸ਼ਹਿਰ ਤੋਂ ਬਾਹਰ ਆਪ ਪਾਸ ਪਹੁੰਚ ਜਾਵਾਂਗੇ । ਇਸ ਸਮੇਂ ਸਾਡੀ ਰੱਖਿਆ ਦਾ ਪ੍ਰਬੰਧ ਆਪ ਨੇ ਕਰਨਾ ਹੋਵੇਗਾ । ਕਿਲ੍ਹੇ ਦੇ ਦਰਵਾਜ਼ੇ ਪਰ ਪਹਿਰੇਦਾਰ ਆਪਣੇ ਆਦਮੀ ਰੱਖਣੇ ਤਾਂ ਕਿ ਜਦ ਅਸੀਂ ਉਥੇ ਪਹੁੰਚੀਏ ਤਾਂ ਉਹ ਕਿਲ੍ਹੇ ਦੇ ਦਰਵਾਜ਼ੇ ਸਾਨੂੰ ਖੋਲ੍ਹ ਦੇਣ; ਅਸੀਂ ਬਿਨਾਂ ਕਿਸੇ ਅਟਕਾ ਦੇ ਕਿਲ੍ਹੇ ਵਿਚ ਸੁਰੱਖਿਅਤ ਹੋ ਜਾਈਏ । ਧਿਆਨ ਸਿੰਘ ਨੇ ਐਸਾ ਹੀ ਕਰਨ ਦਾ ਉਨ੍ਹਾਂ ਨੂੰ ਭਰੋਸਾ ਦਿੱਤਾ।

14 ਸਤੰਬਰ ਨੂੰ ਰਾਜਾ ਧਿਆਨ ਸਿੰਘ ਨੇ ਮਹਾਰਾਜੇ ਨੂੰ ਬੇਨਤੀ ਕੀਤੀ ਕਿ ਸਰਕਾਰ ਕੱਲ੍ਹ ਸੰਗਰਾਂਦ ਦਾ ਦਿਨ ਹੈ, ਹਜ਼ੂਰ ਸੰਧਾਂਵਾਲੀਏ ਦੀ ਨਵੀਂ ਖੜੀ ਕੀਤੀ ਫ਼ੌਜ ਦਾ ਮੁਜਰਾ ਲੈ ਲਵੋ, ਅਤੇ ਉਨ੍ਹਾਂ ਨੂੰ ਸਿਰੋਪਾ ਬਖ਼ਸ਼ੋ । ਮਹਾਰਾਜਾ ਸ਼ੇਰ ਸਿੰਘ ਨੇ ਧਿਆਨ ਸਿੰਘ ਦੀ ਇਹ ਗੱਲ ਮੰਨ ਲਈ ਅਤੇ ਕਿਹਾ ਅਸੀਂ ਕੱਲ੍ਹ ਨੂੰ ਸ਼ਾਹ ਬਲੋਲ[2] ਜਾਵਾਂਗੇ ਅਤੇ ਉਥੇ ਇਹ ਕੰਮ ਕਰ ਲਵਾਂਗੇ । ਇਸੇ ਰਾਤ ਨੂੰ ਮਹਾਰਾਜਾ ਸ਼ੇਰ ਸਿੰਘ ਦੀ ਰਾਣੀ ਈਸ਼ਰ ਕੌਰ ਦੀ ਕੁੱਖ ਤੋਂ ਲੜਕੇ ਨੇ ਜਨਮ ਲਿਆ । ਅਗਲਾ ਦਿਨ ਅੱਸੂ ਦੀ ਸੰਗਰਾਂਦ ਦਾ ਅਤੇ 15 ਸਤੰਬਰ ਸੰਨ 1843 ਦਾ ਸੀ । ਮਹਾਰਾਜਾ ਸ਼ੇਰ ਸਿੰਘ ਉਸ ਦਿਨ ਸਵੇਰੇ ਹੀ ਘੋੜੇ ਦੀ ਸਵਾਰੀ ਸਣੇ ਦੀਵਾਨ ਦੀਨਾ ਨਾਥ, ਸ: ਬੁੱਧ ਸਿੰਘ ਮੋਹਰਾ, ਸ: ਮੰਗਲ ਸਿੰਘ ਬੁਤਾਲੀਆ ਅਤੇ ਕੁਝ ਕੁ ਹਜ਼ੂਰੀ ਸਵਾਰਾਂ ਦੇ, ਰੌਸ਼ਨੀ ਦਰਵਾਜ਼ੇ ਵਿਚੋਂ ਦੀ ਲੰਘ ਕੇ ਪ੍ਰੇਡ

---

1. *ਸਮਾਇਥ ਦਾ ਇਥੇ ਇਹ ਲਿਖਣਾ ਕਿ "ਸੰਧਾਂਵਾਲੀਏ ਪਹਿਲਾਂ ਸ਼ੇਰ ਸਿੰਘ ਨੂੰ ਮਿਲੇ ਤੇ ਉਸ ਤੋਂ ਧਿਆਨ ਸਿੰਘ ਦੀ ਹੱਤਿਆ ਬਾਰੇ ਫ਼ੁਰਮਾਨ ਪਰ ਹੱਥ-ਅੱਖਰ ਪਵਾ ਆਏ ਅਤੇ ਇਸ ਦੇ ਉਪਰੰਤ ਮਹਾਰਾਜਾ ਸ਼ੇਰ ਸਿੰਘ ਦਾ ਇਹੋ ਫ਼ੁਰਮਾਨ ਰਾਜਾ ਧਿਆਨ ਸਿੰਘ ਨੂੰ ਜਾ ਦੱਸਿਆ ਅਤੇ ਉਸ ਤੋਂ ਮਹਾਰਾਜੇ ਲਈ ਲਿਖਤ ਲਿਖਵਾ ਲਈ ।" ਇਹ ਖਿਆਲ ਬੱਚਿਆਂ ਦਾ ਖੇਡ ਖਿਡਾਵਣਾ ਹੈ। ਵਾਸਤਵ ਵਿਚ ਇਹ ਸਭ ਜ਼ੁਬਾਨੀ ਹੀ ਗੱਲਬਾਤ ਹੋਈ ਸੀ । ਨਾ ਧਿਆਨ ਸਿੰਘ ਇਤਨਾ ਮੂਰਖ ਸੀ ਕਿ ਮਹਾਰਾਜੇ ਦੇ ਕਤਲ ਬਾਰੇ ਆਪਣੀ ਦਸਤਖ਼ਤੀ ਲਿਖਤ ਉਨ੍ਹਾਂ ਦੇ ਹੱਥ ਫੜਾਉਂਦਾ ਅਤੇ ਨਾ ਹੀ ਮਹਾਰਾਜਾ ਸ਼ੇਰ ਸਿੰਘ ਲਈ ਆਪਣੇ ਹੱਥ ਵੱਢ ਕੇ ਸੰਧਾਂਵਾਲੀਆਂ ਦੇ ਹੱਥ ਸੌਂਪ ਦੇਣੇ ਕੋਈ ਅਕਲ ਦਾ ਕੰਮ ਸੀ । ਉਪਰ ਦਿੱਤੇ ਵਾਕਿਆਤ ਅਜਾਂ ਲਾਹੌਰ ਦੇ ਅਖ਼ਬਾਰਾਂ ਦੇ ਆਧਾਰ ਪੁਰ ਦਿੱਤੇ ਹਨ ।*
2. *ਇਲਨਜ਼ ਹਿਸਟਰੀ ਆਫ਼ ਦੀ ਪੰਜਾਬ, ਜਿਲਦ 2, ਪੰਨਾ 278-75 ।*

ਮੈਦਾਨ ਦੇ ਰਾਹ ਸ਼ਾਹਬਲੋਲ ਵੱਲ ਤੁਰ ਪਏ[1] । ਰਾਜਾ ਧਿਆਨ ਸਿੰਘ ਇਸ ਦਿਨ ਬੀਮਾਰੀ ਦੇ ਬਹਾਨੇ ਆਪਣੀ ਹਵੇਲੀ ਵਿਚ ਹੀ ਰਹਿ ਗਿਆ[2] ।

ਸ਼ਾਹ ਬਲੋਲ ਪਹੁੰਚ ਕੇ ਮਹਾਰਾਜਾ ਸਾਹਿਬ ਸ਼ਾਹ-ਨਸ਼ੀਨ ਝਰੋਖੇ ਵਿਚ ਕੁਰਸੀ ਪਰ ਜਾ ਬੈਠੇ ਜਿਹੜੀ ਖੁੱਲ੍ਹੇ ਮੈਦਾਨ ਦੇ ਮੱਥੇ ਵੱਲ ਹੈ । ਪਹਿਲਾਂ ਪਹਿਲਵਾਨਾਂ ਦੇ ਕੁਝ ਕੁ ਜੋੜਿਆਂ ਦੇ ਘੋਲ ਡਿੱਠੇ । ਜੇਤੂਆਂ ਨੂੰ ਇਨਾਮ ਵੰਡ ਕੇ ਹਟੇ ਹੀ ਸਨ ਕਿ ਦੀਵਾਨ ਦੀਨਾ ਨਾਥ ਕੁਝ ਜ਼ਰੂਰੀ ਕਾਗਜ਼ਾਤ ਲੈ ਕੇ ਹਜ਼ੂਰੀ ਵਿਚ ਹਾਜ਼ਰ ਹੋਇਆ ਅਤੇ ਮਿਸਲ ਵਿਚੋਂ ਪੜ੍ਹ ਪੜ੍ਹ ਕੇ ਸੁਣਾਉਣ ਲੱਗਾ । ਇੰਨੇ ਨੂੰ ਸਰਦਾਰ ਅਜੀਤ ਸਿੰਘ ਸੰਧਾਂਵਾਲੀਆ ਸਣੇ ਆਪਣੇ 400 ਸਵਾਰਾਂ ਦੇ ਝਰੋਖੇ ਦੇ ਮੂਹਰੇ ਆ ਖੜੋਤਾ ਅਤੇ ਬੇਨਤੀ ਕੀਤੀ ਕਿ ਸਰਕਾਰ ਸਵਾਰ ਹਾਜ਼ਰ ਹਨ । ਮਹਾਰਾਜੇ ਨੇ ਦੀਨਾ ਨਾਥ ਨੂੰ ਹੁਕਮ ਦਿੱਤਾ ਕਿ ਆਪ ਸਵਾਰਾਂ ਦੀ ਫ਼ਰਦ ਬਣਾ ਲਵੋ ਤੇ ਸਾਡੇ ਪੇਸ਼ ਕਰੋ ।

ਸਰਦਾਰ ਅਜੀਤ ਸਿੰਘ ਨੇ ਇਸ ਸਮੇਂ ਮਹਾਰਾਜ ਸਾਹਿਬ ਨੂੰ ਖ਼ੁਸ਼ੀ ਦੇ ਘਰ ਵਿਚ ਵੇਖ ਕੇ ਇਕ ਦੋਨਾਲੀ ਗੋਲੀਦਾਰ ਰਫ਼ਲ ਮਹਾਰਾਜ ਦੇ ਸਾਹਮਣੇ ਪੇਸ਼ ਕੀਤੀ ਤੇ ਆਖਿਆ: ਇਹ ਅੰਗਰੇਜ਼ੀ ਬੰਦੂਕ[3] ਮੈਨੂੰ ਕਲਕੱਤੇ ਇਕ ਅੰਗਰੇਜ਼ ਨੇ ਦਿੱਤੀ ਸੀ । ਹੁਣ ਮੈਨੂੰ ਇਸ ਦੇ ਬੜੇ ਰੁਪਏ ਮਿਲਦੇ ਹਨ ਪਰ ਦਾਸ ਨੇ ਹਜ਼ੂਰ ਦੀ ਭੇਟਾ ਲਈ ਰੱਖੀ ਹੋਈ ਹੈ । ਮਹਾਰਾਜਾ ਸਾਹਿਬ ਚੰਗੇ ਹਥਿਆਰਾਂ ਦੇ ਬੜੇ ਸ਼ੁਕੀਨ ਸਨ । ਇਸਦੇ ਫੜਨ ਲਈ ਉਸ ਨੇ ਆਪਣਾ ਸੱਜਾ ਹੱਥ ਅੱਗੇ ਕੀਤਾ । ਇਸ ਸਮੇਂ ਅਜੀਤ ਸਿੰਘ ਨੇ ਬੰਦੂਕ ਮਹਾਰਾਜੇ ਦੇ ਹੱਥ ਫੜਾਉਣ ਲਈ ਹੋਰ ਅਗਾਂਹ ਕੀਤੀ ਅਤੇ ਨਾਲ ਹੀ ਉਸ ਦੀ ਕਲਾ ਦਬਾ ਦਿੱਤੀ, ਜਿਸ ਨਾਲ ਬੰਦੂਕ ਚੱਲ ਗਈ ਅਤੇ ਦੋਵੇਂ ਗੋਲੀਆਂ ਮਹਾਰਾਜਾ ਸ਼ੇਰ ਸਿੰਘ ਦੀ ਛਾਤੀ ਵਿਚ ਲੱਗੀਆਂ । ਇਨ੍ਹਾਂ ਵਿਚੋਂ ਤਾਂ ਇਕ ਛਾਤੀ ਨੂੰ ਚੀਰਦੀ ਹੋਈ, ਪਿੱਠ ਵਿਚੋਂ ਨਿਕਲ ਕੇ ਪਿੱਛਲੀ ਕੰਧ ਵਿਚ ਜਾ ਲੱਗੀ[4] ਅਤੇ ਦੂਜੀ ਸਰੀਰ ਦੇ ਅੰਦਰ ਹੀ ਠੰਢੀ ਹੋ ਗਈ । ਇਸ ਸਮੇਂ ਮਹਾਰਾਜ ਦੇ ਮੂੰਹ ਤੋਂ ਕੇਵਲ ਇਹ ਸ਼ਬਦ ਨਿਕਲਦੇ ਦੀਵਾਨ ਦੀਨਾਨਾਥ ਨੇ ਸੁਣੇ : "ਇਹ ਕੀ ਦਗਾ ਹੈ[5] ? ਇਹ ਕਹਿੰਦੇ ਹੋਏ ਕੁਰਸੀ ਤੋਂ ਲੁੜ੍ਹਕ ਪਏ । ਅਜੇ ਸਵਾਸ ਨਹੀਂ ਸਨ ਨਿਕਲੇ ਕਿ ਅਜੀਤ ਸਿੰਘ ਉਪਰ ਚੜ੍ਹ ਆਇਆ ਅਤੇ ਤੜਪਦੇ ਹੋਏ ਮਹਾਰਾਜੇ ਦਾ ਸਿਰ ਆਪਣੀ ਤਲਵਾਰ ਨਾਲ ਧੜ ਤੋਂ ਅੱਡ ਕਰ ਦਿੱਤਾ[6] । ਬੰਦੂਕ ਚੱਲਣ ਦੀ ਆਵਾਜ਼ ਸੁਣ ਕੇ ਸਰਦਾਰ ਬੁੱਧ ਸਿੰਘ ਮੈਹਰਾ ਮੁਕੇਰੀਆਂ ਵਾਲਾ ਤਲਵਾਰ ਸੂਤ ਕੇ ਭੱਜਾ ਆਇਆ

---

*1. ਇਲਨਜ਼ ਹਿਸਟਰੀ ਆਫ਼ ਦੀ ਪੰਜਾਬ । ਇਸ ਪੁਸਤਕ ਦਾ ਲੇਖਕ ਲਿਖਦਾ ਹੈ ਕਿ ਮੈਂ ਇਹ ਮਸਾਲਾ ਲਾਹੌਰ ਤੋਂ ਲਿਖੀਆਂ ਅਖ਼ਬਾਰ-ਨਵੀਸਾਂ ਦੀਆਂ ਖ਼ਬਰਾਂ ਤੋਂ ਲਿਖਿਆ ਹੈ । ਪੰਨਾ 375 ਤੇ ਫੁੱਟ ਨੋਟ ।*
*ਸ਼ਾਹ ਬਲੋਲ ਲਾਹੌਰ ਤੇ ਸ਼ਾਲਾਮਾਰ ਬਾਗ਼ ਦੇ ਵਿਚਾਲੇ ਬੜੀ ਸੁੰਦਰ ਬਾਰਾਂਦਰੀ ਤੇ ਬਾਗ਼ ਸੀ ।*

*2. ਸ਼ੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਪੰਨਾ 521 ।*

*3. ਮੈਕਗ੍ਰੇਗਰ, ਹਿਸਟਰੀ ਆਫ਼ ਦੀ ਸਿਖਸ, ਜਿਲਦ 2, ਪੰਨਾ 170 ।*

*4. ਇਸ ਗੋਲੀ ਦਾ ਨਿਸ਼ਾਨ ਝਰੋਖੇ ਦੀ ਕੰਧ ਵਿਚ ਅਜੇ ਤੱਕ ਮੌਜੂਦ ਹੈ । ਲੇਖਕ ਨੇ ਇਹ ਆਪ ਡਿੱਠਾ ਹੈ ।*

*5. ਲੈਪਲ ਗ੍ਰਿਫਨ, ਚੀਫ਼ਸ ਐਂਡ ਸਿਖਸ ਇਨ ਪੰਜਾਬ, ਜਿਲਦ 1, ਪੰਨਾ 406 । ਮੈਕਗ੍ਰੇਗਰ, ਹਿਸਟਰੀ ਆਫ਼ ਦੀ ਸਿਖਸ, ਜਿਲਦ 2 ਪੰਨਾ 17 ।*

*6. ਥੀਰਟਨ ਹਿਸਟਰੀ ਆਫ਼ ਦੀ ਪੰਜਾਬ, ਜਿਲਦ 2 ਪੰਨਾ 278 । ਸੱਯਦ ਮੁਹੰਮਦ ਲਤੀਫ਼, ਸਫ਼ਾ 513, ਘਨੱਈਆਂ ਲਾਲ 593, ਸਮਾਇਬ 74, ਸੋਹਨ ਲਾਲ ਦਫ਼ਤਰ 4, ਪੰਨਾ 28-29 ।*

ਅਤੇ ਸ: ਅਜੀਤ ਸਿੰਘ ਪਰ ਤਲਵਾਰ ਦਾ ਵਾਰ ਕੀਤਾ ਪਰ ਇਸ ਤੋਂ ਪਹਿਲਾਂ ਕਿ ਅਜੀਤ ਸਿੰਘ ਨੂੰ ਕੋਈ ਕਾਰੀ ਫੱਟ ਲੱਗਦਾ, ਉਸ ਦੀ ਫ਼ੌਜ ਦੇ ਇਕ ਜਵਾਨ ਨੇ ਬੁੱਧ ਸਿੰਘ ਨੂੰ ਉਥੇ ਹੀ ਗੋਲੀ ਨਾਲ ਮੁਕਾ ਦਿੱਤਾ[1] । ਇਸੇ ਤਰ੍ਹਾਂ ਸ: ਗੰਡਾ ਸਿੰਘ ਬੁਤਾਲੀਆ ਵੀ ਆਪਣੇ ਮਾਲਕ ਨੂੰ ਬਚਾਉਣ ਲਈ ਬੜੀ ਨਿਰਭੈਤਾ ਨਾਲ ਸੰਧਾਂਵਾਲੀਆਂ ਪਰ ਟੁੱਟ ਪਿਆ । ਪਰ ਇਸ ਨੂੰ ਸੰਧਾਂਵਾਲੀਏ ਦੇ ਸਰਦਾਰਾਂ ਨੇ ਘੇਰ ਲਿਆ ਅਤੇ ਆਪਣੇ ਮਹਾਰਾਜੇ ਦੇ ਬਿਨਾਂ ਸਿਰ ਮ੍ਰਿਤੂ ਦੇਹ ਦੇ ਨਾਲ ਹੀ ਸੁੱਟ ਦਿੱਤਾ । ਉਹ ਇਸ ਨੂੰ ਪ੍ਰਾਣ-ਹੀਣ ਜਾਣ ਕੇ ਉਥੇ ਹੀ ਛੱਡ ਗਏ। ਅਸ਼ਰਫ਼ ਫ਼ਰਾਸ਼, ਨਿੱਕਾ ਸਿੰਘ ਅਰਦਲੀ ਅਤੇ ਕੁਝ ਹੋਰ ਰਾਖੀ ਦੇ ਪਹਿਰੇਦਾਰਾਂ ਨੂੰ ਵੀ ਕਤਲ ਕੀਤਾ ਗਿਆ ।

ਅਗਾਊਂ ਕੀਤੇ ਪ੍ਰਬੰਧ ਅਨੁਸਾਰ ਸੰਧਾਂਵਲੀਏ ਦੇ ਜਵਾਨਾਂ ਨੇ ਮਹਾਰਾਜੇ ਦੇ ਆਦਮੀਆਂ ਨੂੰ ਘੇਰ ਕੇ ਮਾਰ ਦਿੱਤਾ ਜਾਂ ਸਖ਼ਤ ਫੱਟੜ ਕਰ ਦਿੱਤਾ । ਇਸ ਸਮੇਂ ਸਰਦਾਰ ਹੁਕਮ ਸਿੰਘ ਮਲਵਈ ਸੰਧਾਂਵਾਲੀਆਂ ਦਾ ਟਾਕਰਾ ਕਰਦਾ ਹੋਇਆ ਮੋਢੇ ਤੇ ਤਲਵਾਰ ਦਾ ਡੂੰਘਾ ਫੱਟ ਖਾ ਕੇ ਡਿੱਗ ਪਿਆ । ਇਸ ਨੂੰ ਮ੍ਰਿਤੂ ਜਾਣ ਕੇ ਕਾਹਲੀ ਵਿਚ ਉਥੇ ਹੀ ਛੱਡ ਗਏ[2] ।

## ਮਨਾਂ ਨੂੰ ਤੜਫ਼ਾ ਦੇਣ ਵਾਲੀ ਘਟਨਾ

ਪਿੱਛੋਂ ਜਾ ਕੇ ਪ੍ਰਗਟ ਹੋਇਆ ਕਿ ਲਹਿਣਾ ਸਿੰਘ ਤੇ ਅਜੀਤ ਸਿੰਘ ਜਦ ਸਵੇਰੇ ਸ਼ਾਹ ਬਲੋਲ ਪੁੱਜੇ ਸਨ ਤਾਂ ਇਨ੍ਹਾਂ ਨੇ ਵੇਖ ਲਿਆ ਕਿ ਮਹਾਰਾਜਾ ਸਾਹਿਬ ਬਾਰਾਂਦਰੀ ਵਿਚ ਸਨ ਅਤੇ ਟਿਕਾ ਪ੍ਰਤਾਪ ਸਿੰਘ ਸ: ਤੇਜਾ ਸਿੰਘ ਦੇ ਬਾਗ਼ ਵਿਚ ਜੋ ਸ਼ਾਹ ਬਲੋਲ ਦੇ ਲਾਗੇ ਹੀ ਹੈ[3], ਸੰਗਰਾਂਦ ਦਾ ਦਿਨ ਜਾਣ ਕੇ ਲੋੜਵੰਦਾਂ ਅਤੇ ਅਧਿਕਾਰੀਆਂ ਨੂੰ ਮਾਇਆ ਅਤੇ ਬਸਤ੍ਰ ਆਦਿ ਦਾਨ ਦੇ ਰਿਹਾ ਸੀ[4] । ਇਸ ਸਮੇਂ ਇਨ੍ਹਾਂ ਦੋਹਾਂ ਹੱਤਿਆ ਦੇ ਕੰਮ ਨੂੰ ਚਾਚੇ ਭਤੀਜੇ ਆਪਸ ਵਿਚ ਵੰਡ ਲਿਆ । ਵੰਡ ਅਨੁਸਾਰ ਅਜੀਤ ਸਿੰਘ ਨੇ ਮਹਾਰਾਜ ਨੂੰ ਅਤੇ ਲਹਿਣਾ ਸਿੰਘ ਨੇ ਕੰਵਰ ਪ੍ਰਤਾਪ ਸਿੰਘ ਨੂੰ ਟਿਕਾਣੇ ਲਗਾਉਣਾ ਆਪੋ-ਆਪਣੇ ਜ਼ਿੰਮੇ ਲੈ ਲਿਆ ਸੀ। ਇਸੇ ਪ੍ਰਬੰਧ ਅਨੁਸਾਰ ਅਜੀਤ ਸਿੰਘ ਦੀ ਬੰਦੂਕ ਦੀ ਆਵਾਜ਼ ਸੁਣਨ ਸਾਰ ਹੀ ਲਹਿਣਾ ਸਿੰਘ ਵਾਹੋ ਦਾਹੀ ਸਣੇ ਕੁਝ ਸਵਾਰਾਂ ਦੇ ਬਾਗ਼ ਵਿਚ ਜਾ ਵੜਿਆ । ਅੱਗੇ ਸ਼ਾਹਜ਼ਾਦਾ ਪ੍ਰਤਾਪ ਸਿੰਘ ਨੇ ਜਦ ਲਹਿਣਾ ਸਿੰਘ ਦੇ ਹੱਥ ਸੂਤੀ ਹੋਈ ਤਲਵਾਰ ਅਤੇ ਉਸ ਦਾ ਗ਼ਜ਼ਬ ਭਰਿਆ ਚਿਹਰਾ ਤੱਕਿਆ ਤਕ ਸੁੱਘੜ ਸ਼ਾਹਜ਼ਾਦਾ ਜਾਣ ਗਿਆ ਕਿ ਦਾਦਾ[5] ਜੀ ਕੋਈ ਕਹਿਰ ਢਾਹੁਣ ਆਏ ਹਨ । ਉਹ ਅਜੇ ਕੁਝ ਕਦਮਾਂ ਦੀ ਵਿੱਥ ਪਰ ਹੀ ਸੀ ਕਿ ਸਹਿਮਿਆ ਹੋਇਆ ਨਿਹੱਥਾ ਸ਼ਾਹਜ਼ਾਦਾ ਅੱਗੋਂ ਸਤਿਕਾਰ ਵਜੋਂ ਉੱਠ ਖੜੋਤਾ ਅਤੇ ਦੋਵੇਂ ਹੱਥ ਜੋੜ ਕੇ ਕਿਹਾ ਕਿ ਬਾਬਾ ਜੀ ਮੈਂ ਤਾਂ ਆਪ ਦਾ ਬੱਚਾ ਹਾਂ, ਮੈਨੂੰ ਆਪਣਾ ਅੰਜਾਣ ਬਾਲਕ ਜਾਣ ਕੇ ਮੇਰੇ ਪਰ ਤਰਸ ਕਰੋ[6] । ਇੰਨੇ ਨੂੰ ਸਰਦਾਰ ਲਹਿਣਾ ਸਿੰਘ ਸੋਹਣੇ

---

1. *ਤਜ਼ਰਕਾ ਰਈਸਾਨੇ ਪੰਜਾਬ, ਪੰਨਾ 133 ।*
2. *ਤਵਾਰੀਖ ਕਸ਼ਮੀਰ, ਜਿਲਦ 3, ਪੰਨਾ 80 ।*
3. *ਇਲਨਜ਼, ਹਿਸਟਰੀ ਆਫ਼ ਦੀ ਪੰਜਾਬ, ਜਿਲਦ 2, ਪੰਨਾ 276 ।*
4. *ਮੌਲਵੀ ਅਹਿਮਦ ਬਖ਼ਸ਼ ਚਿਸ਼ਤੀ ਦਾ ਰੋਜ਼ਨਾਮਚਾ ਦਫ਼ਤਰ 7, ਪੰਨਾ 95 ।*
5. *ਲਹਿਣਾ ਸਿੰਘ ਜੱਦ ਵਲੋਂ ਪਰਤਾਪ ਸਿੰਘ ਦਾ ਦਾਦਾ ਲੱਗਦਾ ਸੀ ।*
6. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਪੰਨਾ 514 ।*

ਸ਼ਾਹਜ਼ਾਦੇ ਦੇ ਪਾਸ ਜਾ ਪੁੱਜਾ ਅਤੇ ਆਪਣੀ ਤਿੱਖੀ ਤਲਵਾਰ ਦੇ ਇਕੋ ਵਾਰ ਨਾਲ ਪ੍ਰਤਾਪ ਸਿੰਘ ਦਾ ਸੀਸ ਉਸ ਦੀ ਕੋਮਲ ਧੌਣ ਨਾਲੋਂ ਕੱਟ ਕੇ ਆਪਣੇ ਪੈਰਾਂ ਵਿਚ ਸੁੱਟ[1] ਦਿੱਤਾ। ਇਸ ਸਮੇਂ ਕੋਲ ਖਲੋਤੇ ਸਰਦਾਰ ਗੁਰਦਿੱਤ ਸਿੰਘ ਡੇਵੜੀ ਵਾਲੇ. ਸ਼ਾਹਜ਼ਾਦੇ ਦੀ ਜਾਨ ਬਚਾਉਣ ਲਈ, ਲਹਿਣਾ ਸਿੰਘ ਪਰ ਆਪਣੀ ਤਲਵਾਰ ਦਾ ਵਾਰ ਕਰਨ ਲੱਗਾ ਹੀ ਸੀ ਕਿ ਸੰਧਾਂਵਾਲੀਏ ਸਰਦਾਰ ਨੇ ਉਸ ਦੇ ਵਾਰ ਤੋਂ ਪਹਿਲਾਂ ਹੀ ਉਹਨੂੰ ਤਮੰਚਾ ਮਾਰ ਕੇ ਉਥੇ ਹੀ ਢੇਰੀ ਕਰ ਦਿੱਤਾ।

ਇਸ ਸਮੇਂ ਭੁੱਲੜ ਸਰਦਾਰ ਲਹਿਣਾ ਸਿੰਘ ਨਹੀਂ ਸੀ ਜਾਣਦਾ ਕਿ ਉਹ ਕੇਵਲ ਬੇਦੋਸ਼ੇ ਬੱਚੇ ਦਾ ਸੀਸ ਹੀ ਨਹੀਂ ਕੱਟ ਰਿਹਾ, ਸਗੋਂ ਖ਼ਾਲਸਾ ਰਾਜ ਦੀਆਂ ਜੜ੍ਹਾਂ ਵੀ ਨਾਲ ਹੀ ਵੱਢ ਰਿਹਾ ਸੀ। ਮਾਸੂਮ ਸ਼ਾਹਜ਼ਾਦੇ ਦੇ ਵੱਢੇ ਹੋਏ ਸੀਸ ਦੀਆਂ ਦੋਵੇਂ ਅੱਖਾਂ ਲਹੂ ਦੇ ਅੱਥਰੂ ਵਗਾ ਰਹੀਆਂ ਸਨ। ਪਰ ਕੋਲ ਖੜੋਤੇ ਬਾਬਾ ਜੀ ਦੇ ਦਿਆ-ਹੀਣ ਨੈਣਾਂ ਵਿਚ ਕੋਈ ਹੰਝੂ ਨਹੀਂ ਸੀ। ਸਾਹਮਣੇ ਪਈ ਬਾਂਕੇ ਪ੍ਰਤਾਪ ਸਿੰਘ ਦੀ ਬਿਨਾ ਸੀਸ ਦੇ ਤੜਪ ਰਹੀ ਦੇਹ ਅੰਤਮ ਸਵਾਸਾਂ ਨੂੰ ਵਿਦਾਇਗੀ ਦੇ ਰਹੀ ਸੀ। ਪਰ ਨਾਲ ਖਲੋਤੇ ਬਾਬਾ ਜੀ ਦੇ ਮਨ ਵਿਚ ਨਾ ਤੜਪ ਸੀ ਨਾ ਧੜਕ। ਦੇਵਤਾ ਸਰੂਪ ਮਨੁੱਖ ਜਦ ਪਸ਼ੂ ਬਿਰਤੀ ਵਿਚ ਆ ਜਾਏ ਤਾਂ ਇਸ ਜਿਹਾ ਭਿਆਨਕ ਸੰਸਾਰ ਭਰ ਵਿਚ ਟੋਲਿਆਂ ਕਿਤੇ ਨਹੀਂ ਮਿਲਦਾ। ਇਥੇ ਹੀ ਬੱਸ ਨਹੀਂ, ਬਹਾਦਰ ਲਹਿਣਾ ਸਿੰਘ ਨੇ ਬਾਂਕੇ ਸ਼ਾਹਜ਼ਾਦੇ ਦਾ ਲਹੂ-ਲੁਹਾਣ ਸੀਸ, ਧਰਤੀ ਤੋਂ ਚੁੱਕ ਕੇ ਆਪਣੀ ਤਿੱਖੀ ਬਲ੍ਹਮ ਦੀ ਨੋਕ ਪਰ ਟੁੰਗ ਲਿਆ ਅਤੇ ਜਾਨ ਤੋੜ ਰਹੀ ਦੇਹ ਨੂੰ ਉਥੇ ਹੀ ਕਾਵਾਂ ਅਤੇ ਕੁੱਤਿਆਂ ਦੇ ਤਰਸ ਪਰ ਛੱਡ ਕੇ ਝੱਟ ਘੋੜੇ ਪਰ ਸਵਾਰ ਹੋ ਗਿਆ ਅਤੇ ਫ਼ਖ਼ਰ ਨਾਲ ਨੇਜ਼ਾ ਹੁਲਾਰਦਾ ਹੋਇਆ ਘੋੜੇ ਨੂੰ ਅੱਡੀ ਲਾ ਕੇ ਔਹ ਗਿਆ, ਔਹ ਗਿਆ ਹੋ ਗਿਆ।

ਇਸ ਭਿਆਨਕ ਤੇ ਘ੍ਰਿਣਤ ਦ੍ਰਿਸ਼ ਨੂੰ ਇਕ ਅੱਖੀਂ ਡਿੱਠੇ ਦਰਸ਼ਕ ਨੇ ਰੋਜ਼ਨਾਮਚੇ ਵਿਚ ਇੰਞ ਲਿਖਿਆ ਹੈ :"ਜਿਸ ਸਮੇਂ ਇਹ ਸ਼ਾਹਜ਼ਾਦਾ ਪ੍ਰਤਾਪ ਸਿੰਘ ਅਤਿ ਨਿਰਦੈਤਾ ਨਾਲ ਕਤਲ ਕੀਤ ਗਿਆ, ਮੈਂ ਸ਼ਾਲਾਮਰ ਵੱਲ ਜਾ ਰਿਹਾ ਸੀ ਕਿ ਮੈਨੂੰ ਸੰਜੋਗ ਨਾਲ ਲਹਿਣਾ ਸਿੰਘ ਸਣੇ ਸਵਾਰਾਂ ਦੇ ਅੱਗੋਂ ਮਿਲ ਪਿਆ, ਜਿਸ ਨੇ ਸ਼ਾਹਜ਼ਾਦਾ ਪ੍ਰਤਾਪ ਸਿੰਘ ਦਾ ਧੜ ਤੋਂ ਵ੍ਹੱਢਿਆ ਹੋਇਆ ਸੀਸ ਆਪਣੇ ਨੇਜ਼ੇ ਦੀ ਨੋਕ ਪਰ ਟੁੰਗਿਆ ਹੋਇਆ ਸੀ। ਪ੍ਰਤਾਪ ਸਿੰਘ ਦੇ ਖਿੱਲਰੇ ਹੋਏ ਸੋਹਣੇ ਕੇਸ, ਜਿਹੜੇ ਚੋਖੇ ਲੰਮੇ ਸਨ, ਤਿੱਲੇ ਦੀਆਂ ਸੁਨਹਿਰੀ ਤਾਰਾਂ ਵਾਂਗ ਲਿਸ਼ਕ ਰਹੇ ਸਨ। ਉਸ ਦੇ ਸੁੰਦਰ ਮੁੱਖੜੇ ਦੀ ਗ਼ੁਲਾਬੀ ਭਾਹ ਲਹੂ ਦੀਆਂ ਧਾਰਾਂ ਪੈਣ ਨਾਲ ਵਧੇਰੀ ਲਾਲ ਗੁਲਾਲ ਹੋ ਗਈ ਸੀ। ਮਾਲੂਮ ਹੁੰਦਾ ਸੀ ਕਿ ਜਦ ਲਹਿਣਾ ਸਿੰਘ ਨੇ ਉਸ ਦੀ ਗਰਦਨ ਪਰ ਆਪਣੀ ਤਲਵਾਰ ਚਲਾਈ ਸੀ ਤਾਂ ਸ਼ਾਹਜ਼ਾਦਾ ਆਪਣੀਆਂ ਹੰਝੂ ਆਈਆਂ ਅੱਖਾਂ ਨਾਲ ਬਾਬਾ ਜੀ ਵੱਲ ਬਿੱਟ ਬਿੱਟ ਤੱਕ ਰਿਹਾ ਸੀ। ਕਿਉਂਕਿ ਉਸ ਦੇ ਵੱਢੇ ਹੋਏ ਸੀਸ ਦੀਆਂ ਹਰਨਾਖੀਆਂ ਅੱਖਾਂ ਖੁੱਲ੍ਹੀਆਂ ਹੋਈਆਂ ਸਨ। ਸ਼ਾਇਦ ਉਹ ਆਪਣੇ ਖੁੱਲ੍ਹੇ ਹੋਏ ਬੰਕੇ ਲੋਇਣਾਂ ਦਾ ਵਾਸਤਾ ਪਾ ਕੇ ਵੇਖਣ ਵਾਲਿਆਂ ਤੋਂ ਅਜੇ ਵੀ ਆਪਣੇ ਨਾਲ ਤਰਸ ਦੀ ਭਿੱਖਿਆ ਮੰਗ ਰਹੀਆਂ ਸਨ। ਪਰ ਹੁਣ ਤਰਸ ਉਸ ਦਾ ਕੀ ਸੰਵਾਰ ਸਕਦਾ ਸੀ। ਜਿਸ ਸਮੇਂ ਤਰਸ ਦੀ ਲੋੜ ਸੀ, ਉਦੋਂ ਕਿਸੇ ਵੀ ਬਹੁੜੀ ਨਾ ਕੀਤੀ। ਪ੍ਰਤੀਤ ਹੁੰਦਾ ਸੀ ਕਿ ਸਿਆਣਾ ਪ੍ਰਤਾਪ ਸਿੰਘ ਜਾਣਦਾ ਸੀ ਕਿ ਅਜੇ ਵੀ ਮੈਨੂੰ

---

*1. ਮੈਕਗ੍ਰੇਗਰ, ਹਿਸਟਰੀ ਆਫ਼ ਦੀ ਸਿਖਸ, ਜਿਲਦ 2, ਪੰਨਾ 16।*
*2. ਨਿਹਾਲ ਸਿੰਘ, ਪੰਨਾ 10।*

ਤਰਸ ਤੇ ਰਹਿਮ ਦੀ ਲੋੜ ਹੈ । ਜੇ ਮੈਨੂੰ ਉਸ ਸਮੇਂ ਆਪਣੇ ਪਿਆਰੇ ਬਾਬਾ ਜੀ ਤੋਂ ਤਰਸ ਕਰਕੇ ਕੋਈ ਨਹੀਂ ਬਚਾ ਸਕਿਆ ਤਾਂ ਹੁਣੇ ਹੀ ਕੋਈ ਦਇਆਵਾਨ ਪਹੁੰਚ ਕੇ, ਸ਼ੇਰੇ ਪੰਜਾਬ ਮਹਾਰਾਜ ਰਣਜੀਤ ਸਿੰਘ ਦੇ ਲਾਡਲੇ ਪੋਤੇ ਦੀ ਮੱਖਣਾਂ ਨਾਲ ਪਲੀ ਹੋਈ ਦੇਹ ਨੂੰ ਕਾਵਾਂ, ਕੁੱਤਿਆਂ ਤੋਂ ਬਚਾ ਕੇ ਅਗਨ ਦੀ ਭੇਟਾ ਜਰ ਦੇਵੇ[1] !

# ਕੀਤੇ ਦਾ ਫਲ

ਸਰਦਾਰ ਅਜੀਤ ਸਿੰਘ ਨੇ ਵੀ ਸ਼ਾਹਬਲੋਲ ਵਿਚ ਮਹਾਰਾਜਾ ਸ਼ੇਰ ਸਿੰਘ ਦਾ ਸਿਰ ਵੱਢ ਕੇ ਨੇਜ਼ੇ ਪੁਰ ਟੁੰਗ ਲਿਆ ਅਤੇ ਸਰਦਾਰ ਲਹਿਣਾ ਸਿੰਘ ਨੇ ਤੇਜਾ ਸਿੰਘ ਦੇ ਬਾਗ਼ ਵਿਚੋਂ ਸ਼ਾਹਜ਼ਾਦਾ ਪ੍ਰਤਾਪ ਸਿੰਘ ਦਾ ਸਿਰ ਵੱਢ ਕੇ[2] ਸਣੇ ਆਪਣੇ ਸਵਾਰਾਂ ਦੇ ਰਾਹ ਵਿਚ ਪੀਰ 'ਘੋੜੇ ਸ਼ਾਹ' ਦੀ ਜ਼ਿਆਰਤ ਦੇ ਲਾਗੇ ਦੋਵੇਂ ਮਿਲ ਗਏ ਅਤੇ ਇਥੋਂ ਮਾਰੋ-ਮਾਰ ਕਰਦੇ ਕਿਲ੍ਹੇ ਵਿਚ ਪਹੁੰਚਣ ਲਈ ਲਾਹੌਰ ਵੱਲ ਦੌੜ ਪਏ ।

ਸੰਧਾਂਵਾਲੀਏ ਜਦ ਵਾਹੋ-ਦਾਹੀ ਕਿਲ੍ਹੇ ਵਿਚ ਜਾ ਰਹੇ ਸਨ ਤਾਂ ਪਹਿਲਾਂ ਕੀਤੇ ਸਮਝੌਤੇ ਅਨੁਸਾਰ ਰਾਜਾ ਧਿਆਨ ਸਿੰਘ ਜੋ ਅੱਧ-ਰਾਹ ਵਿਚ ਇਨ੍ਹਾਂ ਦਾ ਰਾਹ ਤੱਕ ਰਿਹਾ ਸੀ, ਇਨ੍ਹਾਂ ਨਾਲ ਮਿਲ ਪਿਆ ।

ਅਜੀਤ ਸਿੰਘ ਨੇ ਇਸ ਨੂੰ ਫ਼ਤਹਿ ਬੁਲਾ ਕੇ ਕਿਹਾ, "ਆਪ ਦੀ ਇੱਛਾ ਅਨੁਸਾਰ ਸਾਰਾ ਕੰਮ ਠੀਕ ਹੋ ਗਿਆ ਹੈ[3]। ਹੁਣ ਇਨ੍ਹਾਂ ਸਾਰਿਆਂ ਕਿਹਾ, "ਚਲੋ ਛੇਤੀ ਨਾਲ ਕਿਲ੍ਹੇ ਦੇ ਅੰਦਰ ਪੁੱਜ ਜਾਈਏ ਅਤੇ ਉਥੇ ਅਗਲੇ ਕਦਮ ਦੇ ਉਠਾਉਣ ਪਰ ਵਿਚਾਰ ਕਰੀਏ ।" ਇਸ ਤਰ੍ਹਾਂ ਰਾਜਾ ਧਿਆਨ ਸਿੰਘ, ਸਰਦਾਰ ਲਹਿਣਾ ਸਿੰਘ ਅਤੇ ਸਰਦਾਰ ਅਜੀਤ ਸਿੰਘ ਜਦ ਕਿਲ੍ਹੇ ਦੇ ਦਰਵਾਜ਼ੇ ਪਾਸ ਪੁੱਜੇ ਤਾਂ ਪਹਿਰੇਦਾਰ ਅੱਗੋਂ ਹੱਟ ਗਏ ਅਤੇ ਦਰਵਾਜ਼ਾ ਧਿਆਨ ਸਿੰਘ ਦੇ ਕੀਤੇ ਪ੍ਰਬੰਧ ਅਨੁਸਾਰ ਇਨ੍ਹਾਂ ਲਈ ਖੋਲ੍ਹ ਦਿੱਤਾ ਅਤੇ ਆਪਣੇ ਮਹਾਰਾਜੇ ਦੇ ਸੀਸ ਨੂੰ ਕਾਤਲਾਂ ਦੀਆਂ ਬਰਛੀਆਂ ਪਰ ਦੇਖ ਕੇ ਇਨ੍ਹਾਂ ਬੇਗ਼ੈਰਤ ਪਹਿਰੇਦਾਰਾਂ ਵਿਚੋਂ ਨਾ ਕਿਸੇ ਇਨ੍ਹਾਂ ਪਰ ਗੋਲੀ ਚਲਾਈ ਅਤੇ ਨਾ ਕਿਸੇ ਰੋਕਿਆ । ਇਹ ਬਿਨਾਂ ਕਿਸੇ ਦੀ ਰੋਕ-ਟੋਕ ਦੇ ਕਿਲ੍ਹੇ ਵਿਚ ਜਾ ਵੜੇ ਅਤੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ[4] ।

ਸੰਧਾਂਵਾਲੀਆਂ ਝੱਟ ਕਿਲ੍ਹੇ ਦਿਆਂ ਸਭ ਦਰਵਾਜ਼ਿਆਂ ਪਰ ਆਪਣੀ ਫ਼ੌਜ ਦੇ

---

1. *ਮੌਲਵੀ ਅਹਿਮਦ ਬਖ਼ਸ਼ ਚਿਸ਼ਤੀ ਯਕ ਦਿਲ ਨੇ ਆਪਣੇ ਰੋਜ਼ਨਾਮਚੇ ਵਿਚ ਇਸ ਦਰਦ ਭਰੀ ਘਟਨਾ ਨੂੰ ਬੜੇ ਪੀੜਤ ਹਿਰਦੇ ਨਾਲ ਲਿਖਿਆ ਹੈ । ਚਿਸ਼ਤੀ ਜੀ ਦੀ ਹਮਦਰਦੀ ਦਾ ਅਨੁਮਾਨ ਅਸੀਂ ਉਨ੍ਹਾਂ ਦੇ ਇਕ ਸ਼ੇਅਰ ਤੋਂ ਸੌਖਾ ਲਗਾ ਸਕਦੇ ਹਾਂ, ਜਿਥੇ ਉਹ ਲਿਖਦੇ ਹਨ :*

   *ਸਿੰਘ ਜਥਾ ਬਹਿਲ ਸਿੰਘਾਂ ਕਰੋਂਦ*
   *ਦਰ ਅਸਲ ਜ਼ਖ਼ਵੇਸ਼ ਵੀਰਾਨ ਕਰੋਂਦ*

   *ਭਾਵ : ਜਿਹੜੇ ਸਿੰਘ, ਆਪਣੇ ਭਾਈ ਸਿੰਘਾਂ ਪਰ ਅੱਤਿਆਚਾਰ ਕਰਦੇ ਹਨ ਉਹ ਆਪਣਾ ਘਰ ਆਪ ਉਜਾੜਦੇ ਹਨ ।*
2. *ਪਤਾ ਲੱਗਦਾ ਹੈ ਕਿ ਸਿਰਾਂ ਦਾ ਵੱਢਣਾ ਪਹਿਲਾਂ ਤੋਂ ਮਿੱਥੇ ਹੋਏ ਫ਼ੈਸਲੇ ਅਨੁਸਾਰ ਸੀ ।*
3. *ਮੈਕਗ੍ਰੈਗਰ, ਹਿਸਟਰੀ ਆਫ਼ ਦੀ ਸਿਖਸ, ਜਿਲਦ 2, ਪੰਨਾ 16 ।*
   *ਸਮਾਇਥ, ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 76 ।*
   *ਲੈਪਲ ਗ੍ਰਿਫਿਨ, ਚੀਫ਼ਸ ਐਂਡ ਫ਼ੈਮਲੀਜ਼ ਆਫ ਨੋਟ ਇਨ ਦਾ ਪੰਜਾਬ, ਜਿਲਦ 1, ਪੰਨਾ 406 ।*
4. *ਸਮਾਇਥ ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 76 ।*

ਪਹਿਰੇ ਲਾ ਦਿੱਤੇ ਅਤੇ ਉਨ੍ਹਾਂ ਨੇ ਹੁਕਮ ਦੇ ਦਿੱਤਾ ਕਿ ਬਿਨਾ ਉਨ੍ਹਾਂ ਦੀ ਆਗਿਆ ਦੇ ਕਿਸੇ ਲਈ ਦਰਵਾਜ਼ਾ ਨਾ ਖੋਲ੍ਹਿਆ ਜਾਏ।

ਇਸ ਤਰ੍ਹਾਂ ਇਹ ਤਿੰਨੇ ਮੁਖੀਏ ਜਦ ਕਿਲ੍ਹੇ ਦੇ ਹਾਥੀ ਦਰਵਾਜ਼ੇ ਦੇ ਲਾਗੇ ਪਹੁੰਚੇ ਤਾਂ ਅਜੀਤ ਸਿੰਘ ਨੇ ਧਿਆਨ ਸਿੰਘ ਤੋਂ ਪੁੱਛਿਆ ਕਿ ਦੱਸੋ ਹੁਣ ਅੱਗੇ ਕੀ ਕੀਤਾ ਜਾਵੇ ? ਇਸ ਪਰ ਰਾਜਾ ਧਿਆਨ ਸਿੰਘ ਨੇ ਕਿਹਾ ਕਿ ਸਭ ਤੋਂ ਪਹਿਲਾ ਕੰਮ ਇਹ ਚਾਹੀਦਾ ਹੈ ਕਿ ਕੰਵਰ ਦਲੀਪ ਸਿੰਘ ਨੂੰ ਰਾਜ-ਗੱਦੀ ਤੇ ਬਿਠਾਇਆ ਜਾਵੇ ਅਤੇ ਨਾਲ ਹੀ ਜਨਤਾ ਤੇ ਫ਼ੌਜ ਵਿਚ ਸ਼ਾਂਤ ਵਰਤਾਉਣ ਲਈ ਮੇਰੇ ਵੱਡੇ ਵਜ਼ੀਰ ਹੋਣ ਦੀ ਮੁਨਾਦੀ ਕਰਵਾ ਦਿੱਤੀ ਜਾਵੇ। ਇਸ ਦੇ ਉਪਰੰਤ ਮੈਂ ਆਪ ਦੋਹਾਂ ਨੂੰ ਨਾਬਾਲਗ਼ ਮਹਾਰਾਜ ਦਾ ਸਰ-ਪ੍ਰਸਤ ਥਾਪ ਦੇਵਾਂਗਾ। ਇਸ ਤਰ੍ਹਾਂ ਰਾਜ ਦਾ ਕੰਮ ਸੌਖਾ ਹੀ ਚੱਲ ਪਏਗਾ। ਫਿਰ ਧੀਰੇ ਧੀਰੇ ਆਪ ਦੀ ਸਲਾਹ ਨਾਲ ਜੋ ਯੋਗ ਹੋਇਆ ਉਸੇ ਤਰ੍ਹਾਂ ਕੀਤਾ ਜਾਵੇਗਾ।

ਇਸ ਸਮੇਂ ਮੀਰ ਘਸੀਟੇ ਨੂੰ ਲਾਗੇ ਬੁਲਾ ਕੇ ਉਸ ਦੇ ਕੰਨ ਵਿਚ ਕੁਝ ਕਿਹਾ ਅਤੇ ਅੱਖ ਦੇ ਫੁਰਕਾਰ ਵਿਚ ਧਿਆਨ ਸਿੰਘ ਦੇ 25 ਰਖਵਾਲਿਆਂ ਨੂੰ ਸੰਧਾਂਵਾਲੀਆਂ ਦੇ ਰਸਾਲੇ ਨੇ ਘੇਰਾ ਪਾ ਲਿਆ। ਠੀਕ ਇਸ ਸਮੇਂ ਅਜੀਤ ਸਿੰਘ ਨੇ ਧਿਆਨ ਸਿੰਘ ਦੀ ਛਾਤੀ ਵਿਚ ਗੋਲੀ ਮਾਰ ਦਿੱਤੀ ਅਤੇ ਮੂੰਹ ਨਾਲ ਉੱਚਾ ਆਖਿਆ ਕਿ,"ਤੂੰ ਮੇਰੀ ਭਰਜਾਈ ਚੰਦ ਕੌਰ ਨੂੰ ਕਤਲ ਕਰਵਾਇਆ ਸੀ[1] ਅਜੇ ਵੀ ਵਜ਼ੀਰ ਬਣਨਾ ਚਾਹੁੰਦਾ ਹੈਂ।" ਗੋਲੀ ਲਗਦਿਆਂ ਹੀ ਧਿਆਨ ਸਿੰਘ ਘੋੜੇ ਤੋਂ ਡਿੱਗ ਪਿਆ ਅਤੇ ਦੇਖਦੇ-ਦੇਖਦੇ ਉਸ ਦੇ ਧੜ ਦੇ ਕਈ ਟੁਕੜੇ ਕਰ ਦਿੱਤੇ। ਫਿਰ ਉਹ ਟੁਕੜੇ ਇਥੋਂ ਉਠਵਾ ਕੇ ਤੋਪਾਂ ਢਾਲਣ ਵਾਲੇ ਕਾਰਖ਼ਾਨੇ ਦੀ ਨਾਲੀ ਵਿਚ ਸੁਟਾ ਦਿੱਤੇ।

ਲਹਿਣਾ ਸਿੰਘ ਨੇ ਅਜੀਤ ਸਿੰਘ ਦੇ ਇਸ ਕਾਹਲੀ ਵਾਲੇ ਕੰਮ ਨੂੰ ਪਸੰਦ ਨਾ ਕੀਤਾ ਅਤੇ ਆਖਿਆ ਕਿ ਚਾਹੀਦਾ ਤਾਂ ਇਹ ਸੀ ਕਿ ਧਿਆਨ ਸਿੰਘ ਤੋਂ ਇਕ ਖ਼ਤ ਲਿਖਵਾ ਕੇ ਉਸ ਦੇ ਪੁੱਤ ਹੀਰਾ ਸਿੰਘ ਤੇ ਸੁਚੇਤ ਸਿੰਘ ਨੂੰ ਕਿਲ੍ਹੇ ਦੇ ਅੰਦਰ ਸਦਵਾ ਕੇ ਸਭ ਦੀ ਇਕੋ ਵਾਰ ਅਲਖ ਮੁਕਾ ਦਿੱਤੀ ਜਾਂਦੀ[3]। ਹੁਣ ਤੇ ਉਨ੍ਹਾਂ ਦਾ ਟਟਾ ਬਾਕੀ ਹੀ ਰਿਹਾ। ਅਜੀਤ ਸਿੰਘ ਨੇ ਚਾਚੇ ਨੂੰ ਕਿਹਾ : ਅਜੇ ਵੀ ਕੁਝ ਨਹੀਂ ਵਿਗੜਿਆ, ਯਤਨ ਕਰਕੇ ਉਨ੍ਹਾਂ ਨੂੰ ਕਿਲ੍ਹੇ ਦੇ ਅੰਦਰ ਮੰਗਵਾਉਂਦੇ ਹਾਂ। ਇਸ ਕਾਰਜ ਲਈ ਉਨ੍ਹਾਂ ਦੋ ਕੰਮ ਕੀਤੇ। ਇਕ ਤਾਂ ਇਹ ਕਿ ਇਕ ਦਮ ਸ਼ਹਿਰ ਵਿਚ ਢਿੰਡੋਰਾ ਫਿਰਵਾ ਦਿੱਤਾ ਕਿ ਕੰਵਰ ਦਲੀਪ ਸਿੰਘ ਪੰਜਾਬ ਦਾ ਮਹਾਰਾਜਾ ਸਥਾਪਤ ਕੀਤਾ ਗਿਆ ਹੈ ਅਤੇ ਦੂਜਾ ਧਿਆਨ ਸਿੰਘ ਵੱਡਾ ਵਜ਼ੀਰ ਰਹੇਗਾ। ਇਸ ਵਿਚ ਸੰਧਾਂਵਾਲੀਏ ਦੀ ਚਾਲ ਇਹ ਸੀ ਕਿ ਇਕ ਤਾਂ ਧਿਆਨ ਸਿੰਘ ਦੇ ਸੰਬੰਧੀਆਂ ਤੇ ਧੜੇ ਵਾਲਿਆਂ ਤੋਂ ਉਸ ਦੀ ਹੱਤਿਆ ਕੁਝ ਸਮੇਂ ਤੱਕ ਲੁਕੀ ਰਹੇਗੀ, ਦੂਜਾ ਇਸ ਨਾਲ ਫ਼ੌਜ ਦਾ ਜੋਸ਼ ਠੰਢਾ ਪੈ ਜਾਵੇਗਾ।

ਇਸ ਦੇ ਨਾਲ ਹੀ ਉਨ੍ਹਾਂ ਨੇ ਰਾਜਾ ਹੀਰਾ ਸਿੰਘ ਅਤੇ ਸੁਚੇਤ ਸਿੰਘ ਨੂੰ ਮਿਸਰ ਲਾਲ ਸਿੰਘ ਦੇ ਹੱਥੀਂ[3] ਸੁਨੇਹਾ ਘੱਲਿਆ ਅਤੇ ਨਿਸ਼ਾਨੀ ਵਜੋਂ ਧਿਆਨ ਸਿੰਘ ਦੇ ਹੱਥ ਦੀ ਅੰਗੂਠੀ ਭੇਜੀ ਜੋ ਮਰਨ ਤੋਂ ਉਪਰੰਤ ਉਸ ਦੀ ਉਂਗਲ ਵਿਚੋਂ ਕੱਢ ਲਈ ਗਈ ਸੀ। ਲਾਲ ਸਿੰਘ ਨੇ ਉਨ੍ਹਾਂ ਨੂੰ ਕਿਲ੍ਹੇ ਦੇ ਵਿਚ ਸ਼ੀਘਰ ਪਹੁੰਚਣ ਲਈ ਕਿਹਾ ਅਤੇ ਪ੍ਰਗਟ ਕੀਤਾ ਕਿ

-------------------

1. *ਲੈਪਲ ਗ੍ਰਿਫ਼ਨ, ਚੀਫਸ ਐਂਡ ਫ਼ੈਮਲੀਜ਼ ਆਫ਼ ਨੋਟ ਇਨ ਦੀ ਪੰਜਾਬ, ਜਿਲਦ 1, ਪੰਨਾ 407।*
2. *ਸਮਾਇਥ ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 77।*
3. *ਸੱਯਦ ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਸਫ਼ਾ 515।*

ਰਾਜਾ ਜੀ ਆਪ ਨਾਲ ਮਿਲ ਕੇ ਕੁਝ ਜ਼ਰੂਰੀ ਵਿਚਾਰਾਂ ਕਰਨਾ ਚਾਹੁੰਦੇ ਹਨ[1]।

ਮੁੰਦਰੀ ਦੇਖ ਕੇ ਸੁਚੇਤ ਸਿੰਘ ਤਾਂ ਕਿਲ੍ਹੇ ਵਿਚ ਜਾਣ ਲਈ ਤਿਆਰ ਹੋ ਗਿਆ ਪਰ ਕੋਲੋਂ ਮੀਆਂ ਕੇਸਰੀ ਸਿੰਘ ਨੇ ਸਮਝਾਇਆ ਕਿ ਮੁੰਦਰੀ ਕੋਈ ਭਰੋਸੇ ਵਾਲੀ ਨਿਸ਼ਾਨੀ ਨਹੀਂ, ਇਹ ਕਈ ਹਾਲਾਤਾਂ ਵਿਚ ਭੇਜੀ ਜਾ ਸਕਦੀ ਹੈ। ਸਾਨੂੰ ਰਾਜਾ ਜੀ ਤੋਂ ਲਿਖਤੀ ਰੁੱਕਾ ਮੰਗਵਾਉਣਾ ਚਾਹੀਦਾ ਹੈ। ਸੋ ਹੀਰਾ ਸਿੰਘ ਨੇ ਲਾਲ ਸਿੰਘ ਨੂੰ ਆਖਿਆ : ਅਸੀਂ ਕਿਲ੍ਹੇ ਵਿਚ ਜਾਵਣ ਲਈ ਤਿਆਰ ਬੈਠੇ ਹਾਂ ਪਰ ਰਾਜਾ ਜੀ ਨੂੰ ਸਾਡੇ ਵਲੋਂ ਆਖੋ ਕਿ ਸਾਨੂੰ ਆਪਣੇ ਹੱਥੀਂ ਰੁੱਕਾ ਲਿਖ ਘੱਲੇ ਤਾਂ ਕਿ ਅਸੀਂ ਸੇਵਾ ਵਿਚ ਹਾਜ਼ਰ ਹੋ ਜਾਈਏ। ਪਰ ਅਜੀਤ ਸਿੰਘ ਨੂੰ ਇਕ ਹੋਰ ਵਿਉਂਤ ਸੁੱਝੀ, ਉਹ ਇਹ ਸੀ ਕਿ ਆਪਣੇ 400 ਸਵਾਰ ਭੇਜ ਕੇ ਹੀਰਾ ਸਿੰਘ ਤੇ ਸੁਚੇਤ ਸਿੰਘ ਨੂੰ ਸ਼ਕਤੀ ਨਾਲ ਫੜ੍ਹ ਕੇ ਕਿਲ੍ਹੇ ਵਿਚ ਲਿਆਂਦਾ ਜਾਏ[2]। ਇਨ੍ਹਾਂ ਨੇ ਝੱਟ ਆਪਣੇ ਸਵਾਰ ਉਧਰ ਭੇਜ ਦਿੱਤੇ ਜਦ ਉਹ ਬੁੱਧੂ ਦੇ ਆਵੇ ਦੇ ਪਾਸ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਹੀਰਾ ਸਿੰਘ ਦੇ ਦੁਆਲੇ ਤਿੰਨ-ਚਾਰ ਹਜ਼ਾਰ ਫ਼ੌਜ ਇਕੱਠੀ ਹੋਈ ਹੋਈ ਹੈ ਜਿਸ ਦੇ ਕਾਰਨ ਉਹ ਹੀਆਂ ਨਾ ਕਰ ਸਕੇ ਅਤੇ ਅਸਫ਼ਲ ਪਿਛਾਹਾਂ ਪਰਤ ਆਏ ਤੇ ਇਹ ਘਾੜਤ ਵੀ ਸਿਰੇ ਨਾ ਚੜ੍ਹ ਸਕੀ। ਇਸ ਸਮੇਂ ਸਰਦਾਰ ਲਹਿਣਾ ਸਿੰਘ ਸਣੇ ਆਪਣੇ ਸਵਾਰਾਂ ਦੇ ਕਿਲ੍ਹੇ ਦੀ ਮੋਤੀ ਮਸੀਤ ਵੱਲ ਗਿਆ ਜਿਥੇ ਖ਼ਜ਼ਾਨਾ ਪਿਆ ਸੀ। ਜਾਂਦੇ ਹੀ ਇਕ ਲੱਖ ਦੀਆਂ ਬੁਤਕੀਆਂ ਤੇ 25000 ਰੁਪਿਆ ਰੋਕ ਜਿਹੜਾ ਬਖਸ਼ੀ ਭਗਤ ਰਾਮ ਦੀ ਸੌਂਪਣੀ ਵਿਚ ਚਲੰਤ ਖਰਚ ਲਈ ਅੰਦਰਲੇ ਖ਼ਜ਼ਾਨੇ ਤੋਂ ਬਾਹਰ ਪਿਆ ਸੀ, ਲੁੱਟ ਲਿਆ[2]।

ਇਸ ਸਮੇਂ ਕਿਸੇ ਨਾ ਕਿਸੇ ਤਰ੍ਹਾਂ ਹੀਰਾ ਸਿੰਘ ਨੂੰ ਇਹ ਖ਼ਬਰ ਪਹੁੰਚ ਗਈ ਕਿ ਉਸ ਦੇ ਪਿਤਾ ਰਾਜਾ ਧਿਆਨ ਸਿੰਘ ਦਾ, ਸੰਧਾਂਵਾਲੀਆ ਕਿਲ੍ਹੇ ਦੇ ਅੰਦਰ ਘਾਤ ਕਰ ਦਿੱਤਾ ਹੈ। ਇਸ ਖ਼ਬਰ ਦੇ ਮਿਲਦੇ ਸਾਰ ਹੀ ਉਹ ਨਿੱਕੇ ਬਾਲਾਂ ਦੀ ਤਰ੍ਹਾਂ ਢਾਹਾਂ ਮਾਰ ਕੇ ਰੋਣ ਲੱਗਾ। ਇਸ ਨੂੰ ਇਸ ਦਸ਼ਾ ਵਿਚ ਦੇਖ ਕੇ ਇਸ ਦੀ ਮਤਰੇਈ ਮਾਂ ਰਾਣੀ ਜਸਵਾਲਣ ਤੇ ਪੰਡਤ ਜੱਲੇ ਨੇ ਆਖਿਆ, "ਜੇ ਮਰਦ ਹੈਂ ਤਾਂ ਉੱਠ ਕੇ ਕਮਰਕੱਸਾ ਕਰ ਤੇ ਆਪਣੇ ਪਿਤਾ ਦੇ ਹਤਿਆਰਿਆਂ ਤੋਂ ਬਦਲਾ ਲੈ। ਤੀਵੀਆਂ ਵਾਂਗ ਰੋਣ-ਪਿੱਟਣ ਨਾਲ ਕੀ ਸੁਧਰਦਾ ਹੈ। ਹੁਣੇ ਹੀ ਸਮਾਂ ਹੈ, ਪਿੱਛੋਂ ਕੱਖ ਨਹੀਂ ਬਣਨਾ।"

ਇਸ ਵੰਗਾਰ ਨਾਲ ਹੀਰਾ ਸਿੰਘ ਉੱਠਿਆ। ਪੰਡਤ ਜੱਲੇ ਤੇ ਸੁਚੇਤ ਸਿੰਘ ਨਾਲ ਮਿਲ ਕੇ ਫ਼ੌਜ ਦੇ ਪੰਚਾਂ ਪਾਸ ਪੁੱਜਾ। ਉਥੇ ਹੀਰਾ ਸਿੰਘ ਨੇ ਪੰਚਾਂ ਨੂੰ ਸੰਬੋਧਨ ਕਰਦਿਆਂ ਆਖਿਆ :

"ਖ਼ਾਲਸਾ ਜੀ! ਆਪ ਚੰਗੀ ਤਰ੍ਹਾਂ ਜਾਣਦੇ ਹੋ ਕਿ ਮੈਨੂੰ ਨਿੱਕੀ ਉਮਰੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣਿਆਂ ਬੱਚਿਆਂ ਵਾਂਗ ਆਪਣੀ ਗੋਦ ਵਿਚ ਪਾਲਿਆ ਸੀ। ਹੁਣ ਮੇਰਾ ਜੀਵਨ ਖ਼ਾਲਸਾ ਜੀ ਆਪ ਦੇ ਹੱਥ ਹੈ। ਜੇ ਆਪ ਮੇਰੀ ਰੱਖਿਆ ਆਪਣੇ ਜ਼ਿੰਮੇ ਲੈ ਲਵੋ ਤਾਂ ਮੈਂ ਜੀਵਤ ਰਹਿ ਸਕਦਾ ਹਾਂ, ਨਹੀਂ ਤਾਂ ਇਨ੍ਹਾਂ ਖ਼ਾਲਸਾ

---

1. *ਮੇਜਰ ਸਮਾਇਥ, ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 77*
2. *ਮੇਜਰ ਸਮਾਇਥ, ਰੇਨੰਗ ਫ਼ੈਮਲੀ ਨਆਫ ਲਾਹੌਰ, ਪੰਨਾ 78*
3. *ਲਾਹੌਰ ਪੁਲੀਟੀਕਲ ਡਾਇਰੀ, 27 ਜਨਵਰੀ 1848 ਵਿਚ ਜਦ ਹੈਨਰੀ ਲਾਰੰਸ ਪੰਜਾਬ ਦਾ ਚੀਫ਼ ਕਮਿਸ਼ਨਰ ਨੀਯਤ ਹੋਇਆ ਤਾਂ ਉਸ ਨੇ ਇਸ ਰਕਮ ਬਾਰੇ ਪੜਤਾਲ ਕਰਵਾਈ ਅਤੇ ਸੰਧਾਂਵਾਲੀਆਂ ਦੇ ਮੁਖਤਿਆਰ ਬਾਬਾ ਸੁਜਾਨ ਸਿੰਘ ਨੇ ਮੰਨ ਲਿਆ ਕਿ ਠੀਕ ਉਸ ਸਮੇਂ ਇਹ ਰਕਮ ਬਖਸ਼ੀ ਭਗਤ ਰਾਮ ਤੋਂ ਸ: ਲਹਿਣਾ ਸਿੰਘ ਨੇ ਲੁੱਟ ਲਈ ਸੀ।*

*(ਲਾਹੌਰ ਪੁਲੀਟੀਕਲ ਡਾਇਰੀ, ਪੰਨਾ 437)*

ਰਾਜ ਦੇ ਵੈਰੀਆਂ ਫ਼ਰੰਗੀਆਂ ਦੀ ਸਲਾਹ ਨਾਲ ਆਪ ਦਾ ਮਹਾਰਾਜਾ, ਸ਼ਹਿਜ਼ਾਦਾ ਤੇ ਮੇਰਾ ਪਿਆਰਾ ਪਿਤਾ ਕਤਲ ਕਰ ਦਿੱਤਾ ਹੈ, ਉਹ ਮੈਨੂੰ ਕਦ ਜੀਂਵਦਾ ਰਹਿਣ ਦੇਣਗੇ ? ਮੇਰੇ ਪਾਸ ਇਸ ਗੱਲ ਦਾ ਸਬੂਤ ਹੈ ਕਿ ਸੰਧਾਂਵਾਲੀਏ ਅੰਗਰੇਜ਼ਾਂ ਦੇ ਭਿਜਵਾਏ ਇਥੇ ਆਏ ਹਨ ਅਤੇ ਉਨ੍ਹਾਂ ਨੇ ਅੰਗਰੇਜ਼ਾਂ ਦੇ ਕਹਿਣ ਪਰ ਹੀ ਸਾਡੇ ਮਹਾਰਾਜਾ ਅਤੇ ਮੇਰੇ ਪਿਤਾ ਜੀ ਨੂੰ ਕਤਲ ਕੀਤਾ ਹੈ । ਇਹ ਸਭ ਕੁਝ ਅੰਗਰੇਜ਼ਾਂ ਸੰਧਾਂਵਾਲੀਆਂ ਤੋਂ ਇਸ ਲਈ ਕਰਵਾਇਆ ਹੈ ਕਿ ਉਹ ਆ ਕੇ ਖ਼ਾਲਸਾ ਰਾਜ ਪਰ ਆਪਣਾ ਕਬਜ਼ਾ ਜਮਾ ਲੈਣ[1] । ਇਸ ਸਾਰੀ ਸਾਜ਼ਸ਼ ਵਿਚ ਸੰਧਾਂਵਾਲੀਆਂ ਤੇ ਅੰਗਰੇਜ਼ਾਂ ਦੇ ਵਿਚਾਲੇ ਇਕ ਸੰਧੀਨਾਮਾ ਹੋ ਚੁੱਕਾ ਹੈ । ਇਸ ਅਹਿਦਨਾਮੇ ਅਨੁਸਾਰ ਸੰਧਾਂਵਾਲੀਆਂ ਦੇ ਜ਼ਿੰਮੇ ਇਹ ਕੰਮ ਪਾਇਆ ਗਿਆ ਸੀ ਕਿ ਉਹ ਮਹਾਰਾਜਾ ਸ਼ੇਰ ਸਿੰਘ, ਟਿੱਕਾ ਪ੍ਰਤਾਪ ਸਿੰਘ ਤੇ ਵੱਡੇ ਵਜ਼ੀਰ ਨੂੰ ਕਤਲ ਕਰ ਦੇਣ । ਇਸ ਤਰ੍ਹਾਂ ਜਦ ਪੰਜਾਬ ਵਿਚ ਰੌਲਾ-ਰੱਪਾ ਪੈ ਜਾਵੇਗਾ ਤਾਂ ਖ਼ਾਲਸਾ ਰਾਜ ਪਰ ਅੰਗਰੇਜ਼ ਸੌਖਾ ਹੀ ਕਬਜ਼ਾ ਜਮਾ ਲੈਣਗੇ ਅਤੇ ਸੰਧਾਂਵਾਲੀਆਂ ਨੂੰ ਫ਼ਰੰਗੀ ਇਸ ਸੇਵਾ ਬਦਲੇ ਪੰਜਾਬ ਵਿਚੋਂ ਇਕ ਭਾਗ ਵੱਖ ਕਰਕੇ ਦੇ ਦੇਣਗੇ ਜਿਥੇ ਉਹ ਆਪਣੀ ਇਕ ਵੱਖਰੀ ਛੋਟੀ ਰਿਆਸਤ ਸਥਾਪਤ ਕਰ ਲੈਣਗੇ ।

ਮੈਨੂੰ ਹੁਣੇ ਹੀ ਪੱਕੀ ਖ਼ਬਰ ਮਿਲੀ ਹੈ ਕਿ ਸੰਧਾਂਵਾਲੀਆਂ ਅੱਜ ਜੋ ਖ਼ੂਨ-ਖਰਾਬਾ ਕੀਤਾ ਹੈ ਇਸ ਦੇ ਸਾਰੇ ਸਮਾਚਾਰ ਆਪਣੇ ਸਵਾਰਾਂ ਰਾਹੀਂ, ਉਨ੍ਹਾਂ ਅੰਗਰੇਜ਼ ਕਰਮਚਾਰੀਆਂ ਨੂੰ ਲੁਧਿਆਣੇ ਤੇ ਫਿਰੋਜ਼ਪੁਰ ਭੇਜ ਦਿੱਤੇ ਹਨ[2] । ਜੇ ਹੁਣ ਆਪ ਵਲੋਂ ਛੇਤੀ ਕਦਮ ਨਾ ਉਠਾਇਆ ਗਿਆ ਤਾਂ ਤਿੰਨ ਦਿਨਾਂ ਤੋਂ ਪਹਿਲਾਂ-ਪਹਿਲਾਂ ਫ਼ਰੰਗੀ ਆਪਣੀ ਪੰਜਾਹ ਹਜ਼ਾਰ ਫ਼ੌਜ ਨਾਲ ਸਤਲੁਜ ਤੋਂ ਪਾਰ ਹੋ ਕੇ ਇਥੇ ਪਹੁੰਚ ਜਾਣਗੇ[3] ।

ਇਸ ਦੇ ਉਪਰੰਤ ਹੀਰਾ ਸਿੰਘ ਨੇ ਫ਼ੌਜ ਨੂੰ ਸੰਬੋਧਨ ਕਰਕੇ ਸੁਗੰਧ ਖਾ ਕੇ ਆਖਿਆ ਕਿ ਮੈਂ ਆਪ ਨੂੰ ਬਚਨ ਦਿੰਦਾ ਹਾਂ ਕਿ ਅੱਜ ਤੋਂ ਆਪ ਦੀ ਤਲਬ ਡਿਓਢੀ ਕਰ ਦਿੱਤੀ ਜਾਏਗੀ । ਜਿਹੜਾ ਜੁਆਨ 8 ਰੁਪਏ ਤਲਬ ਲੈਂਦਾ ਹੈ ਅੱਗੇ ਨੂੰ ਉਸ ਨੂੰ 12 ਰੁਪਏ ਮਿਲਣਗੇ । ਜੋ ਸਵਾਰ 20 ਰੁਪਏ ਲੈਂਦਾ ਹੈ ਉਸ ਨੂੰ 30 ਰੁਪਏ ਮਹੀਨਾ ਦਿੱਤੇ ਜਾਣਗੇ[4]।

ਖ਼ਾਲਸਾ ਜੀ ! ਹੁਣ ਆਪ ਤਿਆਰ ਹੋ ਜਾਵੋ ਅਤੇ ਆਪਣੇ ਰਾਜ ਨੂੰ ਗ਼ੱਦਾਰਾਂ ਤੋਂ ਬਚਾ ਕੇ ਉਨ੍ਹਾਂ ਨੂੰ ਕੀਤੇ ਦੀ ਪੂਰੀ ਸਜ਼ਾ ਦੇਵੋ ।

ਬੱਸ ਖ਼ਾਲਸੇ ਨੂੰ ਹੋਰ ਕੁਝ ਕਹਿਣ ਦੀ ਲੋੜ ਨਹੀਂ ਸੀ ਅਤੇ ਨਾ ਹੀ ਉਹ ਹੋਰ ਕੁਝ ਸੁਣਨਾ ਚਾਹੁੰਦੇ ਸਨ । ਇਨ੍ਹਾਂ ਸਤਿ ਸ੍ਰੀ ਅਕਾਲ ਦੇ ਆਕਾਸ਼ ਤੋੜ ਜੈਕਾਰਿਆਂ ਦੀ ਗੂੰਜ ਨਾਲ ਧਰਤ ਆਕਾਸ਼ ਹਿਲਾ ਦਿੱਤਾ ਅਤੇ ਹੀਰਾ ਸਿੰਘ ਨੂੰ ਆਖਿਆ, "ਅਸੀਂ ਆਪਣਾ ਤਨ ਮਨ ਸਭ ਵਾਰ ਦੇਵਾਂਗੇ ਪਰ ਆਪਣੀ ਪਾਵਨ ਤੇ ਪਿਆਰੀ ਧਰਤੀ ਪਰ ਅੰਗਰੇਜ਼ ਨੂੰ ਪੈਰ ਨਹੀਂ ਧਰਨ ਦੇਵਾਂਗੇ । ਦੂਜਾ, ਸੰਧਾਂਵਾਲੀਏ ਜਿਹੜੇ ਫ਼ਰੰਗੀ ਦੇ ਸਹਾਇਕ ਤੇ ਮਿੱਤਰ ਬਣ ਕੇ ਇੱਥੇ ਆਏ ਹਨ, ਉਨ੍ਹਾਂ ਦੀ ਹੱਡੀ ਬੋਟੀ ਵੱਖ ਕਰ ਛੱਡਾਂਗੇ ।

ਇਨ੍ਹੀਂ ਦਿਨੀਂ ਖ਼ਾਲਸੇ ਦੇ ਮਨ ਅੰਗਰੇਜ਼ਾਂ ਦੀਆਂ ਅਯੋਗ ਕਰਤੂਤਾਂ ਦੇ ਕਾਰਨ

---

1. *ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ਼ ਦੀ ਪੰਜਾਬ, ਪੰਨਾ 516 ।*
   *ਪੇਨਜ਼, ਹਿਸਟਰੀ ਆਫ ਦੀ ਸਿਖਸ, ਪੰਨਾ 150 । ਸਮਾਇਥ, ਪੰਨਾ 79 ।*
2. *ਕਾਰਮਾਇਕਲ ਸਮਾਇਥ, ਪੰਨਾ 79 ।*
3. *ਕਾਰਮਾਇਕਲ ਸਮਾਇਥ, ਪੰਨਾ 79 ।*
4. *ਕਾਰਮਾਇਕਲ ਸਮਾਇਥ, ਪੰਨਾ 79 ।*

ਇਤਨੇ ਘ੍ਰਿਣਾ ਨਾਲ ਭਰੇ ਪਏ ਸਨ ਕਿ ਉਨ੍ਹਾਂ ਦਾ ਨਾਮ ਸੁਣ ਕੇ ਉਹ ਅੱਗ ਭਭੂਕਾ ਹੋ ਜਾਂਦੇ ਸਨ ।

ਹੀਰਾ ਸਿੰਘ ਨੇ ਦੇਖਿਆ ਕਿ ਸਾਰੀ ਖ਼ਾਲਸਾ ਫ਼ੌਜ ਉਸ ਦੀ ਸਹਾਇਕ ਹੋ ਗਈ ਹੈ, ਤਾਂ ਉਸ ਨੇ ਉਸੇ ਵੇਲੇ ਕਿਲ੍ਹੇ ਪਰ ਹੱਲਾ ਬੋਲ ਕੇ ਸੰਧਾਂਵਾਲੀਆਂ ਨੂੰ ਕੀਤੇ ਦਾ ਫਲ ਦੇਣ ਲਈ ਫ਼ੌਜ ਮੂਹਰੇ ਬੇਨਤੀ ਕੀਤੀ । ਇਸ ਸਮੇਂ ਖ਼ਾਲਸਾ ਫ਼ੌਜ ਦਾ ਜੋਸ਼ ਇਤਨਾ ਲਹਿਰੇ ਖਾ ਰਿਹਾ ਸੀ ਕਿ ਰਾਤ ਦੇ ਭੋਜਨ ਲਈ ਜੋ ਸਿਪਾਹੀ ਖਾਣਾ ਪਕਾਉਣ ਲਈ ਲੰਗਰ ਵਿਚ ਬੈਠੇ ਸਨ ਉਨ੍ਹਾਂ ਬਿਗਲ ਰਾਹੀਂ ਕੂਚ ਦਾ ਹੁਕਮ ਸੁਣਨ ਸਾਰ ਸਭ ਕੁਝ ਉਥੇ ਹੀ ਛੱਡ ਕੇ ਧਾਵੇ ਲਈ ਤਿਆਰ ਹੋ ਗਏ ਅਤੇ ਸਭ ਬੁੱਧੂ ਦੇ ਆਵੇ ਦੇ ਮੈਦਾਨ ਵਿਚ ਪਹੁੰਚ ਗਏ ।

## ਕਿਲ੍ਹੇ ਪਰ ਚੜ੍ਹਾਈ

ਸੂਰਜ ਅਸਤ ਹੋਣ ਦੇ ਨਾਲ ਹੀ 40 ਹਜ਼ਾਰ ਫ਼ੌਜ ਨੇ 100 ਵੱਡੀਆਂ ਤੋਪਾਂ ਨਾਲ ਕਿਲ੍ਹੇ ਪਰ ਹੱਲਾ ਬੋਲ ਦਿੱਤਾ ਅਤੇ ਜਾਂਦਿਆਂ ਹੀ ਕਿਲ੍ਹੇ ਨੂੰ ਘੇਰਾ ਪਾ ਲਿਆ । ਤੋਪਾਂ ਨੇ ਇਤਨੀ ਭਿਆਨਕ ਗੋਲਾਬਾਰੀ ਕੀਤੀ ਜਿਸ ਨਾਲ ਕਿਲ੍ਹੇ ਤੋਂ ਛੁੱਟ ਸ਼ਹਿਰ ਦੀਆਂ ਕੰਧਾਂ ਹਿੱਲ ਗਈਆਂ ।

ਕਿਲ੍ਹੇ ਦੇ ਅੰਦਰ ਸੰਧਾਂਵਾਲੀਆਂ ਦੇ ਲਗਭਗ ਨੌ ਸੌ ਜਵਾਨ ਸਨ । ਉਹ ਵੀ ਆਪਣੀ ਵਿੱਤ ਅਨੁਸਾਰ ਡੱਟ ਕੇ ਟਾਕਰਾ ਕਰਦੇ ਰਹੇ । ਇਸ ਤਰ੍ਹਾਂ ਬਾਹਰ ਦੀਆਂ ਤੋਪਾਂ ਸਾਰੀ ਰਾਤ ਕਿਲ੍ਹੇ ਪਰ ਗੋਲਿਆਂ ਦਾ ਮੀਂਹ ਵਰਾਂਦੀਆਂ ਰਹੀਆਂ । ਪਰ ਕਿਲ੍ਹੇ ਵਾਲੇ ਆਪਣੇ ਆਪ ਨੂੰ ਹਵਾਲੇ ਕਰਨ ਤੋਂ ਨਾਂਹ ਕਰਦੇ ਰਹੇ । ਛੇਕੜ 40 ਹਜ਼ਾਰ ਫੌਜ ਨੂੰ ਨੌ ਸੌ ਨੇ ਕੱਦ ਤੱਕ ਠੱਲ੍ਹ ਪਾਈ ਰੱਖਣਾ ਸੀ । ਅਗਲੀ ਸਵੇਰ ਨੂੰ ਅਜੇ ਘੁਸਮੁੱਸਾ ਹੀ ਸੀ ਕਿ ਕਿਲ੍ਹੇ ਦੀ ਫ਼ਸੀਲ ਦੱਖਣ-ਪੱਛਮ ਬੁਰਜ ਦੇ ਲਾਗਿਉਂ ਡਿੱਗ ਪਈ । ਜਿਸ ਨਾਲ ਕੋਈ ਛੇ ਗਜ਼ ਦਾ ਪਾੜ ਪੈ ਗਿਆ । ਬੱਸ ਫਿਰ ਕੀ ਸੀ, ਹਰ ਇਕ ਜਵਾਨ ਇਹ ਚਾਹੁੰਦਾ ਸੀ ਕਿ ਮੈਂ ਹੀ ਸਭ ਤੋਂ ਪਹਿਲਾਂ ਕਿਲ੍ਹੇ ਪਰ ਪਹੁੰਚ ਕੇ, ਮਹਾਰਾਜਾ ਦੇ ਹਤਿਆਰਿਆਂ ਤੇ ਫ਼ਰੰਗੀਆਂ ਨੂੰ ਖ਼ਾਲਸਾ ਰਾਜ ਦਿਵਾਉਣ ਵਾਲਿਆਂ ਦਾ ਨਾਸ਼ ਕਰ ਦਿਆਂ । ਇਸ ਤਰ੍ਹਾਂ ਵਾਹੋ ਦਾਹੀ ਫ਼ੌਜ ਦਾ ਬਹੁਤ ਸਾਰਾ ਭਾਗ ਕਿਲ੍ਹੇ ਦੇ ਅੰਦਰ ਪਹੁੰਚ ਗਿਆ ।ਇਨ੍ਹਾਂ ਜਾਂਦਿਆਂ ਹੀ ਕਿਲ੍ਹੇ ਦੇ ਪਹਿਰੇਦਾਰਾਂ ਨੂੰ ਤਲਵਾਰ ਦੀ ਘਾਟੋਂ ਪਾਰ ਕਰਕੇ ਬਾਹਰ ਦੀ ਫ਼ੌਜ ਨੂੰ ਕਿਲ੍ਹੇ ਵਿਚ ਪਹੁੰਚਣ ਲਈ ਦਰਵਾਜ਼ੇ ਖੋਲ੍ਹ ਕੇ ਆਪਣੇ ਪਹਿਰੇ ਲਾ ਦਿੱਤੇ । ਇਸ ਸਮੇਂ ਸੂਰਜ ਉਦੈ ਹੋਣ ਤੋਂ ਪਹਿਲਾਂ ਫ਼ੌਜ ਦੀ ਇਕ ਟੋਲੀ ਨੇ, ਭਾਈ ਵਸਤੀ ਰਾਮ ਦੀ ਸਮਾਧ ਵੱਲ ਇਕ ਆਦਮੀ ਡਿੱਠਾ ਜਿਸ ਨੂੰ ਰੱਸੇ ਨਾਲ ਕੁਝ ਆਦਮੀ ਹੇਠਾਂ ਉਤਾਰਨ ਲੱਗੇ ਸਨ । ਇਨ੍ਹਾਂ ਝੱਟ ਲਟਕ ਰਹੇ ਆਦਮੀ ਨੂੰ ਫੜ ਲਿਆ । ਇਸ ਨੇ ਫੜਨ ਵਾਲਿਆਂ ਦੇ ਮੂਹਰੇ ਆਪਣਾ ਕੰਠਾ ਤੇ ਕੜਿਆਂ ਦੀ ਜੋੜੀ ਲਾਹ ਕੇ ਸੁੱਟੀ ਅਤੇ ਜਾਨ-ਬਖ਼ਸ਼ੀ ਮੰਗੀ ਪਰ ਫ਼ੌਜ ਦੇ ਜਵਾਨਾਂ ਇਸ ਦੀ ਮੰਗ ਠੁਕਰਾ ਦਿੱਤੀ । ਹੁਣ ਇੱਥੇ ਕੁਝ ਹੋਰ ਫ਼ੌਜੀ ਜਵਾਨ ਪਹੁੰਚ ਗਏ, ਜਿਨ੍ਹਾਂ ਵਿਚੋਂ ਇਕ ਨੇ ਦੇਖ ਕੇ ਆਖਿਆ, "ਇਹ ਤਾਂ ਅਜੀਤ ਸਿੰਘ ਸੰਧਾਂਵਾਲੀਆ ਹੈ ।" ਬੱਸ ਫਿਰ ਕੀ ਸੀ, ਕਈ ਤਲਵਾਰਾਂ ਚੱਲੀਆਂ ਅਤੇ ਉਸ ਨੂੰ ਉਥੇ ਹੀ ਢੇਰੀ ਕਰ ਦਿੱਤਾ । ਛੇਕੜ ਜਿਵੇਂ ਇਸ ਨੇ ਮਹਾਰਾਜਾ ਸ਼ੇਰ ਸਿੰਘ ਦਾ ਸੀਸ ਧੜ ਤੋਂ ਵੱਖ ਕੀਤਾ ਸੀ ਠੀਕ ਉਸੇ ਤਰ੍ਹਾਂ ਉਸ ਦਾ ਸੀਸ ਵੀ ਵੱਢਿਆ ਗਿਆ । ਹੁਣ ਇਹ ਸੀਸ ਸਣੇ ਕੰਠੇ ਤੇ ਕੜਿਆਂ ਦੇ ਫ਼ੌਜ ਦੇ ਪੰਚਾਂ

ਤੇ ਹੀਰਾ ਸਿੰਘ ਦੇ ਸਾਹਮਣੇ ਲਿਆਂਦਾ ਗਿਆ । ਹੀਰਾ ਸਿੰਘ ਨੇ ਵੱਢਿਆ ਹੋਇਆ ਸੀਸ ਦੇਖ ਕੇ ਬੜੀ ਖ਼ੁਸ਼ੀ ਪਰਗਟ ਕੀਤੀ । ਅਜੀਤ ਸਿੰਘ ਨੂੰ ਮਾਰਨ ਵਾਲਿਆਂ ਨੂੰ ਗਹਿਣਿਆਂ ਤੋਂ ਵੱਖ 10000 ਰੁਪਿਆ ਹੋਰ, ਖ਼ਜ਼ਾਨੇ ਵਿਚੋਂ ਇਨਾਮ ਦਿੱਤਾ ।

ਇਸ ਦੇ ਬਾਅਦ ਸਰਦਾਰ ਲਹਿਣਾ ਸਿੰਘ ਦੀ ਭਾਲ ਆਰੰਭ ਹੋਈ । ਕਿਲ੍ਹੇ ਦਾ ਕੋਨਾ ਕੋਨਾ ਛਾਣ ਮਾਰਿਆ ਪਰ ਉਹ ਨ ਮੁਰਦਿਆਂ ਵਿਚ ਅਤੇ ਨਾ ਹੀ ਜਿਊਂਦਿਆਂ ਵਿਚ ਕਿਤੇ ਦਿਸਿਆ । ਪਰ ਟੋਲ ਉਸੇ ਤਰ੍ਹਾਂ ਜਾਰੀ ਰਹੀ । ਛੇਕੜ ਢੂੰਡਾਊ ਟੋਲੀ ਜਦ ਕਿਲ੍ਹੇ ਦੀ ਛੋਟੀ ਖਵਾਬ ਗਾਹ ਵਿਚ ਪਹੁੰਚੀ ਤਾਂ ਉਨ੍ਹਾਂ ਨੂੰ ਇਕ ਹਨ੍ਹੇਰੇ ਵਿਚ ਕੋਈ ਝਾਉਲਾ ਜਿਹਾ ਪਿਆ ਅਤੇ ਜਦ ਹੋਰ ਨੇੜੇ ਹੋ ਕੇ ਗਹੁ ਨਾਲ ਡਿੱਠਾ ਤਾਂ ਪਤਾ ਲੱਗਾ ਕਿ ਸਰਦਾਰ ਲਹਿਣਾ ਸਿੰਘ ਫੱਟੜ ਦਸ਼ਾ ਵਿਚ ਇਥੇ ਪਿਆ ਹੈ ਜਿਸ਼ ਦੀ ਖੱਬੀ ਲੱਤ ਦੀ ਹੱਡੀ ਗੋਲੀ ਲੱਗਣ ਨਾਲ ਟੁੱਟ ਗਈ ਸੀ ਅਤੇ ਉਹ ਤੁਰਨ ਤੋਂ ਰਹਿ ਗਿਆ ਸੀ ਪਰ ਫੜਨ ਵਾਲਿਆਂ ਪਰ ਉਹ ਬਰਾਬਰ ਤਲਵਾਰ ਚਲਾਉਂਦਾ ਰਿਹਾ ਤੇ ਕਈਆਂ ਨੂੰ ਫੱਟੜ ਕਰ ਦਿੱਤਾ । ਛੇਕੜ ਗੋਲੀ ਦਾ ਨਿਸ਼ਾਨਾ ਬਣ ਕੇ ਪ੍ਰਾਣ ਤਿਆਗ ਗਿਆ । ਇਸ ਸਮੇਂ ਕਈ ਜੋਸ਼ੀਲੇ ਫ਼ੌਜੀਆਂ ਇਸ ਦਾ ਸਿਰ ਵੀ ਉਸੇ ਤਰ੍ਹਾਂ ਧੜ ਤੋਂ ਕੱਟ ਲਿਆ ਜਿਵੇਂ ਇਸ ਨੇ ਇਕ ਦਿਨ ਪਹਿਲਾਂ ਆਪਣੇ ਹੱਥਾਂ ਨਾਲ ਬੇਦੋਸ਼ੇ ਪ੍ਰਤਾਪ ਸਿੰਘ ਦਾ ਸਿਰ ਵੱਢਿਆ ਸੀ । ਇਹ ਹੈ ਪ੍ਰੱਤਖ ਕੀਤੇ ਦਾ ਫਲ।

ਅਫ਼ਸੋਸ ਹੈ ਕਿ ਇਸ ਦੁਖਦਾਈ ਘੋਲ ਵਿਚ ਦੁਵੱਲੀ ਖ਼ਾਲਸੇ ਦੀ ਹਾਨੀ ਹੋਈ। ਇਕ ਬੰਨੇ ਬਹਾਦਰ ਸ਼ੇਰ ਸਿੰਘ ਤੇ ਲਾਡਲਾ ਪ੍ਰਤਾਪ ਸਿੰਘ ਕਤਲ ਹੋਇਆ ਤਾਂ ਦੂਜੇ ਬੰਨੇ ਨਿੱਡਰ ਤੇ ਵਰਿਆਮ ਜੋਧਿਆਂ, ਸੰਧਾਂਵਾਲੀਆਂ ਦਾ ਅੰਤ ਹੋ ਗਿਆ ।

ਇਸ ਦੇ ਬਾਅਦ ਸ਼ਾਹਬਲੋਲ ਦੀ ਵਲਗਣ ਵਿਚ ਮਹਾਰਾਜਾ ਸ਼ੇਰ ਸਿੰਘ ਤੇ ਸ਼ਾਹਜ਼ਾਦਾ ਪ੍ਰਤਾਪ ਸਿੰਘ ਦੀਆਂ ਲਾਸ਼ਾਂ ਨੂੰ ਇਕੋ ਅੰਗੀਠੇ ਵਿਚ ਸਸਕਾਰਿਆ ਗਿਆ । ਇਨ੍ਹਾਂ ਦੋਹਾਂ ਦੇ ਕੱਟੇ ਹੋਏ ਸੀਸ ਕਿਲ੍ਹੇ ਵਿਚੋਂ ਮਿਲ ਗਏ ਸਨ ਜੋ ਦੋਹਾਂ ਦੇ ਨਾਲ ਹੀ ਅੰਗੀਠੇ ਵਿਚ ਸਸਕਾਰੇ ਗਏ ।

ਇਹ ਗੱਲ ਅਫ਼ਸੋਸ ਨਾਲ ਲਿਖਣੀ ਪੈਂਦੀ ਹੈ ਕਿ ਖ਼ਾਲਸਾ ਰਾਜ ਦੀ ਡੋਰ ਇਸ ਸਮੇਂ ਐਸੇ ਹੱਥਾਂ ਵਿਚ ਚਲੀ ਗਈ, ਜਿਨ੍ਹਾਂ ਇਸ ਅਦੁੱਤੀ ਬਹਾਦਰ ਮਹਾਰਾਜੇ ਦੀ ਸਮਾਧ ਬਣਾਉਣ ਵੱਲ ਕੋਈ ਧਿਆਨ ਨਾ ਦਿੱਤਾ । ਪਰ ਭਲਾ ਹੋਵੇ ਮਹਾਰਾਣੀ ਧਰਮ ਕੌਰ ਜੀ ਰੰਧਾਵੀ ਦਾ ਜਿਸ ਨੇ ਆਪਣੀ ਨਿੱਜੀ ਜਾਗੀਰ ਵਿਚੋਂ ਰੁਪਿਆ ਲਾ ਕੇ ਆਪਣੇ ਪ੍ਰਾਣ ਪ੍ਰਿਯ ਮਹਾਰਾਜੇ ਦੀ ਸਮਾਧ ਉਸੇ ਥਾਂ ਪਰ ਜਿੱਥੇ 16 ਸਤੰਬਰ ਸੰਨ 1843 ਨੂੰ ਮਹਾਰਾਜੇ ਦਾ ਸਸਕਾਰ ਹੋਇਆ ਸੀ, ਪੱਕੀ ਚੂਨੇ ਦੀ ਗੱਚ ਬਣਵਾਈ[1] ।

-----------

---

*1. ਇਹ ਸਮਾਧ ਇਕ ਚੂਨੇਗੱਚ, ਗੁੰਬਜ਼ਦਾਰ ਇਮਾਰਤ ਵਿਚ ਇਕ ਚਬੂਤਰੇ ਪਰ ਬਣਾਈ ਗਈ ਸੀ । ਅੰਦਰ ਜਾਣ ਲਈ ਦੋ ਦਰਵਾਜ਼ੇ ਹਨ, ਇਕ ਉੱਤਰ ਵੱਲ ਤੇ ਦੂਜਾ ਦੱਖਣ ਵੱਲ । ਮਕਾਨ ਦੇ ਅੰਦਰ ਚੂਨੇ ਦਾ ਫ਼ਰਸ਼ ਹੈ । ਫ਼ਰਸ਼ ਦੇ ਉੱਪਰ ਤਿੰਨ ਯਾਦਗਾਰੀ ਛੋਟੀਆਂ ਗੋਲ ਸਮਾਧਾਂ ਬਣੀਆਂ ਹੋਈਆਂ ਹਨ । ਪੂਰਬ ਵੱਲ ਦੀ ਸਮਾਧ ਮਹਾਰਾਜਾ ਸ਼ੇਰ ਸਿੰਘ ਦੀ ਹੈ, ਪੱਛਮ ਵਾਲੀ ਸ਼ਾਹਜ਼ਾਦਾ ਪ੍ਰਤਾਪ ਸਿੰਘ ਦੀ ਤੇ ਤੀਜੀ ਉਸ ਰਾਣੀ ਦੀ ਹੈ ਜਿਸ ਨੇ ਮਹਾਰਾਜੇ ਦੀ ਬਲ ਰਹੀ ਚਿਖਾ ਵਿਚ ਛਾਲ ਮਾਰ ਕੇ ਆਪਣੇ ਆਪ ਨੂੰ ਭਸਮ ਕਰ ਲਿਆ ਸੀ । ਇਸ ਮਕਾਨ ਦੀਆਂ ਅੰਦਰਲੀਆਂ ਕੰਧਾਂ ਪਰ ਦਸਾਂ ਸਤਿਗੁਰਾਂ ਦੀਆਂ ਮੂਰਤਾਂ ਚਿੱਤਰੀਆਂ ਹੋਈਆਂ ਹਨ ।*

# ਮਹਾਰਾਜਾ ਸ਼ੇਰ ਸਿੰਘ ਦੇ ਜੀਵਨ ਪਰ ਇਕ ਨਜ਼ਰ

ਮਹਾਰਾਜਾ ਸ਼ੇਰ ਸਿੰਘ ਨੂੰ ਕਰਤਾਰ ਵਲੋਂ ਬੜਾ ਸੁਡੌਲ ਤੇ ਸ਼ਕਤੀਮਾਨ ਸਰੀਰ ਮਿਲਿਆ ਸੀ। ਕੱਦ ਖਾਸਾ ਉੱਚਾ, ਛਾਤੀ ਦੂਹਰੀ ਤੇ ਲੋੜ ਤੋਂ ਵੱਧ ਚੌੜੀ ਸੀ। ਚਿਹਰਾ ਇੰਨਾ ਲਾਲੀ ਭਿੰਨਾ ਤੇ ਤੇਜੱਸਵੀ ਸੀ ਕਿ ਝਾਲ ਨਹੀਂ ਸੀ ਝੱਲੀ ਜਾਂਦੀ। ਅੱਖਾਂ ਖਿੱਚ ਵਾਲੀਆਂ ਤੇ ਆਮ ਮਨੁੱਖਾਂ ਤੋਂ ਕੁਝ ਮੋਟੀਆਂ ਸਨ। ਕੁੰਡਲਦਾਰ ਮਛੈਰੇ ਅਤੇ ਕਾਲੀ ਭੂਰ ਦਾਹੜੀ ਚਿਹਰੇ ਦੇ ਰੋਅਬ ਨੂੰ ਦੂਣਾ ਕਰ ਦਿੰਦੀ ਸੀ। ਡੌਲੇ ਬੜੇ ਪੀਡੇ ਤੇ ਘੁਟਵੇਂ ਸਨ ਜਿਵੇਂ ਨਾਮੀ ਘੋਲ-ਜੇਤੂ ਪਹਿਲਵਾਨਾਂ ਦੇ ਹੁੰਦੇ ਹਨ। ਜਵਾਨੀ ਵੇਲੇ ਆਪ ਬੜਾ ਕਠਿਨ ਅਭਿਆਸ ਕਰਿਆ ਕਰਦੇ ਸਨ। ਭਾਰੀਆਂ ਮੁੰਗਲੀਆਂ ਫੇਰਨੀਆਂ ਤੇ ਹੋਰ ਕਈ ਸਰੀਰਕ ਸਾਧਨ ਦੇ ਯਤਨ ਕਰਦੇ ਰਹਿੰਦੇ ਸਨ। ਇਹੋ ਕਾਰਨ ਸੀ ਕਿ ਅੱਗੇ ਜਾ ਕੇ ਇਹੋ ਸਾਧਿਆ ਹੋਇਆ ਸਰੀਰ ਮੈਦਾਨੇ-ਜੰਗਾਂ ਵਿਚ ਬੜਾ ਸਫਲ ਸਿੱਧ ਹੋਇਆ। ਰਣਤੱਤਿਆਂ ਵਿਚ ਜਦ ਆਪ ਨੂੰ ਸੌ ਸੌ ਕੋਹ ਘੋੜੇ ਦੀ ਪਿੱਠ ਪਰ ਕੂਚ ਕਰਨਾ ਪੈਂਦਾ ਸੀ ਤਾਂ ਨਾਲ ਦੇ ਸਾਥੀ ਹੰਭ ਟੁੱਟ ਜਾਂਦੇ ਸਨ ਪਰ ਆਪ ਉਸੇ ਤਰ੍ਹਾਂ ਸੱਜਰ ਸ਼ਾਹ ਦਿੱਸਦੇ ਸਨ। ਸਹਿਨ-ਸ਼ਕਤੀ ਆਪ ਦੀ ਇਤਨੀ ਪ੍ਰਬਲ ਸੀ। ਮੈਦਾਨੇ ਜੰਗ ਵਿਚ ਬਿਨਾਂ ਖਾਣ ਪੀਣ ਦੇ ਸਾਰਾ ਸਾਰਾ ਦਿਨ ਡਟੇ ਰਹਿੰਦੇ ਸਨ ਅਤੇ ਜਦ ਸਮਾਂ ਮਿਲਦਾ ਸੈਨਾ ਦੇ ਸਾਧਾਰਨ ਸੈਨਕਾਂ ਨਾਲ ਮਿਲ ਕੇ ਓਹੋ ਖਾਣਾ ਖਾਂਦੇ ਸਨ ਜੋ ਸਭ ਨੂੰ ਮਿਲਦਾ ਸੀ। ਇਹੋ ਕਾਰਨ ਸੀ ਕਿ ਸੈਨਾ ਆਪ ਤੋਂ ਵਾਰਨੇ ਜਾਂਦੀ ਸੀ। ਇਥੇ ਹੀ ਬੱਸ ਨਹੀਂ, ਰਣ ਭੂਮੀ ਵਿਚ ਜਦ ਖ਼ਾਲਸਾ ਫ਼ੌਜ ਨੂੰ ਆਪ ਵੈਰੀਆਂ ਪਰ ਧਾਵਾ ਕਰਵਾਉਂਦੇ ਸਨ ਤਦ ਇਹ ਨਿਰਭੈ ਯੋਧਾ ਸੈਨਕਾਂ ਦੇ ਨਾਲ ਨਾਲ ਪਹਿਲੀ ਪੰਗਤ ਵਿਚ ਰਹਿੰਦੇ ਸਨ : ਇਸ ਦੀ ਨਿਡਰਤਾ ਤੇ ਵਰਯਾਮਤਾ ਦਾ ਸੈਨਾ ਦੇ ਮਨ ਪਰ ਐਸਾ ਜਾਦੂ ਭਰਿਆ ਪ੍ਰਭਾਵ ਪੈਂਦਾ ਸੀ ਕਿ ਉਹ ਆਪਣੀਆਂ ਜਾਨਾਂ ਤੋਂ ਹੱਥ ਧੋ ਕੇ ਵੈਰੀਆਂ ਪਰ ਬਿਜਲੀ ਵਤ ਕੜਕ ਕੇ ਜਾ ਪੈਂਦੀ ਸੀ ਅਤੇ ਜਿਹੜਾ ਸਾਹਮਣੇ ਆਉਂਦਾ, ਉਸ ਨੂੰ ਮਿੱਧ ਕੇ ਧਰ ਦਿੰਦੀ।

ਇਤਿਹਾਸ ਵਿਚ ਐਸੇ ਉਦਾਹਰਣ ਮਿਲਦੇ ਹਨ ਜਦ ਕਿ ਮਹਾਰਾਜਾ ਸ਼ੇਰ ਸਿੰਘ ਦੀ ਅਗਵਾਈ ਵਿਚ ਖ਼ਾਲਸੇ ਨੇ ਆਪਣੇ ਤੋਂ ਦੱਸ ਗੁਣਾਂ ਵੱਧ ਵੈਰੀਆਂ ਦਿਆਂ ਲਸ਼ਕਰਾਂ ਪਰ ਹੱਲਾ ਬੋਲਿਆ ਅਤੇ ਉਸ ਨੂੰ ਪੀਸ ਕੇ ਰੱਖ ਦਿੱਤਾ। ਜਿਹਾ ਕਿ ਸੰਨ 1823 ਵਿਚ ਜਹਾਂਗੀਰੇ ਦੇ ਮੈਦਾਨ ਵਿਚ ਖਟਕਾਂ ਤੇ ਅਫ਼ਗਾਨਾਂ ਪਰ ਐਸੀ ਫ਼ਤਹਿ ਪਾਈ ਸੀ, ਜਿਸ ਦੀ ਨਜ਼ੀਰ ਸੰਗਰਾਮਾਂ ਦੇ ਇਤਿਹਾਸ ਵਿਚ ਬਹੁਤ ਘੱਟ ਮਿਲਦੀ ਹੈ। ਇਸੇ ਤਰ੍ਹਾਂ ਪੰਜ-ਤਾਰ ਦੀ ਸਫ਼ਲਤਾ ਸਦਾ ਸਦਾ ਯਾਦ ਰਹਿਣ ਵਾਲੀ ਹੈ। ਵਿਸ਼ੇਸ਼ ਕਰਕੇ ਬਾਲਾਕੋਟ ਦਾ ਸੰਗਰਾਮ ਜਿਹੜਾ ਸੱਯਦ ਅਹਿਮਦ ਸ਼ਾਹ ਬਰੇਲਵੀ ਦੇ ਟਾਕਰੇ ਪਰ ਲੜਿਆ ਗਿਆ ਸੀ।

ਇਸ ਫ਼ਤਹਿ ਨੇ ਮਹਾਰਾਜਾ ਸ਼ੇਰ ਸਿੰਘ ਦੇ ਨਾਉਂ ਨੂੰ ਬੀਰਾਂ ਦੀ ਸਭਾ ਵਿਚ ਸਦਾ ਲਈ ਉਜਾਗਰ ਕਰ ਦਿੱਤਾ ਸੀ । ਇਸ ਸਫ਼ਲਤਾ ਪਰ ਆਪ ਨੇ ਨਾ-ਕੇਵਲ ਖ਼ਾਲਸਾ ਰਾਜ ਹੀ ਸੁਰੱਖਿਅਤ ਕਰ ਦਿੱਤਾ ਸੀ, ਸਗੋਂ ਹਿੰਦੁਸਤਾਨ ਦੀ ਪੱਤ ਨੂੰ ਵੀ ਬਚਾ ਲਿਆ ਸੀ । ਇਹ ਸੱਯਦ ਡੇਢ-ਦੋ ਲੱਖ ਦੇ ਅਫ਼ਗ਼ਾਨਾਂ ਦੇ ਲਸ਼ਕਰ ਨੂੰ ਮੈਦਾਨੇ-ਜੰਗ ਵਿਚ ਲਿਆ ਖੜਾ ਕਰਦਾ ਸੀ । ਇਹ ਮਹਾਰਾਜਾ ਸ਼ੇਰ ਸਿੰਘ ਦੀ ਹੀ ਸੂਰਮਤਾ ਦਾ ਕੰਮ ਸੀ ਕਿ ਨਾ ਕੇਵਲ ਉਸ ਦੀ ਜਹਾਦੀ ਸ਼ਕਤੀ ਨੂੰ ਹੀ ਮਿਟਾ ਦਿੱਤਾ ਸਗੋਂ ਉਸ ਨੂੰ ਅਤੇ ਉਸ ਦੇ ਸ਼ਾਹ ਇਸਮਾਈਲ ਵਰਗੇ ਨਾਮੀ ਸਲਾਰ ਨੂੰ ਵੀ ਸਿੱਧਾ ਬਹਿਸ਼ਤ ਵਿਚ ਪਹੁੰਚਾ ਦਿੱਤਾ ਸੀ ।

ਇਕ ਹੋਰ ਉੱਚਾ ਗੁਣ ਜਿਹੜਾ ਕੇਵਲ ਬਹੁਤ ਉੱਚੇ ਆਚਰਣ ਦੇ ਬਹਾਦਰਾਂ ਵਿਚ ਮਿਲਦਾ ਹੈ ਉਹ ਇਹ ਕਿ ਉਹ ਆਪਣੇ ਵੈਰੀਆਂ ਨਾਲ ਵੈਰ ਸਮੇਂ ਨਿਡਰ ਹੋ ਕੇ ਵੈਰ ਕਰਦਾ ਸੀ ਪਰ ਜਦ ਉਨ੍ਹਾਂ ਪਰ ਫ਼ਤਹਿ ਪ੍ਰਾਪਤ ਕਰ ਲੈਂਦਾ ਸੀ ਜਾਂ ਉਹ ਸ਼ਰਨ ਆ ਜਾਂਦੇ ਸਨ, ਤਾਂ ਉਹ ਵੈਰ ਮਨ ਵਿਚੋਂ ਕੱਢ ਕੇ ਹਿਰਦਾ ਇਤਨਾ ਸਵੱਛ ਕਰ ਲੈਂਦਾ ਸੀ ਕਿ ਮਾਨੋ ਵਿਰੋਧੀਆਂ ਨੇ ਕਦੇ ਇਸ ਨਾਲ ਵਿਰੋਧ ਕੀਤਾ ਹੀ ਨਹੀਂ ਸੀ ।

ਸੱਯਦ ਅਹਿਮਦ ਸ਼ਾਹ ਸ਼ੇਰ ਸਿੰਘ ਨਾਲ ਕਈ ਮੈਦਾਨਾਂ ਵਿਚ ਲਹੂ ਡੋਲ੍ਹਵੀਆਂ ਲੜਾਈਆਂ ਲੜਦੇ ਰਹੇ ਸਨ ਪਰ ਜਦ ਆਪ ਨੇ ਆਪਣੀ ਤੇਗ਼ ਨਾਲ ਉਸ ਨੂੰ ਸਦਾ ਦੀ ਨੀਂਦੇ ਸਵਾ ਦਿੱਤਾ ਤਾਂ ਉਸ ਦਾ ਕਫ਼ਨ-ਦਫ਼ਨ ਉਤਨਾ ਹੀ ਸ਼ਾਹਾਨਾ ਸ਼ਾਨ ਨਾਲ ਕੀਤਾ ਜਿਵੇਂ ਕਿਸੇ ਵੱਡੇ ਮਿੱਤਰ ਪਿਆਰੇ ਦਾ ਕਰੀਦਾ ਹੈ । ਇਸ ਦੀ ਸ਼ਹੀਦ ਦੇਹ ਨੂੰ ਬਹੁ-ਮੁੱਲੀਆਂ ਸ਼ਾਲਾਂ ਨਾਲ ਸਜਾਇਆ ਗਿਆ ਅਤੇ ਸੰਪੂਰਨ ਇਸਲਾਮੀ ਸ਼ੱਰੀਅਤ ਅਨੁਸਾਰ ਵੱਡੇ ਮੌਲਵੀ ਮੰਗਵਾ ਕੇ ਉਸ ਦੇ ਜਨਾਜ਼ੇ ਦੀ ਮਰਯਾਦਾ ਪੂਰੀ ਕਰਵਾਈ ਅਤੇ ਆਪ ਸਣੇ ਆਪਣੇ ਨਾਮੀਂ ਸਰਦਾਰਾਂ ਦੇ ਉਸ ਨੂੰ ਕਬਰ ਵਿਚ ਉਤਾਰਨ ਤੱਕ ਜਨਾਜ਼ੇ ਦੇ ਨਾਲ ਨਾਲ ਰਹੇ । ਮਹਾਰਾਜਾ ਰਣਜੀਤ ਸਿੰਘ ਨੇ ਆਪ ਦੀ ਇਸ ਖੁੱਲ-ਦਿਲ੍ਹੀ ਤੇ ਸਿਆਣਪ ਦੀ ਵੱਡੀ ਕਦਰ ਦੀ ਨਜ਼ਰ ਨਾਲ ਡਿੱਠਾ ਸੀ ਤੇ ਇਸ ਕਰਤੱਵ ਬਾਰੇ ਦਾਨੀ ਮਹਾਰਾਜੇ ਨੇ ਆਪ ਨੂੰ 50000 ਰੁਪਿਆ ਇਨਾਮ ਬਖ਼ਸ਼ਿਆ ਸੀ[1]।

# ਵਿਦਿਆ ਨਾਲ ਪਿਆਰ

ਮਹਾਰਾਜਾ ਸ਼ੇਰ ਸਿੰਘ ਨਾ-ਕੇਵਲ ਮੈਦਾਨੇ ਜੰਗ ਦਾ ਹੀ ਅਦੁੱਤੀ ਸੂਰਮਾ ਸੀ, ਸਗੋਂ ਵਿਦਿਆ ਵਿਚ ਵੀ ਚੋਖੀ ਯੋਗਤਾ ਰੱਖਦਾ ਸੀ । ਪੰਜਾਬੀ, ਫ਼ਾਰਸੀ ਤੋਂ ਛੁੱਟ ਅੰਗਰੇਜ਼ੀ ਤੇ ਫਰੰਚ ਵੀ ਬੋਲ ਤੇ ਲਿਖ ਸਕਦਾ ਸੀ[2] । ਉਹ ਪੰਜਾਬੀਆਂ ਨੂੰ ਹਰ ਤਰ੍ਹਾਂ ਦੀ ਵਿਦਿਆ ਨਿਪੁੰਨਤਾ ਪ੍ਰਾਪਤ ਕਰਨ ਦੇ ਚਾਹਵਾਨਾਂ ਨੂੰ ਮਾਇਆ ਦੀ ਸਹਾਇਤਾ ਦੇਣ ਲਈ ਸਦਾ ਤਤਪਰ ਰਹਿੰਦਾ ਸੀ । ਸੰਨ 1841 ਵਿਚ ਰਲਿਆ ਰਾਮ ਖੋਜੀ ਨੇ, ਮੌਜਾ ਮਖਡ, ਪਰਗਨਾ ਰਾਵਲਪਿੰਡੀ ਵਿਚ ਗੰਧਕ ਦੀ ਖਾਣ ਦਾ ਪਤਾ ਕੱਢਿਆ ਤਾਂ ਮਹਾਰਾਜਾ ਸ਼ੇਰ ਸਿੰਘ ਨੂੰ ਇਤਨੀ ਖ਼ੁਸ਼ੀ ਹੋਈ ਕਿ ਉਸ ਨੂੰ ਆਪਣੀ ਹਜ਼ੂਰੀ ਵਿਚ ਬੁਲਵਾ ਕੇ ਭਰੇ ਦਰਬਾਰ ਵਿਚ

---

1. *ਪੰਜਾਬ ਰਿਕਾਰਡਸ ਬੁਕ ਨੰ: 137 ਚਿੱਠੀ 117 ।*
2. *ਪੰਜਾਬ ਹਿਸਟਾਰੀਕਲ ਰੀਕਾਰਡ ਆਫ਼ਿਸ ਸ਼ਿਮਲਾ ਵਿਚ ਕਈ ਐਸੀਆਂ ਲਿਖਤਾਂ ਮੌਜੂਦ ਹਨ ਜੋ ਅੰਗਰੇਜ਼ੀ ਅਤੇ ਫ਼ਰੰਚ ਵਿਚ ਮਹਾਰਾਜਾ ਸ਼ੇਰ ਸਿੰਘ ਦੇ ਹੱਥ-ਅੱਖਰਾਂ ਵਿਚ ਲਿਖੀਆਂ ਹੋਈਆਂ ਹਨ ।*

ਉਸ ਨੂੰ ਪੰਜ ਹਜ਼ਾਰ ਰੁਪਿਆ ਇਨਾਮ ਤੇ 1100 ਰੁਪਏ ਦੀ ਪੱਕੀ ਜਾਗੀਰ ਜੰਡਿਆਲੇ ਵਿਚ ਬਖ਼ਸ਼ੀ । ਇਸ ਤੋਂ ਛੁੱਟ ਖ਼ਾਲਸਾ ਰਾਜ ਦਾ ਮਾਨਯੋਗ ਪਦ (ਖ਼ਿਤਾਬ) "ਖ਼ੈਰਖੁਵਾਹੇ ਦੌਲਤ ਆਲੀਜਾ" ਦਾ ਪ੍ਰਦਾਨ ਕੀਤਾ[1]।

ਮਹਾਰਾਜਾ ਸਾਹਿਬ ਚਾਹੁੰਦੇ ਸਨ ਕਿ ਖ਼ਾਲਸਾ ਰਾਜ ਦੀ ਪਰਜਾ ਦੀਆਂ ਰੁਚੀਆਂ ਨਵੀਆਂ-ਨਵੀਆਂ ਕਾਢਾਂ ਦੇ ਕੱਢਣ ਅਤੇ ਉਨ੍ਹਾਂ ਨੂੰ ਸਮਝਣ ਵੱਲ ਪ੍ਰੇਰੀਆਂ ਜਾਣ। ਇਸ ਮੰਤਵ ਨੂੰ ਪੂਰਾ ਕਰਨ ਲਈ ਮਹਾਰਾਜਾ ਨੇ ਡਾਕਟਰ ਹੰਨਗ ਬਰਗਰ ਦੇ ਨਿੱਕੇ ਭਾਈ ਨੂੰ, ਜਿਹੜਾ ਕਈ ਕਾਢਾਂ ਦਾ ਕੱਢਣਹਾਰਾ ਸੀ, ਤਿੰਨ ਹਜ਼ਾਰ ਰੁਪਇਆ ਮਹੀਨਾ ਤਲਬ ਪਰ ਜਰਮਨੀ ਤੋਂ ਲਾਹੌਰ ਬੁਲਾਇਆ । ਇਹ ਪੰਜਾਬ ਆਉਂਦਾ ਹੋਇਆ ਜਦ ਮਿਸਰ ਪੁੱਜਾ ਤਾਂ ਲਾਹੌਰ ਵਿਚ ਸੰਧਾਂਵਾਲੀਆਂ ਨੇ ਮਹਾਰਾਜਾ ਸਾਹਿਬ ਨੂੰ ਕਤਲ ਕਰ ਦਿੱਤਾ ਸੀ, ਜਿਸ ਦੇ ਕਾਰਨ ਉਹ ਪਿਛਾਂਹ ਪਰਤ ਗਿਆ ਅਤੇ ਸਾਰੀ ਸਕੀਮ ਵਿਚਾਲੇ ਹੀ ਅਧੂਰੀ ਰਹਿ ਗਈ[2]।

## ਖੁੱਲ੍ਹ-ਦਿਲੀ

ਮਹਾਰਾਜਾ ਸ਼ੇਰ ਸਿੰਘ ਦੇ ਨੇਕ ਸੁਭਾਅ ਅਤੇ ਖੁੱਲ੍ਹ-ਦਿਲੀ ਬਾਰੇ ਉਸ ਸਮੇਂ ਦੇ ਕਈ ਇਤਿਹਾਸਕਾਰਾਂ ਨੇ ਬੜੇ ਉੱਚੇ ਖ਼ਿਆਲ ਪ੍ਰਗਟ ਕੀਤੇ ਹਨ । ਮੈਕਗ੍ਰੇਗਰ ਲਿਖਦਾ ਹੈ : "ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ 27 ਜੂਨ ਸੰਨ 1839 ਨੂੰ ਚਲਾਣਾ ਕਰ ਗਏ । ਇਸ ਸਮੇਂ ਕਈ ਦੂਰ-ਦ੍ਰਿਸ਼ਟੀ ਰੱਖਣ ਵਾਲਿਆਂ ਅਤੇ ਖ਼ਾਲਸਾ ਰਾਜ ਦੇ ਹਿੱਤਕਾਰੀਆਂ ਦੇ ਸਾਹਮਣੇ ਇਕ ਪ੍ਰਸ਼ਨ ਆਇਆ ਕਿ ਰਾਜ ਦੀ ਵਾਗਡੋਰ ਕਿਸ ਦੇ ਹੱਥ ਸੌਂਪੀ ਜਾਏ ? ਇਸ ਵਿਚ ਸੰਦੇਹ ਨਹੀਂ ਕਿ ਸ਼ੇਰੇ ਪੰਜਾਬ ਆਪਣੇ ਜੀਵਨ ਵਿਚ ਸ਼ਾਹਜ਼ਾਦਾ ਖੜਗ ਸਿੰਘ ਨੂੰ ਆਪਣਾ ਜਾ-ਨਸ਼ੀਨ ਸਥਾਪਤ ਕਰਨ ਬਾਰੇ ਆਪਣੀ ਇੱਛਿਆ ਪ੍ਰਗਟ ਕਰ ਚੁੱਕਾ ਸੀ । ਇਸ ਤੋਂ ਵੀ ਕਿਸੇ ਨੂੰ ਇਨਕਾਰ ਨਹੀਂ ਸੀ ਕਿ ਖੜਗ ਸਿੰਘ ਬੜਾ ਨੇਕ, ਭਲੇ ਤੇ ਸਾਊ ਸੁਭਾਅ ਦਾ ਮਨੁੱਖ ਸੀ, ਪਰ ਪੰਜਾਬ ਦੇ ਰਾਜ ਨੂੰ ਚਲਾਉਣ ਲਈ ਇਨ੍ਹਾਂ ਗੁਣਾਂ ਤੋਂ ਛੁੱਟ ਬਹੁਤ ਸਾਰੇ ਹੋਰਨਾਂ ਗੁਣਾਂ ਦੀ ਵੀ ਲੋੜ ਸੀ, ਜਿਨ੍ਹਾਂ ਦੀ ਮਹਾਰਾਜਾ ਖੜਗ ਸਿੰਘ ਵਿਚ ਅਣਹੋਂਦ ਸੀ, ਪਰ ਉਹ ਸਾਰੇ ਗੁਣ ਕਰਤਾਰ ਨੇ ਸ਼ਾਹਜ਼ਾਦਾ ਸ਼ੇਰ ਸਿੰਘ ਵਿਚ ਬਖ਼ਸ਼ੇ ਸਨ । ਇਹੋ ਕਾਰਨ ਸੀ ਕਿ ਬਹੁਤ ਸਾਰੇ ਫ਼ੌਜੀ ਆਗੂ ਅਤੇ ਰਾਜ ਦੇ ਸ਼ੁਭ-ਚਿੰਤਕ, ਨੇਕ-ਨੀਅਤ ਤੇ ਨਿਰਪੱਖਤਾ ਦੇ ਭਾਵ ਨਾਲ ਕੇਵਲ ਰਾਜ ਦੀ ਭਲਾਈ ਨੂੰ ਮੁੱਖ ਰੱਖ ਕੇ ਚਾਹੁੰਦੇ ਸਨ ਕਿ ਸ਼ਾਹਜ਼ਾਦਾ ਖੜਗ ਸਿੰਘ ਨੂੰ ਤਾਂ ਇਕ ਵੱਡੀ ਜਾਗੀਰ ਦਿੱਤੀ ਜਾਏ, ਜਿਸ ਨਾਲ ਉਹ ਆਪਣੀ ਉੱਚੀ ਸ਼ਾਨ ਵਾਲਾ ਸ਼ਾਹਾਨ ਜੀਵਨ ਪਿਆ ਗੁਜ਼ਾਰੇ ਅਤੇ ਖ਼ਾਲਸਾ ਰਾਜ ਦੀ ਵਾਗਡੋਰ ਸ਼ਾਹਜ਼ਾਦਾ ਸ਼ੇਰ ਸਿੰਘ ਦੇ ਹੱਥ ਸੌਂਪੀ ਜਾਵੇ ।ਇਸ ਲਈ ਇਸ ਦ੍ਰਿਸ਼ਟੀਕੋਣ ਤੋਂ ਪ੍ਰੇਰਨਾ ਆਰੰਭ ਵੀ ਹੋ ਗਈ । ਪਰ ਇਸ ਗੱਲ ਦਾ ਜਦ ਸ਼ਾਹਜ਼ਾਦਾ ਸ਼ੇਰ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਝੱਟ ਆਪਣੇ ਸਨੇਹੀਆਂ ਨੂੰ ਰੋਕ ਦਿੱਤਾ । ਉਨ੍ਹਾਂ ਨੇ ਬੜੇ ਪਿਆਰ ਨਾਲ ਸਮਝਾਇਆ ਕਿ ਪਿਤਾ ਜੀ ਦੀ ਇੱਛਾ ਅਨੁਸਾਰ ਰਾਜ-ਗੱਦੀ ਦਾ ਹੱਕ ਸਤਿਕਾਰਯੋਗ ਮੇਰੇ ਵੱਡੇ ਭਾਈ ਦਾ ਹੈ । ਮੈਂ ਉਨ੍ਹਾਂ ਦੇ ਤਹਿਤ ਰਹਿ ਕੇ ਜੋ ਜੋ ਸੇਵਾ ਮੈਨੂੰ

---

1. *ਲੈਪਲ ਗ੍ਰਿਫਿਨ, ਰਈਸਾਨੇ ਪੰਜਾਬ, ਪੰਨਾ 47 ।*
2. *ਡਾਕਟਰ ਹੰਨਗ ਬਰਗਰ, ਥਰਟੀ ਫਾਈਵ ਈਅਰਜ਼ ਇਨ ਦਾ ਈਸਟ, ਪੰਨਾ 170 ।*

ਖ਼ਾਲਸਾ ਰਾਜ ਦੀ ਉਹ ਸੌਂਪਣਗੇ, ਮੈਂ ਆਪਣਾ ਧਰਮ ਸਮਝ ਕੇ ਉਸ ਨੂੰ ਪੂਰਾ ਕਰਾਂਗਾ[1] ।

ਇਸ ਬਾਰੇ ਸੱਯਦ ਮੁਹੰਮਦ ਲਤੀਫ਼ ਨੇ ਆਪਣੀ ਲਿਖਤ ਤਵਾਰੀਖ਼ ਪੰਜਾਬ ਵਿਚ, ਮਹਾਰਾਜਾ ਸ਼ੇਰ ਸਿੰਘ ਲਈ ਬੜੇ ਉੱਚੇ ਖ਼ਿਆਲ ਪ੍ਰਗਟ ਕੀਤੇ ਹਨ ਜੋ ਅਸੀਂ ਉਸ ਦੇ ਸ਼ਬਦਾਂ ਵਿਚ ਇੰਨ-ਬਿੰਨ ਦਿੰਦੇ ਹਾਂ :-

"ਗੋ ਸ਼ੇਰ ਸਿੰਘ ਸਿਪਾਹ ਮੇਂ ਬਦਰਜਾ ਕਮਾਲ ਹਰਦਿਲ ਅਜ਼ੀਜ਼ ਥਾ । ਉਸ ਕੀ ਦਲੇਰੀ, ਬਹਾਦਰੀ ਵ ਕਾਬਲੀਅਤ ਮੇਂ ਕੋਈ ਸ਼ੱਕ ਸ਼ੁਬਹ ਨਹੀਂ ਥਾ । ਬਹੁਤ ਸੇ ਬਾਰਸੂਖ਼ ਲੋਗ ਉਸ ਕੋ ਗੱਦੀ ਦਿਲਾਨਾ ਚਾਹਤੇ ਥੇ ਮਗਰ ਖੜਗ ਸਿੰਘ ਕੀ ਮਸੰਦ ਨਸ਼ੀਨੀ ਪਰ ਸ਼ੇਰ ਸਿੰਘ ਨੇ ਕੋਈ ਮੁਜ਼ਮਤ ਨਹੀਂ ਕੀ । ਔਰ ਉਸ ਕੋ ਜਾਨਸ਼ੀਨ ਆਪਣੇ ਬਾਪ ਕਾ ਮਾਨ ਲੀਆ[2] ।"

ਮਹਾਰਾਜਾ ਸ਼ੇਰ ਸਿੰਘ ਦੀ ਇਹ ਕੁਰਬਾਨੀ ਉਸ ਦੇ ਆਚਰਨ ਨੂੰ ਖਾਸੀ ਉਚਾਈ ਪਰ ਪਹੁੰਚਾ ਦਿੰਦੀ ਹੈ ।

# ਰਾਜ-ਪ੍ਰਬੰਧ

ਮ: ਸ਼ੇਰ ਸਿੰਘ ਦੀ ਤਖ਼ਤ-ਨਸ਼ੀਨੀ ਤੋਂ ਪਹਿਕਾਂ ਮਹਾਰਾਣੀ ਚੰਦ ਕੌਰ ਦੇ ਰਾਜ ਸਮੇਂ ਪੰਜਾਬ ਵਿਚ ਅਸ਼ਾਂਤੀ ਪਸਰ ਗਈ ਸੀ । ਪਰ ਸ਼ੇਰ ਸਿੰਘ ਨੇ ਹਕੂਮਤ ਆਪਣੇ ਹੱਥ ਵਿਚ ਲੈਂਦਿਆਂ ਹੀ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਸੂਬਿਆਂ ਦੇ ਨਾਜ਼ਮਾਂ, ਗਵਰਨਰਾਂ, ਪਰਗਣੇਦਾਰਾਂ ਤੇ ਕਾਰਦਾਰਾਂ ਦੇ ਨਾਮ ਪਰ ਜ਼ਰੂਰੀ ਫ਼ੁਰਮਾਨ ਜਾਰੀ ਕੀਤੇ ਕਿ ਜਿਸ ਜਿਸ ਨਜ਼ਾਮਤ ਅਥਵਾ ਪਰਗਣੇ, ਜ਼ਿਲ੍ਹੇ ਵਿਚ ਕੋਈ ਡਕੈਤੀ, ਅੱਤਿਆਚਾਰ ਜਾਂ ਚੋਰੀ ਦੀ ਘਟਨਾ ਹੋਵੇਗੀ, ਪਰਗਣੇਦਾਰ ਲਈ ਜ਼ਰੂਰੀ ਹੋਵੇਗਾ ਕਿ ਉਹ ਡਾਕੂ, ਕਾਤਲ ਤੇ ਚੋਰ ਦਾ ਠੀਕ ਠੀਕ ਪਤਾ ਲਗਾਏ ਤੇ ਉਸ ਨੂੰ ਉਸ ਦੇ ਕੀਤੇ ਦਾ ਪੂਰਾ ਦੰਡ ਦੇਵੇ । ਜਿਹੜਾ ਹਾਕਮ ਇਨ੍ਹਾਂ ਦੀ ਖੋਜ ਕੱਢਣ ਵਿਚ ਅਸਮੱਰਥ ਰਹੇਗਾ ਉਸ ਨੂੰ ਉਸ ਦੇ ਅਹੁਦੇ ਤੋਂ ਬਦਲਿਆ ਜਾਂ ਹਟਾਇਆ ਜਾਏਗਾ । ਇਸ ਜ਼ਰੂਰੀ ਫ਼ੁਰਮਾਨ ਦਾ ਸਿੱਟਾ ਇਹ ਨਿਕਲਿਆ ਕਿ ਥੋੜ੍ਹੇ ਦਿਨਾਂ ਵਿਚ ਹੀ ਖ਼ਾਲਸਾ ਰਾਜ ਵਿਚ ਸ਼ਾਂਤੀ ਵਰਤ ਗਈ ।

ਇਸ ਬਾਰੇ ਮੁਹੰਮਦ ਨਕੀ ਖ਼ਾਨ[3] ਆਪਣੀ ਲਿਖਤ 'ਸ਼ੇਰ ਸਿੰਘ ਨਾਮਾ ਵਿਚ ਲਿਖਦਾ ਹੈ :-

"ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ ਪਰਜਾ ਅਤਿ ਪ੍ਰਸੰਨ ਹੈ । ਰਾਜ ਦਾ ਕੰਮ

---

1. *ਮੈਕਗ੍ਰੈਗਰ, ਹਿਸਟਰੀ ਆਫ਼ ਦੀ ਸਿਖਸ, ਜਿਲਦ 2, ਪੰਨਾ 4 ।*
2. *ਸੱਯਦ ਮੁਹੰਮਦ ਲਤੀਫ਼, ਤਵਾਰੀਖ਼ ਪੰਜਾਬ, ਉਰਦੂ ਐਡੀਸ਼ਨ, ਪੰਨਾ 238 ।*
3. *ਮੁਹੰਮਦ ਨਕੀ ਖ਼ਾਨ ਪਿਸ਼ਾਵਰੀ ਮੁੱਲਾਂ ਖਵਾਜਾ ਬਖ਼ਸ਼ ਦਾ ਪੁੱਤ ਸੀ । ਇਹ ਸੰਨ 1839 ਵਿਚ ਲਾਹੌਰ ਪੁੱਜਾ । ਇਥੇ ਇਸ ਨੂੰ ਬਖਸ਼ੀ ਭਗਤ ਰਾਮ ਦੇ ਰਾਹੀਂ ਜੋ ਕਿਲ੍ਹੇ ਦੇ ਖ਼ਜ਼ਾਨੇ ਦਾ ਖਜ਼ਾਨਚੀ ਸੀ, ਲਿਖਤ, ਪੜ੍ਹਤ ਦੇ ਕੰਮ ਦੀ ਨੌਕਰੀ ਮਿਲ ਗਈ । ਇਥੇ ਰਹਿ ਕੇ ਉਹ ਨਾਲੋ-ਨਾਲ ਉਨ੍ਹਾਂ ਘਟਨਾਵਾਂ ਨੂੰ ਕਾਨੀਬੰਦ ਕਰਦਾ ਜਾਂਦਾ ਸੀ, ਜਿਹੜੀਆਂ ਰੋਜ਼ਾਨਾ ਵਾਪਰਦੀਆਂ ਸਨ । ਖ਼ਾਸ ਕਰ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ ਸਮਾਚਾਰ ਇਸ ਦੇ ਅੱਖੀਂ ਡਿੱਠੇ ਜਾਂ ਕੰਨੀ ਸੁਣੇ ਹਨ, ਇਸ ਲਈ ਇਤਿਹਾਸਿਕ ਦ੍ਰਿਸ਼ਟੀ-ਕੋਨ ਤੋਂ ਬਹੁਮੁੱਲੇ ਹਨ । ਇਥੇ ਇਸ ਨੇ ਦੋ ਪੁਸਤਕਾਂ ਲਿਖੀਆਂ,*

*(ਬਾਕੀ ਦਾ ਫੁਟਨੋਟ ਸਫ਼ਾ 129 ਤੇ)*

ਬੜਾ ਯਗਤਾ ਨਾਲ ਚਲਾਇਆ ਜਾ ਰਿਹਾ ਹੈ । ਜਨਤਾ ਦੀਆਂ ਅੱਖਾਂ ਮੂਹਰੇ, ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਵਾਂਗ ਚਹਿਲ-ਪਹਿਲ ਦਾ ਸਮਾਂ ਮੁੜ ਆ ਗਿਆ ਹੈ । ਦੇਸ ਵਿਚ ਚੋਰਾਂ ਤੇ ਡਾਕੂਆਂ ਦਾ ਕਿਤੇ ਨਾਂ-ਨਿਸ਼ਾਨ ਨਹੀਂ ਰਿਹਾ ।ਬੁਰਿਆਰ ਕੁਝ ਤਾਂ ਆਪਣੇ ਕੀਤੇ ਦੀਆਂ ਕਰੜੀਆਂ ਸਜ਼ਾਵਾਂ ਪਾ ਕੇ ਮੁਕਾ ਦਿੱਤੇ ਗਏ ਹਨ ਅਤੇ ਬਾਕੀ ਰਹਿੰਦੇ ਪੰਜਾਬ ਛੱਡ ਕੇ ਹੋਰਾਂ ਦੇਸਾਂ ਵੱਲ ਜਾਨਾਂ ਬਚਾ ਕੇ ਭੱਜ ਗਏ ਹਨ । ਖ਼ਾਲਸਾ ਰਾਜ ਦੇ ਵੈਰੀ ਹਥਿਆਰ ਸੁੱਟ ਮਹਾਰਾਜਾ ਸਾਹਿਬ ਦੇ ਅਨੁਸਾਰੀ ਹੋ ਗਏ ਹਨ । ਸ਼ਾਹੀ ਮਾਲੀਆ ਆਦਿ ਦੀਆਂ ਪੁਰਾਣੀਆਂ ਬਾਕੀ ਰਹਿੰਦੀਆਂ ਰਕਮਾਂ ਜੋ ਸੂਬਿਆਂ ਦੇ ਗਵਰਨਰਾਂ ਦੇ ਜ਼ਿੰਮੇ ਲਗਦੀਆਂ ਹਨ ਸਭ ਵਸੂਲ ਹੋ ਕੇ ਖ਼ਜ਼ਾਨੇ ਵਿਚ ਦਾਖਲ ਹੋ ਗਈਆਂ ਹਨ[1] ।

ਖ਼ਾਲਸਾ ਦਰਬਾਰ ਦੇ ਰੋਜ਼ਨਾਮਚੇ ਵਿਚ ਇਕ ਲਿਖਤ ਵੈਸਾਖ 4 ਸੰਮਤ 1897 ਦੀ ਮਹਾਰਾਜਾ ਸ਼ੇਰ ਸਿੰਘ ਵਲੋਂ ਮਿਲਦੀ ਹੈ ਜਿਸ ਵਿਚ ਹੇਠ ਲਿਖੇ ਸੂਬਿਆਂ ਦੇ ਗਵਰਨਰਾਂ ਤੇ ਹੋਰਨਾਂ ਬਾਕੀਦਾਰਾਂ ਦੇ ਨਾਮ ਜ਼ਰੂਰੀ ਫ਼ਰਮਾਨ ਜਾਰੀ ਕੀਤੇ ਗਏ ਹਨ । ਉਹ ਲਿਖਤ ਇਸ ਤਰ੍ਹਾਂ ਆਰੰਭ ਹੁੰਦੀ ਹੈ:

1. ਜਰਨੈਲ ਅਬੂਤ ਬੇਲਾ ਦੇ ਨਾਮ ਹੁਕਮ ਹੋਇਆ ਕਿ ਪਿਸ਼ਾਵਰ ਦੇ ਪਿਛਲੇ ਸਾਲਾਂ ਦਾ ਸਾਰਾ ਹਿਸਾਬ ਆਪਣੇ ਮੋਹਤਬਰ ਦੇ ਹੱਥ ਭੇਜ ਦੇਵੇ ।
2. ਦੀਵਾਨ ਸਾਵਨ ਮਲ ਦੇ ਨਾਮ ਪਰਵਾਨਾ ਗਿਆ ਕਿ ਮੁਲਤਾਨ ਦਾ ਹਿਸਾਬ ਪੇਸ਼ ਕਰੋ ।
3. ਜਰਨੈਲ ਮੀਆਂ ਸਿੰਘ ਦੇ ਨਾਮ ਹੁਕਮ ਹੋਇਆ ਹੈ ਕਿ ਆਪਣੀ ਥਾਂ ਕਸ਼ਮੀਰ ਵਿਚ ਆਪਣੇ ਪੁੱਤਰ ਸੰਤ ਸਿੰਘ ਨੂੰ ਛੱਡ ਕੇ ਆਪ ਕਸ਼ਮੀਰ ਦਾ ਹਿਸਾਬ-ਕਿਤਾਬ ਛੇਤੀ ਹਾਜ਼ਰ ਕਰੋ ।
4. ਸ਼ੇਖ ਈਮਾਮਦੀਨ ਹੁਸ਼ਿਆਰਪੁਰ ਦੇ ਨਾਮ ਹੁਕਮ ਹੋਇਆ ਹੈ ਕਿ ਆਪਣੇ ਇਲਾਕੇ ਦਾ ਹਿਸਾਬ ਸ਼ੇਖ਼ ਗ਼ੁਲਾਮ ਮੂਹੱਯੁਦੀਨ ਦੇ ਹੱਥ ਛੇਤੀ ਘੱਲੋ ।
5. ਇਸੇ ਤਰ੍ਹਾਂ ਰਾਜਾ ਗੁਲਾਬ ਸਿੰਘ, ਸਰਦਾਰ ਲਹਿਣਾ ਸਿੰਘ ਦੇ ਨਾਉਂ ਹੁਕਮ ਹੋਇਆ ਹੈ ਕਿ ਆਪੋ-ਆਪਣਿਆਂ ਇਜ਼ਾਰਿਆਂ ਦੇ ਬਕਾਏ ਦੇ ਹਿਸਾਬ ਸ਼ੀਘਰ ਹਾਜ਼ਰ ਕਰਨ ।

ਇਨ੍ਹਾਂ ਫ਼ਰਮਾਨਾਂ ਦੇ ਪੜ੍ਹਨ ਤੋਂ ਇਕ ਗੱਲ ਸੁਤੇ ਉਜਾਗਰ ਹੋ ਜਾਂਦੀ ਹੈ ਕਿ ਮਹਾਰਾਜਾ ਸ਼ੇਰ ਸਿੰਘ ਆਪਣੇ ਰਾਜ ਦੇ ਕੰਮ-ਕਾਰ ਵਲੋਂ ਕਿਤਨਾ ਚੁਕੰਨਾ ਰਹਿੰਦਾ ਸੀ, ਚੰਗੇ ਪ੍ਰਬੰਧ ਦੇ ਕਾਰਨ ਹੁਣ ਨਵਾਂ ਮਾਲੀਆ ਫ਼ਸਲੋ-ਫ਼ਸਲ ਨੀਯਤ ਸਮੇਂ ਸਮੇਂ ਸਿਰ

---

*(ਸ.ਫਾ 128 ਦਾ ਬਾਕੀ)*

*ਇਕ ਦਾ ਨਾਉਂ ਇਸ ਨੇ 'ਤਵਾਰੀਖ਼ ਪੰਜਾਬ' ਰੱਖਿਆਂ ਤੇ ਦੂਜੀ ਦਾ 'ਰੋਜ਼ਨਾਮਚਾ ਰਾਜ ਸਿਖਾਨ'। ਤਵਾਰੀਖ਼ ਪੰਜਾਬ ਵਿਚ ਕਿਉਂਕਿ ਵਧੇਰੇ ਹਾਲ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ ਦਾ ਹੀ ਸੀ ਇਸ ਲਈ ਇਹ ਲਿਖਤੀ ਨੁਸਖ਼ਾ ਜਦ ਮਿਸਟਰ ਰੇਕਿਸ, ਕਮਿਸ਼ਨਰ ਲਾਹੌਰ ਦੇ ਹੱਥ ਲੱਗਾ ਤਾਂ ਉਸ ਨੇ ਇਸ ਦਾ ਨਾਉਂ 'ਸ਼ੇਰ ਸਿੰਘ ਨਾਮਾ' ਰੱਖਿਆ, ਜਿਸ ਵਿਚ ਸੰਨ 1840 ਤੋਂ ਲੈ ਕੇ 1843 ਦੇ ਸਵਿਸਥਾਰ ਸਮਾਚਾਰ ਹਨ। ਰੋਜ਼ਨਾਮਚਾ ਅਜੇ ਤੱਕ ਨਕੀ ਖ਼ਾਨ ਦੇ ਘਰਾਣੇ ਪਾਸ ਹੈ। ਅਸੀਂ ਉਸ ਦਾ ਉਤਾਰਾ ਪ੍ਰਾਪਤ ਕਰ ਲਿਆ ਹੈ ।*

1. *ਮੁਹੰਮਦ ਨਕੀ ਖ਼ਾਨ 'ਸ਼ੇਰ ਸਿੰਘ ਨਾਮਾ' ਪੰਨਾ 28-29 ।*

ਖ਼ਜ਼ਾਨੇ ਦਾਖ਼ਲ ਹੋਣ ਲੱਗਾ ।

ਅੱਗੇ ਜਾ ਕੇ ਮੁੜ ਨੱਕੀ ਖ਼ਾਨ ਲਿਖਦਾ ਹੈ : "ਮਹਾਰਾਜਾ ਸ਼ੇਰ ਸਿੰਘ ਆਪਣੀ ਪਰਜਾ ਦੀ ਭਲਾਈ ਲਈ ਸਦਾ ਸੋਚਾਂ ਸੋਚਦਾ ਰਹਿੰਦਾ ਹੈ । ਇਸ ਕਾਰਜ ਵਿਚ ਉਹ ਇਤਨਾ ਉਦਾਰ-ਚਿੱਤ ਹੈ ਕਿ ਪਰਜਾ ਦੀ ਭਲਾਈ ਤੇ ਉੱਨਤੀ ਲਈ ਮਾਇਆ ਖਰਚਣੀ ਇਕ ਸਧਾਰਣ ਗੱਲ ਸਮਝਦਾ ਹੈ । ਮਹਾਰਾਜ ਸਾਹਿਬ ਦੇ ਇਹ ਸ਼ੁਭ ਯਤਨ ਐਸੇ ਫਲੀਭੂਤ ਹੋਏ ਹਨ ਕਿ ਉਨ੍ਹਾਂ ਦੀ ਹਕੂਮਤ ਸਮੇਂ ਪੰਜ ਦਰਿਆਵਾਂ ਦੀ ਧਰਤੀ ਸੁਰਗ ਦਾ ਨਮੂਨਾ ਬਣ ਗਈ ਹੈ । ਇਹ ਗੱਲ ਬਿਨਾਂ ਝਿਜਕ ਦੇ ਲਿਖਦਾ ਹਾਂ ਕਿ ਮਹਾਰਾਜਾ ਸ਼ੇਰ ਸਿੰਘ ਦਾ ਰਾਜ ਸਮਾਂ ਪਰਜਾ ਦੇ ਲਾਭਾਂ ਤੇ ਅਮਨ ਚੈਨ ਦੇ ਦ੍ਰਿਸ਼ਟੀਕੋਣ ਤੋਂ ਪੰਜਾਬ ਪਰ ਹੋ ਬੀਤੇ ਸਾਰੇ ਬਾਦਸ਼ਾਹਾਂ ਨਾਲੋਂ, ਮਹਾਰਾਜਾ ਰਣਜੀਤ ਸਿੰਘ ਨੂੰ ਛੱਡ ਕੇ ਸਭ ਤੋਂ ਵੱਧ ਸਫ਼ਲ ਹੈ ।

ਹੁਣ ਜਦ ਸਲਤਨਤ ਦੇ ਸਭ ਪਾਸੇ ਸ਼ਾਂਤ ਤੇ ਸੁੱਖ ਵਰਤਿਆ ਹੋਇਆ ਹੈ ਅਤੇ ਖ਼ਾਲਸਾ ਰਾਜ ਦੀ ਫੁਲਵਾੜੀ ਆਪਣੇ ਭਰ ਜੋਬਨ ਪਰ ਫਲੀ ਫੂਲੀ ਹੋਈ ਹੈ, ਠੀਕ ਇਸ ਸਮੇਂ ਦੂਜਿਆਂ ਦੇ ਹੱਥਾਂ ਵਿਚ ਖੇਡ ਰਹੇ ਸੰਧਾਂਵਾਲੀਆਂ ਨੇ ਉਸ ਪਰ ਐਸੀ ਗੜੇ ਮਾਰ ਕੀਤੀ, ਜਿਸ ਨੇ ਨਾ-ਕੇਵਲ ਉਸ ਦੀ ਸੁੰਦਰਤਾ ਦਾ ਨਾਸ ਕਰ ਦਿੱਤਾ ਸਗੋਂ ਉਸ ਦੀ ਹੋਂਦ ਨੂੰ ਵੀ ਖ਼ਤਰੇ ਵਿਚ ਪਾ ਦਿੱਤਾ[1] ।

# ਮਹਾਰਾਜਾ ਸ਼ੇਰ ਸਿੰਘ ਦਾ ਜ਼ਾਤੀ ਖ਼ਰਚ

ਮਹਾਰਾਜਾ ਸ਼ੇਰ ਸਿੰਘ ਦਾ ਨਿੱਜੀ ਖ਼ਰਚ ਬੜਾ ਸੰਕੋਚਵਾਂ ਸੀ । ਆਪ ਫ਼ਜ਼ੂਲ ਖ਼ਰਚੀ ਤੇ ਦਿਖਾਵੇ ਦੀ ਫੂੰ-ਫਾਂ ਦੇ ਵਿਰੁੱਧ ਸਨ । ਆਪ ਨੇ ਆਪਣੇ ਜੀਵਨ ਦੀਆਂ ਲੋੜਾਂ ਵਿਚਲੇ ਮੇਲ ਦੇ ਸਾਧਾਰਨ ਸਰਦਾਰ ਜਿਤਨੀਆਂ ਸਨ, ਜਿਸ ਵਿਚ ਉਹ ਬੜਾ ਖ਼ੁਸ਼ੀ-ਖ਼ੁਸ਼ੀ ਜੀਵਨ ਬਿਤਾਉਂਦਾ ਸੀ । ਆਪ ਦਾ ਇਹ ਵਤੀਰਾ ਸ਼ਹਿਜ਼ਾਦਗੀ ਦੇ ਸਮੇਂ ਤੋਂ ਹੀ ਚਲਿਆ ਆਉਂਦਾ ਸੀ । ਸੰਨ 1838 ਵਿਚ ਆਨਰੇਬਲ ਆਜ਼ਬਰਨ ਅੰਗਰੇਜ਼ੀ ਮਿਸ਼ਨ ਨਾਲ, ਦੀਨਾ ਨਗਰ ਵਿਚ, ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਹਾਸਲ ਹੋਇਆ। ਇਸ ਸਮੇਂ ਇਕ ਬਹੁਤ ਬੜਾ ਦਰਬਾਰ ਕੀਤਾ ਗਿਆ ਜਿਸ ਵਿਚ ਖ਼ਾਲਸਾ ਰਾਜ ਦੇ ਦਰਬਾਰੀ ਬੜੇ ਚਮਕ ਦਮਕ ਵਾਲੇ ਗਹਿਣੇ ਤੇ ਸੁਨਹਿਰੀ ਕਿਮਖ਼ੁਵਾਬ ਦੇ ਪੁਸ਼ਾਕੇ ਪਹਿਨ ਕੇ ਦਰਬਾਰ ਦੀ ਸ਼ਾਨ ਵਧਾ ਰਹੇ ਸਨ। ਪਰ ਸ਼ਾਹਜ਼ਾਦਾ ਸ਼ੇਰ ਸਿੰਘ ਜਦ ਦਰਬਾਰ ਵਿਚ ਆਇਆ ਤਾਂ ਇਹ ਸਾਧਾਰਨ ਪੁਸ਼ਾਕੇ ਵਿਚ ਸੀ ਅਤੇ ਉਸ ਦੇ ਸਿਰ ਪਰ ਕੋਈ ਵੱਡਮੁੱਲਾ ਜਵਾਹਰ ਜਾਂ ਜੜਾਊ ਗਹਿਣਾ ਨਹੀਂ ਸੀ । ਆਜ਼ਬਰਨ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਵੱਡੇ ਮਹਾਰਾਜਾ ਨੇ ਉਸ ਤੋਂ ਪੁੱਛ ਕੀਤੀ ਕਿ ਉਸ ਨੇ ਬਹੁ-ਮੁੱਲੇ ਜਵਾਹਰਾਤ ਕਿਉਂ ਨਹੀਂ ਪਹਿਨੇ ? ਜੇ ਆਪ ਪਾਸ ਉਹ ਨਾ ਹੋਵਣ ਤਾਂ ਸ਼ਾਹੀ ਖ਼ਜ਼ਾਨੇ ਤੋਂ ਮੰਗਵਾ ਲਵੋ । ਕੰਵਰ ਸ਼ੇਰ ਸਿੰਘ ਨੇ ਇਸ ਦਾ ਉੱਤਰ ਉਸ ਸਮੇਂ ਐਸਾ ਢੁਕਵਾਂ ਦਿੱਤਾ ਜਿਸ ਨੂੰ ਸੁਣ ਕੇ ਸਾਰੇ ਅਸ਼ ਅਸ਼ ਕਰਨ ਲੱਗੇ । ਸ਼ਾਹਜ਼ਾਦੇ ਨੇ ਆਪਣੀ ਤਲਵਾਰ ਚਮਕਾ ਕੇ ਆਖਿਆ, ਮੇਰੀ ਸਜਾਵਟ ਤੇ ਇੱਜਤ ਇਹ ਹੈ । ਇਸ ਪਰ ਮਹਾਰਾਜਾ ਬੜੇ ਖ਼ੁਸ਼ ਹੋਏ[2] । ਇਸ ਦੀ

---

1. *ਮੁਹੰਮਦ ਨਕੀ ਖ਼ਾਨ, 'ਸ਼ੇਰ ਸਿੰਘ ਨਾਮਾ', ਪੰਨਾ 32 ।*
2. *ਆਜ਼ਬਰਨ, ਕੋਰਟ ਐਂਡ ਕੰਮ ਰਣਜੀਤ ਸਿੰਘ ।*

ਵਧੇਰੀ ਪ੍ਰੋੜਤਾ ਸਾਨੂੰ ਖ਼ਾਲਸਾ ਰਾਜ ਦੇ ਰੀਕਾਰਡ ਵਿਚੋਂ ਮਿਲਦੀ ਹੈ, ਜਿਸ ਵਿਚ ਲਿਖਿਆ ਹੈ ਕਿ ਮਹਾਰਾਜਾ ਸ਼ੇਰ ਸਿੰਘ ਦਾ ਨਿੱਜੀ ਖ਼ਰਚ 47800 ਨਾਨਕ ਸ਼ਾਹੀ ਰੁਪਿਆ[1] ਹੈ। ਜਿਹੜਾ ਮੌਜੂਦਾ ਸਮੇਂ ਦੇ ਸਿੱਕੇ ਅਨੁਸਾਰ 23800 ਰੁਪਇਆ ਬਣਦਾ ਹੈ। ਜੋ ਦੋ ਸੌ ਰੁਪਿਆ ਮਹੀਨਾ ਤੋਂ ਵੀ ਘੱਟ ਬਣਦਾ ਹੈ। ਇਹ ਖ਼ਰਚ ਪੰਜਾਬ ਦੇ ਮਹਾਰਾਜਾ ਲਈ ਬਹੁਤ ਹੀ ਘੱਟ ਕਹਿਣਾ ਚਾਹੀਦਾ ਹੈ।

## ਖ਼ਾਲਸਾ ਰਾਜ ਵਿਚ ਹੋਰ ਵਾਧਾ

ਮਹਾਰਾਜਾ ਸ਼ੇਰ ਸਿੰਘ ਨੇ ਖ਼ਾਲਸਾ ਰਾਜ ਦੀ ਵਾਗਡੋਰ ਹੱਥ ਵਿਚ ਲੈਂਦਿਆਂ ਹੀ ਜਿੱਥੇ ਦੇਸ਼ ਦੇ ਅੰਦਰ ਸ਼ਾਂਤੀ ਸਥਾਪਤ ਕਰ ਦਿੱਤੀ ਉਥੇ ਨਾਲ ਹੀ ਸਲਤਨਤ ਦੇ ਖ਼ਿਲਾਫ਼ (ਰਕਬੇ) ਵਿਚ ਪਹਿਲਾਂ ਤੋਂ ਸਵਾਇਆ ਵਾਧਾ ਕਰ ਦਿੱਤਾ। ਲੱਦਾਖ ਦਾ ਇਲਾਕਾ, ਤਿੱਬਤ ਤੇ ਚੀਨ ਦੀਆਂ ਹੱਦਾਂ ਤੱਕ ਆਪ ਦੇ ਉੱਦਮ ਤੇ ਯੋਗਤਾ ਨਾਲ ਪੂਰੀ ਤਰ੍ਹਾਂ ਖ਼ਾਲਸਾ ਰਾਜ ਵਿਚ ਮਿਲਾ ਲਿਆ ਗਿਆ। ਜਿਸ ਨਾਲ ਦੋ ਵੱਡੇ ਸ਼ਹਿਰਾਂ ਤੇ 46 ਪਿੰਡਾਂ ਦਾ ਜਿਸ ਵਿਚ ਵਾਧਾ ਹੋਇਆ, ਉਥੇ ਨਾਲ ਹੀ ਕਈ ਲੱਖ ਰੁਪਏ ਦੀ ਸਾਲਾਨਾ ਆਮਦਨ ਵੱਧ ਗਈ। ਇਸੇ ਤਰ੍ਹਾਂ ਫ਼ੌਜ ਵਿਚ 20997 ਜਵਾਨਾਂ ਦਾ ਵਾਧਾ ਹੋਇਆ। 40 ਨਵੀਆਂ ਤੋਪਾਂ ਢਾਲੀਆਂ ਗਈਆਂ। 112 ਜੰਬੂਰਕ ਵਧੇ। ਖ਼ਾਲਸਾ ਫ਼ੌਜ ਪਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ 166715 ਰੁਪਏ ਖ਼ਰਚ ਵਿਚ ਵਾਧਾ ਹੋਇਆ[2]। ਜਾਗੀਰਦਾਰਾਂ ਦੀ ਫ਼ੌਜ ਵਿਚ ਜੋ ਗਿਣਤੀ ਵਧੀ ਉਹ 30000 ਸੀ।

ਇਸ ਤੋਂ ਛੁੱਟ ਸੰਨ 1842 ਵਿਚ ਜਲਾਲਾਬਾਦ, ਜੋ ਅਫ਼ਗਾਨਿਸਤਾਨ ਦਾ ਸਭ ਤੋਂ ਵੱਡਾ, ਸਭ ਤੋਂ ਹਰਾ ਭਰਾ ਤੇ ਸਭ ਤੋਂ ਵੱਧ ਉਪਜਾਊ ਸੂਬਾ ਸੀ, ਉਸ ਨੂੰ ਖ਼ਾਲਸਾ ਰਾਜ ਵਿਚ ਮਿਲਾ ਲੈਣ ਦਾ ਪੂਰਾ-ਪੂਰਾ ਪ੍ਰਬੰਧ ਮਹਾਰਾਜਾ ਸ਼ੇਰ ਸਿੰਘ ਨੇ ਕਰ ਲਿਆ। ਇਸ ਪਰ ਕਬਜ਼ਾ ਕਰਨ ਲਈ ਲੋੜੀਂਦੀ ਫ਼ੌਜ ਤੇ ਮੁੱਖ ਪ੍ਰਬੰਧਕ, ਜਰਨੈਲ ਗੁਲਾਬ ਸਿੰਘ ਪਾਵੰਦਾ ਜਦ 23 ਅਕਤੂਬਰ ਨੂੰ ਜਲਾਲਾਬਾਦ ਪੁੱਜਾ ਤਾਂ ਇਸ ਤੋਂ ਕੇਵਲ ਇਕ ਦਿਨ ਪਹਿਲਾਂ ਜਨਰਲ ਪਾਲਕ ਨੇ ਕੁਟਲ ਭਾਵਨਾ ਨਾਲ ਜਲਾਲਾਬਾਦ ਦਾ ਕਿਲ੍ਹਾ ਤੇ ਸ਼ਹਿਰ ਪਨਾਹ ਦੀ ਫ਼ਸੀਲ ਨੂੰ ਤੋਪਾਂ ਨਾਲ ਢਾਹ ਕੇ ਢਾਹ-ਢੇਰੀ ਕਰ ਦਿੱਤਾ[3]। ਇਸ ਦਸ਼ਾ ਵਿਚ ਚਤਰ ਜਰਨੈਲ ਗੁਲਾਬ ਸਿੰਘ ਨੇ ਖ਼ਾਲਸਾ ਫ਼ੌਜਾਂ ਨੂੰ, ਵੈਰੀਆਂ ਦੇ ਦੇਸ਼ ਵਿਚ ਖੁੱਲ੍ਹੇ ਮੈਦਾਨ ਵਿਚ ਰੱਖਣਾ ਸੁਰੱਖਿਅਤ ਨਾ ਸਮਝਦਿਆਂ ਹੋਇਆਂ ਇਹ ਕਬਜ਼ਾ ਉਸ ਇਸ ਦਸ਼ਾ ਵਿਚ ਲੈਣਾ ਯੋਗ ਨਾ ਸਮਝਿਆ।

## ਖ਼ਾਲਸਾ ਝੰਡੇ ਦਾ ਸਤਿਕਾਰ

ਮਹਾਰਾਜਾ ਸ਼ੇਰ ਸਿੰਘ ਦਾ ਮਨ ਕੌਮੀ ਪਿਆਰ ਨਾਲ ਭਰਪੂਰ ਸੀ।

---

1. *ਲਾਹੌਰ ਪੁਲੀਟੀਕਲ ਡਾਇਰੀ, 27 ਜਨਵਰੀ, ਸੰਨ 1843।*
2. *ਲੈਪਲ ਗ੍ਰਿਫ਼ਨ ਚੀਫਸ ਐਂਡ ਫ਼ੈਮਲੀਜ਼ ਆਫ਼ ਨੋਟ, ਇਨ ਦੀ ਪੰਜਾਬ, ਜਿਲਦ 1, ਪੰਨਾ 276।*
3. *ਹਰਬਰਟ ਐਡਵਰਡ, ਜੀਵਨ ਹੈਨਰੀ ਲਾਰੰਸ, ਜਿਲਦ 1, ਪੰਨਾ 419।*

ਖ਼ਾਲਸੇ ਦੇ ਹਰ ਇਕ ਨਿਸ਼ਾਨ ਨੂੰ ਉਹ ਹਿੱਤੋਂ ਚਿਤੋਂ ਵੱਡੀ ਇੱਜ਼ਤ ਦੀ ਨਜ਼ਰ ਨਾਲ ਦੇਖਦਾ ਹੁੰਦਾ ਸੀ । ਉਦਾਹਰਣ ਲਈ ਅੱਸੂ ਸਦੀ 2 ਸੰਮਤ 1889 ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਖ਼ਾਲਸਈ ਨਿਸ਼ਾਨ ਕਰੜੇ ਝੱਖੜ ਦੇ ਕਾਰਨ ਟੁੱਟ ਕੇ ਡਿੱਗ ਪਿਆ। ਮਹਾਰਾਜਾ ਸ਼ੇਰ ਸਿੰਘ ਨੂੰ ਜਦ ਇਸ ਘਟਨਾ ਦੀ ਖ਼ਬਰ ਪੁੱਜੀ ਤਾਂ ਆਪ ਸਣੇ ਕੁਝ ਮੁਖੀ ਸਰਦਾਰਾਂ ਦੇ ਅੰਮ੍ਰਿਤਸਰ ਪਹੁੰਚ ਗਏ । ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਕਰਨ ਦੇ ਬਾਅਦ ਆਪ ਨਿਸ਼ਾਨ ਸਾਹਿਬ ਦੀ ਥਾਂ ਪਰ ਪਹੁੰਚੇ ਅਤੇ ਕੁਝ ਸੋਚਣ ਦੇ ਉਪਰੰਤ ਆਪ ਨੇ ਹੁਕਮ ਦਿੱਤਾ ਕਿ ਅੱਜ ਤੋਂ ਅੱਗੇ ਨੂੰ ਇਕ ਨਿਸ਼ਾਨ ਦੀ ਥਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਦੁਵਾਰੇ ਦੋ ਨਿਸ਼ਾਨ (ਝੰਡੇ) ਖੜ੍ਹੇ ਕੀਤੇ ਜਾਣ ਤਾਂ ਕਿ ਅੱਗੇ ਤੋਂ ਜੇ ਕੋਈ ਐਸੀ ਘਟਨਾ ਸਾਹਮਣੇ ਆਏ ਤਾਂ ਗੁਰਦੁਆਰਾ ਕੌਮੀ ਝੰਡੇ ਤੋਂ ਇਕ ਪਲ ਵੀ ਵੰਚਿਤ ਨਾ ਰਹੇ । ਜੇ ਕਦੇ ਇਕ ਝੰਡਾ ਰੱਬ ਸਬੱਬੀ ਡਿੱਗ ਜਾਏ ਤਾਂ ਦੂਜਾ ਉਸੇ ਤਰ੍ਹਾਂ ਲਗਾਤਾਰ ਝੂਲਦਾ ਰਹੇ । ਥੋੜ੍ਹੇ ਦਿਨਾਂ ਵਿਚ ਹੀ ਦੋ ਨਿਸ਼ਾਨਾਂ ਦਾ ਪ੍ਰਬੰਧ ਹੋ ਗਿਆ ਅਤੇ ਬੜੀ ਧੂਮ-ਧਾਮ ਨਾਲ ਪੁਸ਼ਾਕੇ ਪਹਿਨਾਏ ਗਏ । ਉਸ ਦਿਨ ਤੋਂ ਅੱਜ ਤੀਕ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਇਕ ਦੀ ਥਾਏਂ ਦੋ ਨਿਸ਼ਾਨਾਂ ਦੀ ਮਰਯਾਦਾ ਤੁਰੀ ਆਂਵਦੀ ਹੈ । ਇਹ ਮਹਾਰਾਜਾ ਸ਼ੇਰ ਸਿੰਘ ਦੀ ਅਮਿੱਟ ਯਾਦਗਾਰ ਹੈ ਜੋ ਸਦਾ ਕਾਇਮ ਰਹੇਗੀ ।

----------

# ਉਸ ਦੀਆਂ ਭੁੱਲਾਂ

## ਪਹਿਲੀ ਭੁੱਲ

ਮਹਾਰਾਜਾ ਸ਼ੇਰ ਸਿੰਘ ਜਿਉਂ ਜਿਉਂ ਰਾਜ ਕਾਜ ਦੇ ਧੰਦਿਆਂ ਵਿਚ ਪਰਵਿਰਤ ਹੁੰਦਾ ਗਿਆ ਤਿਉਂ ਤਿਉਂ ਧਾਰਮਿਕ ਰੁਚੀਆਂ ਵਲੋਂ ਨਿਰ-ਉਤਸ਼ਾਹ ਹੁੰਦਾ ਗਿਆ । ਇਸ ਸਿਲਸਿਲੇ ਵਿਚ ਪਹਿਲੀ ਭੁੱਲ ਉਸ ਨੇ ਇਹ ਕੀਤੀ ਜੋ ਸਿੱਕੇ (ਰੁਪਏ, ਪੈਸੇ ਤੇ ਮੋਹਰ) ਤੋਂ ਗੁਰੂ ਨਾਨਕ ਦਾ ਨਾਮ ਹਟਾ ਕੇ ਉਸ ਪਰ ਆਪਣਾ ਨਾਮ ਅੰਕਿਤ ਕਰਵਾਇਆ । ਨਾਨਕ ਸ਼ਾਹੀ ਦੀ ਥਾਂ ਸ਼ੇਰ ਸਿੰਘੀ ਸਿੱਕਾ ਪ੍ਰਚੱਲਤ ਕੀਤਾ । ਸ਼ੇਰ ਸਿੰਘ ਦਾ ਇਸ ਤਰ੍ਹਾਂ ਸਿੱਕੇ ਨੂੰ ਬਦਲਣਾ ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਖੜਗ ਸਿੰਘ ਆਦਿ ਦੇ ਚਲਾਏ ਹੋਏ ਨਿਯਮ ਦੀ ਉਲੰਘਣਾ ਸੀ, ਜਿਸ ਨੂੰ ਖ਼ਾਲਸਾ ਰਾਜ ਦੀ ਜਨਤਾ ਨੇ ਚੰਗਾ ਨਾ ਸੀ ਜਾਤਾ । ਸ਼ੇਰ ਸਿੰਘ ਦੇ ਇਸ ਕੰਮ ਨੂੰ ਇਥੋਂ ਤੱਕ ਘ੍ਰਿਣਤ ਨਿਗਾਹ ਨਾਲ ਡਿੱਠਾ ਗਿਆ ਸੀ ਕਿ ਸ੍ਰੀ ਤਖ਼ਤ ਕੇਸਗੜ੍ਹ ਦੇ ਸੇਵਾਦਾਰਾਂ ਇਸ ਨਵੇਂ ਰੁਪਏ ਦੀ ਭੇਟਾ ਪਰਵਾਨ ਨਾ ਸੀ ਕੀਤੀ ਅਰਥਾਤ ਅਰਦਾਸਾ ਨਹੀਂ ਸੀ ਸੋਧਿਆ ।

ਸਾਧਾਰਨ ਸੂਰਤ ਵਿਚ ਆਪਣੇ ਨਾਮ ਦਾ ਸਿੱਕਾ ਚਲਾਉਣਾ ਕਿਸੇ ਹੁਕਮਰਾਨ ਲਈ ਬੁਰਾ ਨਹੀਂ ਪਰ ਆਪਣੇ ਘਰਾਣੇ ਦੇ ਇਕ ਪ੍ਰਚੱਲਤ ਨਿਯਮ ਨੂੰ ਆਪਣੇ ਨਾਮ ਲਈ ਬਦਲ ਦੇਣ ਦਾ ਪ੍ਰਭਾਵ ਸਰਬ ਸਾਧਾਰਨ ਸਿੱਖ ਜਨਤਾ ਦੇ ਮਨਾਂ ਪਰ ਚੰਗਾ ਨਹੀਂ ਸੀ ਪਿਆ ।

## ਦੂਜੀ ਭੁੱਲ

ਸਿੱਖਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਦਾੜ੍ਹਾ ਖੁੱਲ੍ਹਾ ਰੱਖਣ ਦੀ ਮਰਯਾਦਾ ਪੀੜ੍ਹੀਓਂ ਪੀੜ੍ਹੀ ਚਲੀ ਆਉਂਦੀ ਸੀ । ਇਹ ਮਰਯਾਦਾ ਦਸਾਂ ਗੁਰੂ ਸਾਹਿਬਾਂ ਦੀ ਸੀ । ਇਹ ਰਹਿਣੀ ਪੰਜ ਪਿਆਰਿਆਂ, 40 ਮੁਕਤਿਆਂ, ਅਣਗਿਣਤ ਸ਼ਹੀਦਾਂ, ਸੰਮਤਾਂ, ਸਾਧਾਂ, ਦਲਾਂ ਦੇ ਜੱਥੇਦਾਰਾਂ, ਮਿਸਲ ਦੇ ਮਿਸਲਦਾਰਾਂ, ਰਾਜਿਆਂ ਮਹਾਰਾਜਿਆਂ ਅਤੇ ਸਰਬੱਤ ਖ਼ਾਲਸੇ ਲਈ ਸਦੀਆਂ ਤੋਂ ਚਲੀ ਆ ਰਹੀ ਸੀ । ਵਿਸ਼ੇਸ਼ ਕਰਕੇ ਜਦ ਤੋਂ ਸ੍ਰੀ ਦਸਮੇਸ਼ ਜੀ ਦੀ ਬਖਸ਼ਿਸ਼ ਦੁਆਰਾ ਖ਼ਾਲਸੇ ਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਤਦ ਤੋਂ ਖ਼ਾਲਸੇ ਵਿਚ ਦਾਹੜੇ ਦਾ ਖੁੱਲ੍ਹਾ ਰੱਖਣਾ ਰਹਿਤ ਦਾ ਇਕ ਅੰਗ ਸਮਝਿਆ ਜਾਣ ਲੱਗਾ । ਖੁੱਲ੍ਹੇ ਦਾਹੜੇ ਦਾ ਨਾਮ ਖ਼ਾਲਸੇ ਦੇ ਬੋਲਿਆਂ ਵਿਚ 'ਗੁਰਮੁਖੀ ਦਾੜ੍ਹਾ' ਪ੍ਰਚੱਲਤ ਸੀ, ਜਿਸ ਦੇ ਅਰਥ ਸਨ, ਸਤਿਗੁਰੂ ਸਾਹਿਬਾਂ ਦੇ ਮੁਖ ਦੇ ਖੁੱਲ੍ਹੇ ਦਾੜ੍ਹੇ ਵਰਗਾ ਦਾੜ੍ਹਾ ।

ਸ਼ੇਰ ਸਿੰਘ ਨੇ ਉਪਰੋਕਤ ਸਾਰੀਆਂ ਰਵਾਇਤਾਂ ਨੂੰ ਨਜ਼ਰੋਂ ਓਹਲੇ ਕਰਕੇ ਮਨ ਦੀ ਇੱਛਿਆ ਨੂੰ ਮੁੱਖ ਰੱਖ ਕੇ ਇਕਾ-ਇਕ ਆਪਣੇ ਸੋਹਣੇ ਭੌਰਵਤ ਕਾਲੇ ਦਾੜ੍ਹੇ ਨੂੰ ਦੋ ਭਾਗਾਂ ਵਿਚ ਚੀਰ ਕੇ ਉੱਚਾ ਕਰ ਦਿੱਤਾ ਅਤੇ ਘੁਟ ਘੁਟ ਕੇ ਇਕ ਭਾਗ ਨੂੰ ਸੱਜੇ ਕੰਨ ਨਾਲ ਤੇ ਦੂਜੇ ਭਾਗ ਨੂੰ ਖੱਬੇ ਕੰਨ ਨਾਲ ਕੱਸ ਕੇ ਬੰਨ੍ਹ ਦਿੱਤਾ । ਮਹਾਰਾਜਾ ਦੇ ਇਸ ਕੰਮ ਨੂੰ ਦੇਖ ਕੇ ਰਹਿਤ ਮਰਯਾਦਾ ਦੇ ਧਾਰਨੀਆਂ ਬੜਾ ਦੁੱਖ ਮਨਾਇਆ ।

ਆਮ ਸਿੱਖਾਂ ਵਿਚ ਚਰਚਾ ਹੋਣ ਲੱਗੀ ਕਿ ਮਹਾਰਾਜ ਰਣਜੀਤ ਸਿੰਘ ਆਪ ਦੇ ਪਿਤਾ ਨੇ, ਇਕ ਸਹਿਜਧਾਰੀ ਰਤਨ ਚੰਦ ਦਾ ਸੁੱਚਾ ਤੇ ਭਰਵਾਂ ਖੁੱਲ੍ਹਾ ਦਾੜ੍ਹਾ ਦੇਖ ਕੇ ਉਸ ਨੂੰ 3500 ਦੀ ਜਾਗੀਰ ਬਖ਼ਸ਼ੀ ਅਤੇ ਪੋਸਟ ਮਾਸਟਰ ਜਨਰਲ ਦਾ ਅਹੁਦਾ ਦਿੱਤਾ ਸੀ । ਉਹ ਇਤਿਹਾਸ ਵਿਚ ਰਤਨ ਚੰਦ ਦਾੜ੍ਹੀ ਵਾਲਾ ਪ੍ਰਸਿੱਧ ਹੋਇਆ । ਵੱਡੀ ਸਰਕਾਰ ਦੀ ਖੁੱਲ੍ਹੇ ਦਾੜ੍ਹੇ ਦੀ ਪਾਲਣਾ ਨਾ ਕੇਵਲ ਸਿੱਖਾਂ ਲਈ ਹੀ ਜ਼ਰੂਰੀ ਸੀ, ਸਗੋਂ ਆਪ ਦੀ ਫ਼ੌਜ ਦੇ ਇਟਾਲੀਅਨ ਤੇ ਫਰਾਂਸ ਦੇ ਯੂਰਪੀਨ ਅਫ਼ਸਰਾਂ ਲਈ ਵੀ ਅਤਿ ਜ਼ਰੂਰੀ ਸੀ ।ਦੇਖੋ- ਬਦੇਸ਼ੀ ਕਾਰਿੰਦਿਆਂ ਲਈ ਮਹਾਰਾਜੇ ਦੀਆਂ ਸ਼ਰਤਾਂ ਵਿਚੋਂ ਤੀਜੀ ਸ਼ਰਤ ਇਹ ਸੀ : ‘dwVHsdwrKxwpegw ।’ ਪਰ ਉਸੇ ਮਹਾਰਾਜਾ ਦੇ ਪੁੱਤਰ ਨੇ ਪਿਛਲੀਆਂ ਸਾਰੀਆਂ ਪ੍ਰਚੱਲਤ ਰਵਾਇਤਾਂ ਨੂੰ ਨਜ਼ਰੋਂ ਓਹਲੇ ਕਰਕੇ ਆਪਣੀ ਮਨ-ਮਰਜ਼ੀ ਨਾਲ ਦਾੜ੍ਹਾ ਚੀਰ ਘੁੱਟ ਕੇ ਕੰਨਾਂ ਨਾਲ ਕੱਸ ਕੇ ਬੰਨ੍ਹ ਦਿੱਤਾ ।

ਮਹਾਰਾਜਾ ਸ਼ੇਰ ਸਿੰਘ ਦੀਆਂ ਉਪਰੋਕਤ ਇਨ੍ਹਾਂ ਦੋਹਾਂ ਭੁੱਲਾਂ ਦੇ ਕਾਰਨ ਜਨ-ਸਾਧਾਰਨ, ਵਿਸ਼ੇਸ਼ ਕਰਕੇ ਸਿੱਖ ਜਨਤਾ ਦੇ ਮਨਾਂ ਵਿਚੋਂ ਉਸ ਦਾ ਸਤਿਕਾਰ ਤੇ ਪਿਆਰ ਦਿਨੋਂ ਦਿਨ ਘਟਣਾ ਆਰੰਭ ਹੋ ਗਿਆ ।

## ਤੀਜੀ ਭੁੱਲ

ਸਰਦਾਰ ਜੁਆਲਾ ਸਿੰਘ ਮਕੇਰੀਆਂ ਵਾਲਾ, ਮਹਾਰਾਜਾ ਸ਼ੇਰ ਸਿੰਘ ਦਾ ਛੋਟੀ ਉਮਰ ਤੋਂ ਸੱਚੇ ਦਿਲੋਂ ਸ਼ੁਭ-ਚਿੰਤਕ ਪ੍ਰਸਿੱਧ ਸੀ । ਵਿਸ਼ੇਸ਼ ਕਰਕੇ ਮਹਾਰਾਜਾ ਦਾ ਲਾਹੌਰ ਪਰ ਕਬਜ਼ਾ ਕਰਵਾਉਣ ਅਤੇ ਉਸ ਨੂੰ ਰਾਜਗੀ ਦੀ ਗੱਦੀ ਦਿਵਾਉਣ ਵਿਚ ਇਸ ਸਰਦਾਰ ਨੇ ਦਿਨ-ਰਾਤ ਇਕ ਕਰਕੇ ਬੜੀ ਕਰੜੀ ਘਾਲ ਘਾਲੀ ਸੀ । ਇਹ ਇਸੇ ਦੀ ਸਿਆਣਪ ਤੇ ਯਤਨ ਦਾ ਫ਼ਲ ਸੀ ਕਿ ਕਰਨਲ ਧੌਂਕਲ ਸਿੰਘ ਨੇ ਆਪਣੀਆਂ ਦੋਵੇਂ ਨਾਮੀਂ ਪਲਟਣਾਂ ਅਤੇ ਸ਼ਾਹੀ ਮਸੀਤ ਵਾਲੀ ਮੈਗਜ਼ੀਨ ਜਿਸ ਵਿਚ ਬਹੁਤ ਬੜਾ ਜ਼ਖੀਰਾ ਗੋਲਾ ਬਾਰੂਦ ਸੀ, ਅਤਿ ਲੋੜੀਂਦੇ ਸਮੇਂ ਮਹਾਰਾਜਾ ਸ਼ੇਰ ਸਿੰਘ ਦੇ ਹੱਥ ਸੌਂਪ ਦਿੱਤਾ । ਇਸੇ ਤਰ੍ਹਾਂ ਜਨਰਲ ਗੁਲਾਬ ਸਿੰਘ ਪਵਿੰਦਾ, ਜੋ ਡੋਗਰਿਆਂ ਦਾ ਪੱਖੀ ਪ੍ਰਸਿੱਧ ਸੀ, ਸਰਦਾਰ ਜਵਾਲਾ ਸਿੰਘ ਦੀ ਪ੍ਰੇਰਣਾ ਅਤੇ ਆਪਣੀ ਮਿੱਤਰਤਾ ਦੇ ਨਿੱਜੀ ਅਸਰ ਨਾਲ ਪਵਿੰਦੇ ਜਰਨੈਲ ਨੂੰ ਸਣੇ 6000 ਫ਼ੌਜ ਤੇ 24 ਤੋਪਾਂ ਦੇ ਮਹਾਰਾਜ ਸ਼ੇਰ ਸਿੰਘ ਦੀ ਸੇਵਾ ਵਿਚ ਆ ਖੜ੍ਹਾ ਕੀਤਾ, ਜੋ ਮਹਾਰਾਜਹਾ ਲਈ ਆਪਣਾ ਸਰਬੰਸ ਵਾਰਨ ਲਈ ਤਤਪਰ ਹੋ ਗਿਆ ਸੀ । ਇਥੇ ਹੀ ਬਸ ਨਹੀਂ, ਲਾਹੌਰ ਸ਼ਹਿਰ ਦੀ ਅੰਦਰਲੀ ਰਾਖੀ ਦੀ ਫ਼ੌਜ, ਜਿਸ ਵਿਚ ਗੁਲਾਬ ਸਿੰਘ ਤੇ ਹੀਰਾ ਸਿੰਘ ਨੇ ਬਹੁਤ ਸਾਰੀ ਮਾਇਆ ਵੰਡ ਕੇ ਉਹਨਾਂ ਨੂੰ ਖਰੀਦ ਲਿਆ ਸੀ, ਕੇਵਲ ਜਵਾਲਾ ਸਿੰਘ ਦੀ ਅਥੱਕ ਘਾਲ ਦਾ ਸਿੱਟਾ ਸੀ ਕਿ ਇਨ੍ਹਾਂ ਸਾਰਿਆਂ ਨੇ 15 ਜਨਵਰੀ ਦੀ

---

*1. ਦੇਖੋ ਸਿੱਖ ਰਾਜ ਦੇ ਬਿਦੇਸ਼ੀ ਕਾਰਿੰਦੇ ।*

ਰਾਤ ਨੂੰ ਸ਼ਾਹਜ਼ਾਦਾ ਸ਼ੇਰ ਸਿੰਘ ਨੂੰ ਆਪਣਾ ਮਹਾਰਾਜਾ ਮੰਨ ਲਿਆ ਸੀ । ਇਸ ਸਮੇਂ ਇਸ ਤਰ੍ਹਾਂ ਦੀ ਹੋਰ ਵੀ ਬਹੁਤ ਬੜੀ ਸੇਵਾ ਜਵਾਲਾ ਸਿੰਘ ਨੇ ਕੀਤੀ ਸੀ, ਜੋ ਸਦਾ ਯਾਦ ਰੱਖਣ ਵਾਲੀ ਸੀ । ਸ਼ੁਰੂ ਸ਼ੁਰੂ ਵਿਚ ਤਾਂ ਮਹਾਰਾਜਾ ਇਸ ਦੀ ਬੜੀ ਇੱਜਤ ਕਰਦਾ ਸੀ, ਪਰ ਛੇਤੀ ਹੀ ਰਾਜਾ ਧਿਆਨ ਸਿੰਘ ਦੇ ਮਨ ਵਿਚ ਇਹ ਭੈ ਉਪਜਿਆ ਕਿ ਜਵਾਲਾ ਸਿੰਘ ਦਾ ਮਹਾਰਾਜਾ ਪਰ ਏਨਾ ਅਸਰ ਵੱਧ ਰਿਹਾ ਹੈ, ਐਸਾ ਨਾ ਹੋਵੇ ਕਿ ਇਹ ਕਿਸੇ ਦਿਨ ਵਜ਼ਾਰਤ ਦੀ ਕੁਰਸੀ ਮੱਲ ਬਹੇ । ਇਸ ਪ੍ਰਭਾਵ ਹੇਠ ਡੋਗਰੇ ਵਜ਼ੀਰ ਨੇ ਜਵਾਲਾ ਸਿੰਘ ਵੱਲੋਂ ਮਹਾਰਾਜੇ ਦੇ ਕੰਨ ਭਰਨੇ ਆਰੰਭ ਕਰ ਦਿੱਤੇ, ਜਿਸ ਦਾ ਫ਼ਲ ਇਹ ਹੋਇਆ ਕਿ ਸਰਦਾਰ ਜਵਾਲਾ ਸਿੰਘ ਨੂੰ ਵਜ਼ਾਰਤ ਦੇਣ ਦੀ ਥਾਂ, ਜਿਸ ਦਾ ਬਚਨ ਸ਼ੇਰ ਸਿੰਘ ਨੇ ਉਸ ਨੂੰ ਦਿੱਤਾ ਸੀ[1], ਉਸ ਨੂੰ ਸ਼ੇਖੂਪੁਰੇ ਦੀ ਕਾਲ ਕੋਠੜੀ ਵਿਚ ਬੰਦੀਵਾਨ ਕਰ ਦਿੱਤਾ, ਜਿੱਥੇ ਧਿਆਨ ਸਿੰਘ ਦੇ ਹੁਕਮ ਨਾਲ ਉਸ ਨੂੰ ਅਤਿ ਤਸੀਹੇ ਦੇ ਦੇ ਕੇ ਮਾਰ ਦਿੱਤਾ ਗਿਆ[2] । ਸਰਦਾਰ ਜਵਾਲਾ ਸਿੰਘ ਨਾਲ ਮਹਾਰਾਜ ਦੇ ਇਸ ਅਕ੍ਰਿਤਘਣ ਦੇ ਵਰਤਾਵ ਨੂੰ ਦੇਖ ਕੇ ਖ਼ਾਲਸਾ ਰਾਜ ਦੇ ਕਈ ਜ਼ਿੰਮੇਵਾਰ ਕਰਮਚਾਰੀਆਂ ਦੇ ਮਨਾਂ ਪਰ ਇੰਨਾ ਬੁਰਾ ਪ੍ਰਭਾਵ ਪਿਆ ਕਿ ਇਹ ਜਦ ਆਪਸ ਵਿਚ ਮਿਲ ਬੈਠਦੇ ਸਨ ਤਾਂ ਕਹਿੰਦੇ ਸਨ ਕਿ ਸਰਦਾਰ ਜਵਾਲਾ ਸਿੰਘ ਵਰਗੇ ਰਾਜ ਦੇ ਸੱਚੇ ਹਿਤਕਾਰੀ ਦਾ ਇਹ ਅੰਤ ਹੋਇਆ ਹੈ ਤਾਂ ਦੱਸੋ ਸਾਡਾ ਕੀ ਹਾਲ ਹੋਏਗਾ । ਇਸ ਤਰ੍ਹਾਂ ਰਾਜ ਦੇ ਕੰਮ ਟੁੱਟੇ ਮਨਾਂ ਨਾਲ ਕੀਤੇ ਜਾਂਦੇ ਸਨ, ਜੋ ਰਾਜ ਲਈ ਬੜੇ ਹਾਨੀਕਾਰਕ ਸਾਬਤ ਹੋਏ ।

## ਚੌਥੀ ਭੁੱਲ

ਮਹਾਰਾਜਾ ਸ਼ੇਰ ਸਿੰਘ ਇਸ ਬੁਰਿਆਈ ਤੋਂ ਚੰਗੀ ਤਰ੍ਹਾਂ ਜਾਣੂ ਸੀ ਕਿ ਅੰਗਰੇਜ਼ ਸੰਧਾਂਵਾਲੀਏ ਸਰਦਾਰਾਂ ਨੂੰ ਮੁੜ ਖ਼ਾਲਸਾ ਰਾਜ ਵਿਚ ਭੇਜਣ ਲਈ ਜੋ ਉਸ ਨੂੰ ਮਜਬੂਰ ਕਰ ਰਹੇ ਸਨ, ਇਹ ਸਭ ਕੁਝ ਖ਼ਾਲਸਾ ਰਾਜ ਨੂੰ ਹਾਨੀ ਪਹੁੰਚਾਉਣ ਦੇ ਇਰਾਦੇ ਨਾਲ ਕੀਤਾ ਜਾ ਰਿਹਾ ਸੀ । ਪਰ ਇਹ ਸਭ ਕੁਝ ਜਾਣ ਬੁੱਝ ਕੇ ਵੀ ਅੱਖਾਂ ਮੀਟ ਲੈਣੀਆਂ ਤੇ ਝੁਕ ਜਾਣਾ ਆਪਣੀਆਂ ਜੜ੍ਹਾਂ ਪਰ ਆਪ ਕੁਹਾੜਾ ਮਾਰਨ ਦੇ ਤੁਲ ਸੀ । ਕੋਈ ਦੂਰ-ਦ੍ਰਿਸ਼ਟਾ ਹੁਕਮਰਾਨ ਇਹ ਕਦੇ ਵੀ ਨਾ ਪ੍ਰਵਾਨ ਕਰਦਾ । ਇਸ ਦਾ ਭਿਆਨਕ ਨਤੀਜਾ ਨਾ-ਕੇਵਲ ਮਹਾਰਾਜਾ ਸਾਹਿਬ ਨੂੰ ਆਪ ਭੁਗਤਣਾ ਪਿਆ, ਸਗੋਂ ਖ਼ਾਲਸਾ ਰਾਜ ਨੂੰ ਵੀ ਨਾਲੇ ਮੁਕਾ ਦਿੱਤਾ ।

----------

1. *ਸਮਾਇਥ, ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 65 ।*
2. *ਮੁਹੰਮਦ ਲਤੀਫ਼, ਹਿਸਟਰੀ ਆਫ਼ ਦੀ ਪੰਜਾਬ, ਦੇਵੀ ਪ੍ਰਸਾਦ, ਤਾਰੀਖ਼ ਪੰਜਾਬ, ਘਨੱਯਾ ਲਾਲ, ਤਾਰੀਖ਼ ਪੰਜਾਬ, ਸਮਾਇਥ, ਰੇਨੰਗ ਫ਼ੈਮਲੀ ਆਫ਼ ਲਾਹੌਰ, ਪੰਨਾ 67 ।*

# ਨਿਚੋੜ

ਮਹਾਰਾਜਾ ਸ਼ੇਰ ਸਿੰਘ ਦੇ ਜੀਵਨ ਦਾ ਨਿਚੋੜ ਥੋੜ੍ਹੇ ਸ਼ਬਦਾਂ ਵਿਚ ਇਹ ਹੈ ਕਿ :-

1. ਉਹ ਸ਼ਾਹਜ਼ਾਦਗੀ ਦੇ ਸਮੇਂ ਧਾਰਮਕ ਰੁਚੀਆਂ ਦਾ ਨੌਜਵਾਨ ਸੀ ।
2. ਇਸ ਉਮਰ ਵਿਚ ਉਹ ਰਾਜਸੀ ਉਲਝਣਾਂ ਨੂੰ ਹੈਰਾਨ ਕਰ ਦੇਣ ਵਾਲੀ ਸੂਝ ਬੂਝ ਨਾਲ ਨਿਖੇੜਦਾ ਹੁੰਦਾ ਸੀ ।
3. ਬੜੇ ਬੜੇ ਭਿਆਨਕ ਰਣਤੱਤਿਆਂ ਵਿਚ ਅਤਿ ਦੀ ਨਿਰਭੈਤਾ ਤੇ ਧੀਰਜ ਨਾਲ ਖ਼ਾਲਸਾ ਫ਼ੌਜ ਦੇ ਅੱਗੇ ਅੱਗੇ ਰਹਿੰਦਾ ਸੀ । ਇਸ ਤਰ੍ਹਾਂ ਆਪਣੀ ਸੈਨਾ ਦੇ ਹੌਂਸਲੇ ਵਧਾ ਕੇ ਆਪਣੇ ਨਾਲੋਂ ਕਈ ਕਈ ਗੁਣਾਂ ਵੱਧ ਵੈਰੀਆਂ ਦੇ ਲਸ਼ਕਰਾਂ ਪਰ ਫ਼ਤਹਿ ਪਾਉਂਦਾ ਹੁੰਦਾ ਸੀ ।
4. ਖ਼ਾਲਸਾ ਰਾਜ ਦੇ ਵਾਧੇ ਤੇ ਸਥਿਰਤਾ ਲਈ ਇਸ ਨੇ ਸ਼ਾਹਜ਼ਾਦਗੀ ਸਮੇਂ ਬੜੇ ਮਹਾਨ ਕਾਰਨਾਮੇ ਕੀਤੇ ਸਨ । ਲੱਦਾਖ਼ ਦਾ ਖ਼ਾਲਸਾ ਰਾਜ ਵਿਚ ਮਿਲਾਉਣਾ ਇਹ ਇਸ ਦੀ ਸੋਚ ਦਾ ਫਲ ਸੀ ।

ਇਹ ਵੀ ਠੀਕ ਹੈ ਕਿ ਰਾਜ-ਗੱਦੀ ਪ੍ਰਾਪਤ ਕਰਨ ਦੇ ਬਾਅਦ ਉਹ ਉਪਰੋਕਤ ਗੁਣਾਂ ਵਿਚ ਕੁਝ ਢਿੱਲਾ ਹੋ ਗਿਆ ਸੀ । ਇਸ ਗੱਲ ਦੇ ਮੰਨਣ ਤੋਂ ਵੀ ਇਨਕਾਰ ਨਹੀਂ ਕਿ ਰਾਜਗੀ ਸਮੇਂ ਉਸ ਨੇ ਵੱਡੀਆਂ-ਵੱਡੀਆਂ ਭੁੱਲਾਂ ਕੀਤੀਆਂ, ਜਿਹੜੀ ਉਸ ਦੀ ਜ਼ਾਤ ਅਤੇ ਖ਼ਾਲਸਾ ਰਾਜ ਦੋਹਾਂ ਲਈ ਅਤਿ ਹਾਨੀਕਾਰਕ ਸਿੱਧ ਹੋਈਆਂ । ਪਰ ਅਸੀਂ ਉਸ ਸਮੇਂ ਦੇ ਆਲੇ-ਦੁਆਲੇ ਦੇ ਵਾਕਿਆਂ ਨੂੰ ਗਹੁ ਨਾਲ ਵਿਚਾਰਦੇ ਹਾਂ ਤਾਂ ਇਨ੍ਹਾਂ ਭੁੱਲਾਂ ਤੇ ਤਰੁੱਟੀਆਂ ਦੀ ਜ਼ਿੰਮੇਵਾਰੀ ਦਾ ਭਾਰ ਇਕੱਲਾ ਮਹਾਰਾਜਾ ਸ਼ੇਰ ਸਿੰਘ ਦੇ ਸਿਰ ਨਹੀਂ ਪੈਂਦਾ ਸਗੋਂ ਇਨ੍ਹਾਂ ਊਣਤਾਈਆਂ ਦੇ ਵਧੇਰੇ ਦੋਸ਼ੀ ਉਸ ਸਮੇਂ ਦੇ ਰਾਜ ਦਰਬਾਰ ਦੇ ਧਾਰਮਿਕ ਆਗੂ ਅਤੇ ਖ਼ਾਲਸਾ ਰਾਜ ਦਾ ਲੂਣ-ਖਾਣੇ ਸਰਦਾਰ ਸਿੱਧ ਹੁੰਦੇ ਹਨ । ਜਿਹਾ ਕਿ ਬਾਬਾ ਬਿਕ੍ਰਮ ਸਿੰਘ ਜੀ, ਸਰਦਾਰ ਲਹਿਣਾ ਸਿੰਘ ਜੀ ਮਜੀਠੀਆ, ਸਰਦਾਰ ਸ਼ਾਮ ਸਿੰਘ ਜੀ ਅਟਾਰੀ ਵਾਲੇ, ਆਦਿ ।

ਇਹ ਮੁਖੀਏ ਮਹਾਰਾਜਾ ਸ਼ੇਰ ਸਿੰਘ ਦੀ ਪਹਿਲੀ ਭੁੱਲ ਦੇਖ ਕੇ ਉਸ ਤੋਂ ਰੁਠ ਗਏ ਅਤੇ ਸਹਿਜੇ ਸਹਿਜੇ ਉਸ ਤੋਂ ਦੂਰ ਹੁੰਦੇ ਗਏ । ਸਗੋਂ ਉਸ ਸਮੇਂ ਲੋੜ ਤਾਂ ਇਸ ਗੱਲ ਦੀ ਸੀ ਕਿ ਇਹ ਮੁਖੀਏ ਆਪਣਾ ਫ਼ਰਜ਼ ਸਮਝ ਕੇ ਅੱਗੇ ਆ ਕੇ ਮਹਾਰਾਜੇ ਦੀ ਬਾਂਹ ਫੜਦੇ ਤੇ ਉਸ ਨੂੰ ਹੋਰ ਵਧੇਰਾ ਡਿੱਗਣ ਤੋਂ ਬਚਾ ਲੈਂਦੇ, ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ । ਉਸ ਨੂੰ ਇਕੱਲਾ ਡੋਗਰਿਆਂ ਤੇ ਅਨਮਤੀਆਂ ਦੇ ਘੇਰੇ ਵਿਚ, ਉਨ੍ਹਾਂ ਦੇ ਰਹਿਮ ਪਰ ਛੱਡ ਕੇ ਇਹ ਲੋਕ ਆਪ ਆਪਣਿਆਂ ਘਰਾਂ ਵਿਚ ਜਾ ਬਿਰਾਜੇ ।

ਸਿੱਖ ਜ਼ਿੰਮੇਵਾਰਾਂ ਦੀ ਉਸ ਸਮੇਂ ਇਸ ਬੇਪਰਵਾਹੀ ਦਾ ਫ਼ਲ ਇਹ ਹੋਇਆ ਕਿ ਮਹਾਰਾਜਾ ਕੁਸੰਗ ਦੇ ਪ੍ਰਭਾਵ ਤੋਂ ਨਾ ਬਚ ਸਕਿਆ ਅਤੇ ਭੁੱਲਾਂ ਪਰ ਭੁੱਲਾਂ ਕਰਦਾ ਚਲਾ ਗਿਆ ।

ਆਸ ਹੋ ਸਕਦੀ ਸੀ ਜੇ ਕਦੇ ਸ਼ੇਰ ਸਿੰਘ ਦੇ ਪਹਿਲੇ ਠੇਡੇ ਖਾਣ ਸਮੇਂ ਕੋਈ ਰਾਜ ਦਾ ਸ਼ੁਭ-ਚਿੰਤਕ ਨਿਰਭੈ ਹੋ ਕੇ ਅੱਗੇ ਆ ਕੇ ਇਸ ਭੁੱਲ ਨੂੰ ਜਤਾਂਵਦਾ ਤੇ ਉਸ ਨੂੰ ਇਸ ਤੋਂ ਬਚਾਉਣ ਦਾ ਯਤਨ ਕਰਦਾ, ਤਾਂ ਹੋ ਸਕਦਾ ਸੀ ਕਿ ਖ਼ਾਲਸਾ ਰਾਜ ਨਸ਼ਟ ਹੋਣ ਤੋਂ ਬੱਚ ਜਾਂਦਾ ।

---

